# ਡਾਇਰੀ ਦੇ ਪੰਨੇ




ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁ: ਪ੍ਰ: ਕਮੇਟੀ),
ਸ੍ਰੀ ਅੰਮ੍ਰਿਤਸਰ ।



ੴ ਸਤਿਗੁਰ ਪ੍ਰਸਾਦਿ ॥



(ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਬਾਰੇ)

# ਡਾਇਰੀ ਦੇ ਪੰਨੇ

## (ਜੋ ਇਤਿਹਾਸ ਬਣ ਗਏ)



ਹਰਬੀਰ ਸਿੰਘ ਭੰਵਰ

ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)
ਸ੍ਰੀ ਅੰਮ੍ਰਿਤਸਰ ।

# ਡਾਇਰੀ ਦੇ ਪੰਨੇ

ਲੇਖਕ : ਸ: ਹਰਬੀਰ ਸਿੰਘ ਭੰਵਰ

*ਪ੍ਰਕਾਸ਼ਕ*

ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ।

ਮਾਰਚ ੨੦੦੬ ੫੦੦੦

*ਛਾਪਣ ਵਾਲੇ*

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

ਉਨ੍ਹਾਂ ਸਮੂਹ ਸ਼ਹੀਦਾਂ ਨੂੰ
ਜੋ
ਫ਼ੌਜੀ ਹਮਲੇ ਦਾ ਸੂਰਬੀਰਤਾ ਨਾਲ ਮੁਕਾਬਲਾ ਕਰਦੇ
ਅਤੇ
ਵਹਿਸ਼ੀਆਨਾ ਫ਼ੌਜੀ ਜ਼ੁਲਮ ਤੇ ਤਸ਼ੱਦਦ ਸਹਾਰਦੇ ਹੋਏ
ਅਦੁੱਤੀ ਸ਼ਹੀਦੀਆਂ ਪ੍ਰਾਪਤ ਕਰ ਗਏ

# ਤਤਕਰਾ

ੴ ਵਾਹਿਗੁਰੂ ਜੀ ਕੀ ਫਤਹਿ॥

# ਧਰਮ ਪ੍ਰਚਾਰ ਕਮੇਟੀ

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

## *ਸਰਦਾਰ ਹਰਬੀਰ ਸਿੰਘ ਭੰਵਰ*

ਨੂੰ ਖੋਜ ਅਧਾਰਿਤ ਪੱਤਰਕਾਰੀ ਰਾਹੀਂ ਸਿੱਖ ਮਾਨਸਿਕਤਾ ਦੀ ਪੀੜ ਨੂੰ ਜਗਤ ਤਕ ਦਰਸਾਉਣ ਲਈ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਸਮੇਂ 'ਡਾਇਰੀ ਦੇ ਪੰਨੇ' ਲਿਖ ਕੇ ਸੱਚ ਨੂੰ ਲੋਕਾਂ ਤਕ ਪਹੁੰਚਾਉਣ ਲਈ ਮਿਤੀ 26 ਸਤੰਬਰ, 1992 ਦਿਨ ਸ਼ਨੀਵਾਰ ਨੂੰ ਅੰਮ੍ਰਿਤਸਰ ਵਿਖੇ ਉਨ੍ਹਾਂ ਦਾ ਸਨਮਾਨ ਕਰ ਕੇ ਅਤੇ ਪੁਰਸਕਾਰ ਦੇ ਕੇ ਪ੍ਰਸੰਨਤਾ ਪ੍ਰਾਪਤ ਕਰ ਰਹੀ ਹੈ।

ਗੁਰੂ ਪੰਥ ਦਾ ਦਾਸ

(ਗੁਰਚਰਨ ਸਿੰਘ ਟੌਹੜਾ)

ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ

੧੧ ਅੱਸੂ ਸੰਮਤ ਨਾਨਕ ਸ਼ਾਹੀ ੫੨੩

ਸੰਮਤ ਬਿਕਰਮੀ ੨੦੪੯

# ਪ੍ਰਕਾਸ਼ਕ ਵੱਲੋਂ

੧੯੮੪ ਵਿਖੇ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹੋਇਆ ਭਾਰਤੀ ਫੌਜ ਦਾ ਹਮਲਾ ਸਿੱਖ ਕੌਮੀ ਮਾਨਸਿਕਤਾ ਦੀ ਅਜਿਹਾ ਨਾਸੂਰ ਹੈ ਜਿਸ ਦੀ ਚੀਸ ਪੀਹੜੀਆਂ ਤੀਕ ਮਹਿਸੂਸ ਕੀਤੀ ਜਾਂਦੀ ਰਹੇਗੀ। ਅਜਿਹੀ ਪੀੜ ਨੂੰ ਬੜੀ ਖੂਬਸੂਰਤੀ ਨਾਲ ਕਲਮਬੱਧ ਕੀਤਾ ਹੈ ਸ. ਹਰਬੀਰ ਸਿੰਘ ਭੰਬਰ ਨੇ ਜਿਸਨੂੰ ਪਾਠਕਾਂ ਵੱਲੋਂ ਸਲਾਹੇ ਜਾਣ ਕਾਰਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ ਇਸ ਨੂੰ ਛਾਪਣ ਦਾ ਫੈਸਲਾ ਕੀਤਾ ਹੈ।

ਆਸ ਹੈ ਇਸ ਨੂੰ ਸਿੱਖ ਇਤਿਹਾਸ ਦੇ ਕੀਮਤੀ ਖਜਾਨੇ ਵਜੋਂ ਕਬੂਲਿਆ ਅਤੇ ਸਾਂਭਿਆ ਜਾਵੇਗਾ।

ਸੱਕਤਰ
ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁ: ਪ੍ਰ: ਕਮੇਟੀ,
ਸ੍ਰੀ ਅੰਮ੍ਰਿਤਸਰ।

# ਪੇਸ਼ਕਾਰੀ

ਜੂਨ ੧੯੮੪ ਦਾ ਪਹਿਲ ਹਫ਼ਤਾ ਸਿੱਖ ਤਵਾਰੀਖ਼ 'ਚ ਇਕ ਖ਼ਾਸ ਜਗ੍ਹਾ ਰੱਖਦਾ ਹੈ। ਇਸ ਹਫ਼ਤੇ ਦੀਆਂ ਘਟਨਾਵਾਂ ਨੇ ਸਿੱਖ ਕੌਮ ਨੂੰ ਇਕ ਹੈਰਤ ਅੰਗੇਜ਼ ਮੋੜ ਦਿੱਤਾ ਸੀ। ਇਸ ਦੌਰਾਨ ਜੋ ਕੁਝ ਹੋਇਆ, ਜੋ ਕੁਝ ਆਖਿਆ ਗਿਆ ਤੇ ਜੋ ਕੁਝ ਇਸ ਸਰਜ਼ਮੀਂ ਤੇ ਰਹਿਣ ਵਾਲੇ ਮਾਸੂਮ ਲੋਕਾਂ (ਅਤੇ ਇਸ ਹਾਲਤ ਨੂੰ ਪੈਦਾ ਕਰਨ ਦੇ ਜ਼ਿੰਮੇਦਾਰਾਂ ਨੇ ਵੀ) ਹੰਡਾਇਆ ਉਹ ਲੂੰ ਕੰਡੇ ਖੜ੍ਹੇ ਕਰਨ ਵਾਲਾ ਹੈ। ਇਕ ਸੰਜੀਦਾ ਇਨਸਾਨ ਨੂੰ ਇਸ ਹਫ਼ਤੇ ਦੀਆਂ ਘਟਨਾਵਾਂ ਨੂੰ ਸੁਣ-ਪੜ੍ਹ ਕੇ ਕਾਂਬਾ ਛਿੜਨਾ ਮਾਮੂਲੀ ਗੱਲ ਹੈ ਅਤੇ ਕੋਈ ਵੱਡੀ ਗੱਲ ਨਹੀਂ ਕਿ ਆਉਣ ਵਾਲੇ ਸਮਿਆਂ ਵਿਚ ਬਹੁਤ ਸਾਰੇ ਇਨਸਾਨ ਇਸ ਗੱਲ ਨੂੰ ਮੰਨਣ ਤੋਂ ਵੀ ਇਨਕਾਰ ਕਰ ਦੇਣ।

ਇਸ ਸਾਰਾ ਕੁਝ ਦੀ ਵਜਹ ਕੀ ਸੀ ? ਇਸ ਦੇ ਜ਼ਿੰਮੇਦਾਰ ਕੌਣ ਸਨ ? ਕੀ ਇਸ ਨੂੰ ਟਾਲਿਆ ਜਾ ਸਕਦਾ ਸੀ ? ਇਸ ਦੇ ਨਤੀਜੇ ਕੀ ਨਿਕਲੇ ? ਇਹ ਸਵਾਲ ਇਕ ਵੱਖਰੀ ਤਵਾਰੀਖ਼ ਤੇ ਅਲਗ ਮੁਤਾਲੀਆ ਹਨ ਪਰ ਇਸ ਹਫ਼ਤੇ ਵਿਚ ਜੋ ਕਹਿਰ ਟੁੱਟਾ, ਜੋ ਭਾਣਾ ਵਰਤਿਆ, ਜੋ ਘਟਨਾਵਾਂ ਘਟੀਆਂ ਉਸ ਨੇ ਹਰ ਨੁੱਕਰ ਵਿਚ ਬੈਠੇ ਹਰ ਇਕ ਸਿੱਖ ਨੂੰ ਝੰਜੋੜ ਕੇ ਰੱਖ ਦਿੱਤਾ।

ਕਿਸੇ ਦੇ ਖ਼ਾਬ ਵਿਚ ਨਹੀਂ ਸੀ ਕਿ ਇੰਦਰਾ ਗਾਂਧੀ ਇਹ ਹਰਕਤ ਕਰੇਗੀ। ਕਿਸੇ ਨੂੰ ਖ਼ਦਸ਼ਾ ਵੀ ਨਹੀਂ ਸੀ ਕਿ ਭਾਰਤੀ ਫ਼ੌਜ ਦਾ ਇਹ ਵਤੀਰਾ ਹੋਵੇਗਾ। ਕੋਈ ਸੋਚ ਵੀ ਨਹੀਂ ਸਕਦਾ ਸੀ ਕਿ ਅਕਸਰੀਅਤ ਦੇ ਧਰਮ ਵਾਲੇ ਲੋਕ ਇਨ੍ਹਾਂ ਘਟਨਾਵਾਂ 'ਤੇ ਇਹੋ ਜਿਹਾ ਜਵਾਬੇ-ਅਮਲ ਦੇਣਗੇ। ਮੁਲਕ ਦੇ ਮੀਡੀਏ ਦੇ ਰੋਲ ਦਾ ਵੀ ਸਿੱਖ ਕੌਮ ਨੂੰ ਬੁਰੀ ਤਰ੍ਹਾਂ ਸਦਮਾ ਪਹੁੰਚਿਆ। ਕਈ ਵਾਰ ਦਿਲ ਨਹੀਂ ਮੰਨਦਾ ਕਿ ਸਿੱਖ ਪੰਥ ਨਾਲ ਸਿਆਸੀ ਆਗੂਆਂ, ਭਾਰੀ ਫ਼ੌਜ, ਭਾਰਤੀ ਮੀਡੀਆ ਤੇ ਬਹੁਤੇ ਪੰਜਾਬੀ ਤੇ ਭਾਰਤੀ ਹਿੰਦੂਆਂ ਨੇ ਅਜਿਹਾ ਕੁਝ ਕੀਤਾ ਹੋਵੇਗਾ! ਪਰ ਹਕੀਕਤ ਤਾਂ ਹਕੀਕਤ ਹੀ ਹੈ।

ਤਵਾਰੀਖ਼ ਦੀ ਇਸ ਸਭ ਤੋਂ ਅਹਿਮ ਘਟਨਾ ਨੇ ਦੁਨੀਆਂ ਭਰ ਵਿਚ ਤਰਥੱਲੀ ਮਚਾ ਦਿੱਤੀ। ਸਾਰੇ ਪਾਸੇ ਹਾਹਾਕਾਰ ਹੋਈ। ਗ਼ੈਰ-ਸਿੱਖਾਂ ਤੇ ਗ਼ੈਰ-ਭਾਰਤੀਆਂ ਨੇ ਇਸ ਖ਼ੂਨੀ ਹਫ਼ਤੇ ਨੂੰ ਵੱਖ ਵੱਖ ਪਹਿਲੂਆਂ ਤੋਂ ਵੇਖ ਕੇ ਵੱਖ ਵੱਖ ਤਰੀਕੇ ਨਾਲ ਬਿਆਨ ਕੀਤਾ। ਇਸ ਸਬੰਧੀ ਪਰਦੇਸੀ ਅਖ਼ਬਾਰਾਂ ਨੇ ਤਕਰੀਬਨ ਸਹੀ ਰਿਪੋਰਟਿੰਗ ਕੀਤੀ। ਹਾਂ ਜਿਥੇ ਕਿਸੇ ਪਰਦੇਸੀ ਅਖ਼ਬਾਰ ਜਾਂ ਨਿਊਜ਼ ਏਜੰਸੀ ਦਾ ਨੁਮਾਇੰਦਾ ਜਾਂ ਨਾਮਾਨਿਗਾਰ ਫ਼ਿਰਕੂ ਹਿੰਦੂ ਸੀ ਉਸ ਅਖ਼ਬਾਰ ਜਾਂ ਨਿਊਜ਼ ਮੀਡੀਏ ਰਾਹੀਂ ਗ਼ਲਤ ਤਸਵੀਰ ਵੀ ਲੋਕਾਂ ਤਕ ਪਹੁੰਚੀ। ਇਹੋ ਜਿਹੇ ਫ਼ਿਰਕੂ ਰਿਪੋਰਟਰ ਇਕ ਨਹੀਂ ਕਈ ਸਨ।

ਹੈਰਾਨੀ ਤੇ ਸ਼ਰਮ ਦੀ ਗੱਲ ਹੈ ਕਿ ਪੰਜਾਬ ਵਿਚ ਕਿਸੇ ਵੀ ਲੇਖਕ ਦਾ ਹੀਆ ਨਾ ਪਿਆ ਕਿ ਉਹ ਇਸ ਤਵਾਰੀਖ਼ ਨੂੰ ਸਹੀ ਤਰੀਕੇ ਨਾਲ ਬਿਆਨ ਕਰ ਸਕੇ। ਹਿੰਮਤ ਤੇ ਜੁਰਅਤ ਹੀ ਨਹੀਂ, ਕਿਸੇ ਲੇਖਕ ਦੀ ਰੂਹ ਨੇ ਵੀ ਉਸ ਨੂੰ ਨਾ ਟੁੰਬਿਆ। ਬੁਜ਼ਦਿਲੀ, ਬੇਦਿਲੀ, ਡਰ, ਨਿੱਕੀਆਂ ਨਿੱਕੀਆਂ ਖ਼ੁਦਗਰਜ਼ੀਆਂ ਨੇ ਕਲਮਜ਼ਾਰਾਂ ਦੇ ਹੱਥ ਫੜ ਲਏ। ਇਨ੍ਹਾਂ ਦੇ ਹੱਥਾਂ ਨੂੰ ਜਿਵੇਂ ਲਕਵਾ ਮਾਰ ਗਿਆ ਹੋਵੇ। ਸਿਰਫ਼ ਪਰਦੇਸੀਆਂ ਤੋਂ ਭਾਰਤੀ ਬਣੇ ਮਾਰਕ ਟੱਲੀ ਨੇ "ਇੰਦਰਾ ਗਾਂਧੀ ਦੀ ਆਖ਼ਰੀ ਲੜਾਈ" ਕਿਤਾਬ ਲਿਖੀ। ਇਸ ਕਿਤਾਬ ਦੀ ਸੁਰ ਵੀ ਐਂਟੀ-ਸਿੱਖ ਸੀ। ਮਸਲਾ ਸੀ "ਕੌਣ ਜੁਰਅਤ ਕਰੇ ?" ਅਖ਼ੀਰ ਐਨਿਆਂ 'ਚੋਂ ਇਕ ਸੂਰਮਾ ਉੱਠਿਆ। ਉਸ ਨੇ ਇਹ ਸਾਰਾ ਕੁਝ ਆਪਣੀ ਛਾਤੀ ਤੇ ਹੰਡਾਇਆ ਸੀ। ਉਹ ਇਸ ਸਾਰੇ ਖ਼ੂਨੀ ਹਫ਼ਤੇ ਦਾ ਚਸ਼ਮਦੀਦ ਗਵਾਹ ਸੀ। ਉਸ ਨੇ ਇਕ ਇਕ ਹਾਦਸਾ ਆਪਣੀਆਂ ਮਜਬੂਰ ਅੱਖਾਂ ਨਾਲ ਵੇਖਿਆ ਸੀ। ਉਸ ਨੂੰ ਵੇਖਣ ਤੇ ਸੁਣਨ ਦੀ ਇਜਾਜ਼ਤ ਸੀ, ਰਿਪੋਰਟ ਕਰਨ, ਬਿਆਨ ਕਰਨ, ਪੇਸ਼ ਕਰਨ ਜਾਂ ਦਸਣ ਦੀ ਇਜਾਜ਼ਤ ਨਹੀਂ ਸੀ।

ਅਖ਼ੀਰ ਉਸ ਦੇ ਅੰਦਰ ਬੈਠੇ ਇਨਸਾਨੀ ਨੂਰ ਨੇ ਉਸ ਨੂੰ ਟੁੰਬਿਆ ਅਤੇ ਉਸ ਦੀ ਦਲੇਰੀ ਤੇ ਸੱਚ ਆਖਣ ਦੀ ਜੁਰਅਤ ਨੇ ਤਵਾਰੀਖ਼ ਦੇ ਵਰਕਿਆਂ ਨੂੰ ਸੱਚੋ-ਸੱਚ ਨਾਲ ਸਰੋਬਰ ਕੀਤਾ। ਅੱਜ ਉਹ ਸੱਚ "ਡਾਇਰੀ ਦੇ ਪੰਨੇ" ਦੇ ਰੂਪ ਵਿਚ ਤੁਹਾਡੇ ਹੱਥਾਂ ਵਿਚ ਹੈ। ਮੈਂ ਇਸ ਦੇ ਲੇਖਕ ਸ. ਹਰਬੀਰ ਸਿੰਘ ਭੰਵਰ ਨੂੰ ਪਹਿਲੋਂ ਤਾਂ ਸਿਰਫ਼ ਜਾਣਦਾ ਸਾਂ ਪਰ ਚਾਰ ਕੁ ਮਹੀਨੇ ਨੇੜਿਓਂ ਹੋ ਕੇ ਤੱਕਣ ਦਾ ਮੌਕਾ ਵੀ ਮਿਲਿਆ। ਉਨ੍ਹਾਂ ਦੇ ਅੰਦਰ ਇਕ ਦਲੇਰ ਇਨਸਾਨ ਬੈਠਾ ਹੈ। ਉਨ੍ਹਾਂ ਕੋਲ ਪੰਜਾਬ ਦੀ ਸਿਆਸਤ ਦੀ ਡੂੰਘੀ ਵਾਕਫ਼ੀ ਹੈ। ਉਨ੍ਹਾਂ ਦੀ ਕਲਮ ਵਿਚ ਜਾਨ ਵੀ ਹੈ। ਅਜਿਹਾ ਇਨਸਾਨ ਹੀ ਤਵਾਰੀਖ਼ ਦੇ ਇਨ੍ਹਾਂ ਵਰਕਿਆਂ ਦੀ ਸਮੱਗਰੀ ਨਾਲ ਇਨਸਾਫ਼ ਕਰ ਸਕਦਾ ਸੀ।

ਸਿੱਖ ਇਤਿਹਾਸ ਰੀਸਰਚ ਬੋਰਡ ਦਾ ਇਹ ਨਿਸ਼ਾਨਾ ਹੈ ਕਿ ਵੱਖ ਵੱਖ ਸਮਿਆਂ ਦੀ ਸੱਚੀ ਤਵਾਰੀਖ਼ ਨੂੰ ਵਿਦਵਾਨਾਂ, ਖੋਜੀਆਂ ਅਤੇ ਆਮ ਪਾਠਕਾਂ ਤਕ ਪਹੁੰਚਾਇਆ ਜਾਵੇ। ਇਸ ਤੋਂ ਇਲਾਵਾ ਦੁਰਲਭ ਕਿਤਾਬਾਂ ਨੂੰ ਦੁਬਾਰਾ ਛਾਪਣਾ ਵੀ ਇਸ ਬੋਰਡ ਦੇ ਨਿਸ਼ਾਨਿਆਂ ਵਿਚ ਸ਼ਾਮਿਲ ਹੈ। ਸ. ਹਰਬੀਰ ਸਿੰਘ ਭੰਵਰ ਦੀ ਇਹ ਕਿਤਾਬ "ਡਾਇਰੀ ਦੇ ਪੰਨੇ" ਸਿੱਖ ਤਵਾਰੀਖ਼ ਦਾ ਯਕੀਨਨ ਇਕ ਅਹਿਮ ਸੋਮਾ ਹੈ। ਅਸੀਂ ਖਾਲਸਾ ਜੀ ਦੀ ਤੀਜੀ ਸ਼ਤਾਬਦੀ ਦੇ ਮੌਕੇ ਤੇ ਇਸ ਕਿਤਾਬ ਦੀ ਚੌਥੀ ਐਡੀਸ਼ਨ ਨੂੰ ਛਾਪ ਕੇ ਖ਼ੁਸ਼ੀ ਮਹਿਸੂਸ ਕਰ ਰਹੇ ਹਾਂ। ਅਸੀਂ ਇਸ ਕਿਤਾਬ ਦੇ ਲੇਖਕ ਨੂੰ ਮੁਬਾਰਕਬਾਦ ਦੇਂਦੇ ਹਾਂ ਕਿ ਉਨ੍ਹਾਂ ਨੇ ਇਸ ਕਿਰਤ ਨਾਲ ਤਵਾਰੀਖ਼ ਦੀ ਸੁਚੱਜੀ ਸੇਵਾ ਕੀਤੀ ਹੈ। ਉਮੀਦ ਕਰਦੇ ਹਾਂ ਕਿ ਇਹ ਕਿਤਾਬ ਸਾਡੇ ਪਾਠਕਾਂ ਲਈ ਬੜੀ ਲਾਹੇਵੰਦੀ ਹੋਵੇਗੀ।

੧ ਮਾਰਚ ੧੯੯੯ ਡਾ. ਹਰਜਿੰਦਰ ਸਿੰਘ ਦਿਲਗੀਰ
ਅੰਮ੍ਰਿਤਸਰ। ਡਾਇਰੈਕਟਰ,
ਸਿੱਖ ਇਤਿਹਾਸ ਰੀਸਰਚ ਬੋਰਡ।

# ਖ਼ੂਨੀ ਇਤਿਹਾਸ ਦੇ ਖ਼ੂਨੀ ਪਤਰੇ

ਹਰਬੀਰ ਸਿੰਘ ਭੰਵਰ ਵੱਲੋਂ ਲਿਖੀ ਗਈ ਡਾਇਰੀ ਇਕ "ਖ਼ੂਨੀ ਇਤਿਹਾਸ" ਦੀ ਕਹਾਣੀ ਹੈ, ਜਿਸ ਦੇ ਹਰ ਅੱਖਰ 'ਚੋਂ ਸ਼ਹੀਦਾਂ ਦਾ ਖ਼ੂਨ ਚਿਉਂਦਾ ਹੈ। ਬਲਿਊ ਸਟਾਰ ਓਪਰੇਸ਼ਨ ਸਮੇਂ ਸਿੱਖ ਕੌਮ ਨਾਲ, ਪੰਜਾਬ ਤੇ ਅੰਮ੍ਰਿਤਸਰ ਵਾਸੀਆਂ ਨਾਲ ਕੀ ਬੀਤੀ, ਇਹ ਸਾਰੀ ਕਹਾਣੀ ਤਾਂ ਕੋਈ ਹੋਰ ਲਿਖੇਗਾ ਪਰ ਇਕ ਪੱਤਰਕਾਰ ਦੇ ਤੌਰ 'ਤੇ ਉਹਨਾਂ ਨੇ ਜੋ ਜੂਨ, ੧੯੮੪ ਵਿਚ "ਅਤਿਵਾਦੀਆਂ" ਨੂੰ ਦਰਬਾਰ ਸਾਹਿਬ ਵਿੱਚੋਂ ਕੱਢਣ ਬਾਰੇ ਵੇਖਿਆ ਤੇ ਸੁਣਿਆ ਉਸ ਦੀ ਰੌਂਗਟੇ ਖੜ੍ਹੇ ਕਰਨ ਵਾਲੀ ਕਥਾ ਆਪਣੀ ਡਾਇਰੀ ਵਿਚ ਨੋਟ ਕੀਤੀ ਹੈ।

ਬਾਅਦ ਵਿਚ ਜਦੋਂ ਪੱਤਰਕਾਰ ਭੰਵਰ ਨੂੰ ਖ਼ਿਆਲ ਆਇਆ ਕਿ ਇਹ ਨੇੜਿਓਂ ਤੱਕੀ ਕਹਾਣੀ ਸੰਸਾਰ ਭਰ ਦੇ ਸਿੱਖਾਂ ਨੂੰ ਕਿਵੇਂ ਦੱਸੀ ਜਾ ਸਕਦੀ ਹੈ, ਤਦ ਉਨ੍ਹਾਂ ਨੇ ਜੋ ਕੁਝ ਨਹੀਂ ਵੇਖਿਆ ਸੀ, ਉਸ ਬਾਰੇ ਸਿੰਘ ਸਾਹਿਬਾਨ ਤੇ ਦੂਸਰੇ ਦੋਸਤਾਂ ਮਿੱਤਰਾਂ ਤੋਂ ਪੁੱਛ ਕੇ ਹਾਲਾਤ ਨੋਟ ਕੀਤੇ।

ਮੇਰੇ ਇਕ ਸੁਪਰੀਮ ਕੋਰਟ ਦੇ ਐਡਵੋਕੇਟ ਸਾਥੀ ਨੇ ਅੰਮ੍ਰਿਤਸਰ ਵਿਚ ਬੀਤੇ ਘੱਲੂਘਾਰੇ ਦਾ ਜ਼ਿਕਰ ਕਰਦਿਆਂ ਇਕ ਦਰਦਨਾਕ ਚਿੱਠੀ ਲਿਖੀ, ਜਿਸ ਵਿਚ ਇਹ ਪੇਸ਼ੀਨਗੋਈ ਵੀ ਕੀਤੀ ਕਿ ਸਿੱਖਾਂ ਦੇ ਮੱਕੇ-ਮਦੀਨੇ ਨਾਲ ਕੀ ਬੀਤੀ ਤੇ ਕਿਉਂ ਬੀਤੀ, ਦਾ ਪੂਰਾ ਪੂਰਾ ਨਿਰਣਾ ੧੯੮੪ ਵਿਚ ਨਹੀਂ ਹੋ ਸਕਦਾ, ਸਹੀ ਹਿਸਟਰੀ ੨੦੮੪ ਵਿਚ ਲਿਖੀ ਜਾਵੇਗੀ ਜਦੋਂ ਮੌਜੂਦਾ ਪਾਤਰਾਂ ਵਿੱਚੋਂ ਕੋਈ ਵੀ ਕਿਸੇ ਤੇ ਗ਼ੈਰਵਾਜਬ ਅਸਰ ਪਾਉਣ ਲਈ ਮੌਜੂਦ ਨਹੀਂ ਹੋਵੇਗਾ। ਆਉਣ ਵਾਲੇ ਇਤਿਹਾਸਕਾਰ ਬਲਿਊ ਸਟਾਰ ਓਪਟੇਸ਼ਨ ਦੀ ਉਸ ਕਹਾਣੀ 'ਤੇ ਰੌਸ਼ਨੀ ਪਾਉਣਗੇ, ਜਿਹੜੀ ਕਹਾਣੀ ਕਿਤਾਬਾਂ ਵਿਚ ਨਹੀਂ ਲਿਖੀ ਹੋਈ, ਕੁਝ ਮਰਨ ਵਾਲਿਆਂ ਦੇ ਮਨਾਂ ਤੇ ਉਕਰੀ ਹੋਈ ਸੀ।

ਇਤਿਹਾਸ ਦੇ ਵਿਦਿਆਰਥੀ ਦੇ ਤੌਰ ਤੇ ਭੰਵਰ ਸਾਹਿਬ ਦੀ ਡਾਇਰੀ ਪੜ੍ਹਨ ਪਿੱਛੋਂ ਮੈਂ ਮਨੁੱਖਤਾ ਦੀ ਸਭਿਅਤਾ ਬਾਰੇ ਜਾਨਣ ਲਈ ਖ਼ੁਦ ਵੀ ਯਤਨ ਕੀਤੇ ਤੇ ਕੁਝ ਦੋਸਤਾਂ ਮਿੱਤਰਾਂ ਨੂੰ ਵੀ ਲਿਖਿਆ ਕੀ ਮੈਨੂੰ ਛੇਤੀ ਤੋਂ ਛੇਤੀ ਦੱਸਿਆ ਜਾਵੇ ਕਿਧਰੇ ਕਿਸੇ "ਸੈਕੂਲਰ ਦੇਸ਼" ਦੀ ਫ਼ੌਜ ਹਲਕ ਗਈ ਹੋਵੇ ਤੇ ਉਨ੍ਹਾਂ ਨੇ ਕਿਸੇ ਕੌਮ ਦੇ ਮੱਕੇ ਮਦੀਨੇ ਨੂੰ ਮੰਨਣ ਵਾਲਿਆਂ ਨਾਲ ਇਸ ਤਰ੍ਹਾਂ ਕੀਤਾ ਹੋਵੇ, ਜਿਸ ਤਰ੍ਹਾਂ ਬਲਿਊ ਸਟਾਰ ਓਪਰੇਸ਼ਨ ਵੇਲੇ ਸਿੱਖਾਂ ਨਾਲ ਹੋਇਆ ਹੈ। ਪਰ ਸਾਰਿਆਂ ਨੇ ਖਿਮਾਂ ਦੇ ਜਾਚਕ ਹੁੰਦਿਆਂ ਹੋਇਆ ਲਿਖਿਆ ਕਿ ਅੱਜ ਤੱਕ ਦੁਨੀਆਂ ਭਰ ਦੇ ਦੇਸ਼ਾਂ ਦੀ ਫ਼ੌਜ ਦੁਸ਼ਮਣਾਂ ਦੇ ਦੰਦ ਖੱਟੇ ਕਰਨ ਲਈ ਵਰਤੀ ਜਾਂਦੀ ਰਹੀ ਹੈ, ਕਿਧਰੇ ਇਸ ਕਿਸਮ ਦੀ ਮਿਸਾਲ ਨਹੀਂ ਮਿਲਦੀ ਕਿ ਕਿਸੇ ਫ਼ੌਜ ਨੇ ਆਪਣੇ ਹੀ ਦੇਸ਼ ਦੇ ਲੋਕਾਂ

ਉਤੇ, ਖਾਸ ਕਰ ਉਨ੍ਹਾਂ ਲੋਕਾਂ ਉਤੇ ਅਜਿਹਾ ਜ਼ੁਲਮ ਢਾਇਆ ਹੋਵੇ, ਜਿਨ੍ਹਾਂ ਨੇ ਉਸ ਦੇਸ਼ ਦਾ ਧਰਮ ਬਚਾਉਣ ਲਈ ਅਤੇ ਉਸ ਨੂੰ ਆਜ਼ਾਦ ਕਰਾਉਣ ਲਈ ਆਪਣੇ ਆਪ ਦਾ ਬਲੀਦਾਨ ਦਿੱਤਾ ਹੋਵੇ।

ਚੰਗੇਜ਼ ਖਾਂ ਦਾ ਨਾਮ ਇਕ ਜ਼ਾਲਮ ਹਮਲਾਵਰ ਦੇ ਤੌਰ 'ਤੇ ਯਾਦ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਔਰੰਗਜ਼ੇਬ, ਅਹਿਮਦ ਸ਼ਾਹ ਅਬਦਾਲੀ ਤੇ ਹੋਰਾਂ ਬਾਰੇ ਲੋਕ ਤਲਖ਼ੀ ਨਾਲ ਗੱਲਾਂ ਕਰਦੇ ਹਨ। ਜਿਨ੍ਹਾਂ ਲੋਕਾਂ ਨੇ ਸੋਮ ਨਾਥ ਦਾ ਮੰਦਰ ਬਾਰ ਬਾਰ ਲੁੱਟਿਆ ਉਨ੍ਹਾਂ ਨੇ ਵੀ ਕਿਸੇ ਪੁਜਾਰੀ ਜਾਂ ਸ਼ਰਧਾਲੂ ਦੇ ਛੁਰਾ ਨਾ ਮਾਰਿਆ, ਪਰ ਅੰਮ੍ਰਿਤਸਰ ਵਿਚ ਅਜਿਹਾ ਕਿਉਂ ਹੋਇਆ ? ਇਸ਼ਨਾਨ ਕਰਨ ਗਏ ਲੋਕਾਂ ਨੂੰ ਗੋਲੀਆਂ ਨਾਲ ਕਿਉਂ ਭੁੰਨਿਆਂ ਗਿਆ ਤੇ ਜੋ ਬਚ ਰਹੇ ਉਨ੍ਹਾਂ ਨੂੰ ਸੰਗਲਾਂ 'ਚ ਨੂੜ ਕੇ 'ਵੇਜਿੰਗ ਆਫ਼ ਵਾਰ' ਦੀ ਧੌਂਸ ਥੱਲੇ ਜੇਲ੍ਹ ਵਿਚ ਕਿਉਂ ਸੁੱਟਿਆ ਗਿਆ, ਕੀ ਸਿੱਖਾਂ ਬਾਰੇ ਚੜ੍ਹਿਆ ਹੋਇਆ ਗੁੱਸਾ ਏਨੀ ਕਾਰਵਾਈ ਕਰਨ ਪਿੱਛੋਂ ਲੱਥ ਗਿਆ ?

ਕਿਸੇ ਭੰਵਰ ਨੇ ਨਵੰਬਰ ੧੯੮੪ ਵਿਚ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਮਨੁੱਖੀ ਪਾਗਲਪਨ ਦੇ ਉਠੇ ਤੂਫਾਨ ਦੀ ਡਾਇਰੀ ਵੀ ਲਿਖੀ ਹੋਵੇਗੀ। ਇਹ ਸਾਰੀਆਂ ਡਾਇਰੀਆਂ ਕਿਸੇ ਦਿਨ ਇਕੱਠੀਆਂ ਹੋ ਜਾਣੀਆਂ ਹਨ ਤੇ ਨਾਲ ਹੀ ਸੁਪਰੀਮ ਕੋਰਟ ਦੇ ਰਿਟਾਇਰਡ ਚੀਫ਼ ਜਸਟਿਸ ਸ੍ਰੀ ਐਮ. ਐਮ. ਸੀਕਰੀ ਸਾਹਿਬ ਤੇ ਬੰਬਈ ਹਾਈ ਕੋਰਟ ਦੇ ਰਿਟਾਇਰਡ ਜਸਟਿਸ ਸ੍ਰੀ ਤਾਰਕੁੰਡੇ ਦੇ ਫ਼ੈਸਲੇ ਲਿਆਉਣੇ ਪੈਣਗੇ। ਇਸੇ ਤਰ੍ਹਾਂ ਸਿਵਲ ਲਿਬਰਟੀਜ਼ ਲਈ ਜੂਝ ਰਹੇ ਸੱਚੇ ਮਨੁੱਖਾਂ ਵੱਲੋਂ "ਦੋਸ਼ੀ ਕੌਣ ਹੈ" ਦੇ ਫਤਵੇ ਇਸ ਦੇ ਨਾਲ ਨੱਥੀ ਕਰਨੇ ਪੈਣਗੇ। ਫੇਰ ਸਭਿਯ ਸੰਸਾਰ ਨੂੰ ਕੁਝ ਪਤਾ ਲੱਗ ਸਕੇਗਾ ਕਿ ਪਿਛਲੇ ੩੮ ਸਾਲਾਂ ਵਿਚ ਇਸ ਆਜ਼ਾਦ ਭਾਰਤ ਵਿਚ ਸਿੱਖਾਂ ਦਾ ਕੀ ਮੁਲ ਪਿਆ ?

ਭੰਵਰ ਦੀ ਡਾਇਰੀ ਪੜ੍ਹ ਕੇ ਮੈਨੂੰ ਲੇਖਕ ਦੀ ਮਾਨਸਿਕ ਅਵਸਥਾ ਉਤੇ ਬੇਹੱਦ ਤਰਸ ਆਇਆ। ਉਸ ਨੇ ਆਪਣੀ ਰਚਨਾ "ਡਾਇਰੀ ਦੇ ਪੰਨੇ ਜੋ ਇਤਿਹਾਸ ਬਣ ਗਏ" ਪਹਿਲੀ ਜੂਨ ੧੯੮੪ ਤੋਂ ਲੈ ਕੇ ੧੦ ਜੂਨ ੧੯੮੪ ਤਕ ਜੋ ਘੱਲੂਘਾਰਾ ਅੱਖੀਂ ਡਿੱਠਾ ਤੇ ਕੰਨੀਂ ਸੁਣਿਆ, ਉਹ ਜਿਸ ਭਾਸ਼ਾ ਵਿਚ ਬਿਆਨ ਕੀਤੇ ਗਏ ਹਨ, ਉਨ੍ਹਾਂ ਨੂੰ ਪੜ੍ਹ ਕੇ ਵੱਡੇ ਤੋਂ ਵੱਡੇ ਦਿਲ ਵਾਲੇ ਦੀਆਂ ਭੁੱਬਾਂ ਨਿਕਲ ਜਾਂਦੀਆਂ ਹਨ। ਇਸੇ ਲਈ ਇਕ ਬਹਾਦਰ ਜਰਮਨ ਇਸਤਰੀ ਪੱਤਰਕਾਰ ਨੇ ਇਕ ਫ਼ੌਜੀ ਅਫ਼ਸਰ ਨੂੰ ਲਾਹਨਤਾਂ ਪਾਉਂਦੀਆਂ ਕਿਹਾ, "ਤੁਸੀਂ ਸ਼ੈਤਾਨਾਂ ਨੇ ਇਸ ਇਨਫਰਮੇਸ਼ਨ ਅਫ਼ਸਰ ਤੇ ਪਸਤੌਲ ਤਾਨਣ ਦੀ ਜੁਅਰਤ ਕਿਵੇਂ ਕੀਤੀ, ਪਹਿਲਾਂ ਮੈਨੂੰ ਗੋਲੀ ਮਾਰੋ, ਮੈਂ ਸਾਰੇ ਸੰਸਾਰ ਨੂੰ ਦੱਸਾਂਗੀ ਕਿ ਤੁਸੀਂ ਕੀ ਹੋ ?"

ਸਾਰੇ ਸੰਸਾਰ ਵਿਚ ਸਾਇੰਸ ਦੇ ਖੇਤਰ ਵਿਚ ਵਧੇ ਕੁਝ ਦੇਸ਼ ਸੈਟਲਾਇਟ ਦੀ ਮਦਦ ਨਾਲ ਅੰਮ੍ਰਿਤਸਰ ਵਿਚ ਹੋ ਰਹੇ ਕਤਲੇਆਮ ਦੀਆਂ ਫਿਲਮਾਂ ਟੀ. ਵੀ. ਤੇ ਵਿਖਾ ਰਹੇ ਸਨ। ਉਨ੍ਹਾਂ ਦੇ ਰੇਡੀਓ ਤੇ ਇਨਫ਼ਰਮੇਸ਼ਨ ਦੇ ਸਾਧਨ ਵੱਧ ਤੋਂ ਵੱਧ ਸੱਚੀਆਂ ਗੱਲਾਂ ਕਹਿ ਰਹੇ ਸਨ, ਪਰ ਸਾਡਾ ਰੇਡੀਓ ਤੇ ਟੀ. ਵੀ. ਇਕ ਪਾਸੜ ਕਹਾਣੀ

ਦੱਸ ਰਹੇ ਸਨ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬ ਨੇ ਬੜੇ ਦੁਖੀ ਹੋ ਕੇ ਕਿਹਾ ਕਿ "ਦਰਬਾਰ ਸਾਹਿਬ ਤੇ ਮਾਰੀਆਂ ਜਾਣ ਵਾਲੀਆਂ ਗੋਲੀਆਂ ਸਿੱਖ ਕੌਮ ਨੂੰ ਇਕ ਖੁਲ੍ਹਾ ਚੈਲਿੰਜ ਹਨ। ਮੁਗ਼ਲਾਂ ਤੋਂ ਪਿੱਛੋਂ ਮੌਜੂਦਾ ਸਰਕਾਰ ਹੀ ਹੈ ਜਿਸ ਨੇ ਸ੍ਰੀ ਦਰਬਾਰ ਸਾਹਿਬ ਉਤੇ ਗੋਲੀਆਂ ਚਲਾ ਕੇ ਸਿੱਖਾਂ ਦੀ ਅਣਖ ਨੂੰ ਵੰਗਾਰਿਆ ਹੈ। ਇਹ ਸਰਕਾਰ ਦੀ ਘਿਰਣਾ ਅਤੇ ਵਹਿਸ਼ੀਆਨਾ ਕਾਰਵਾਈ ਭਾਰਤ ਦੇ ਸੈਕੂਲਰਇਜ਼ਮ ਅਤੇ ਲੋਕਤੰਤਰ ਦੇ ਮੱਥੇ ਉਤੇ ਨਾ ਮਿੱਟਣ ਵਾਲਾ ਕਲੰਕ ਹੈ। ਇਥੇ ਘੱਟ ਗਿਣਤੀਆਂ ਦਾ ਧਰਮ, ਰਹੁ ਰੀਤਾਂ ਅਤੇ ਧਾਰਮਿਕ ਅਸਥਾਨ ਮਹਿਫ਼ੂਜ਼ ਨਹੀਂ। ਉਹ ਦੇਸ਼ ਕਿਸੇ ਪਖੋਂ ਵੀ ਸੈਕੂਲਰ ਨਹੀਂ ਕਿਹਾ ਜਾ ਸਕਦਾ। ਅਸੀਂ ਹੋਰ ਸਭ ਕੁਝ ਬਰਦਾਸਤ ਕਰ ਸਕਦੇ ਹਾਂ, ਪਰ ਸ੍ਰੀ ਦਰਬਾਰ ਸਾਹਿਬ, ਜੋ ਕੌਮ ਦਾ ਮਹਾਨ ਪਵਿੱਤਰ ਅਸਥਾਨ ਹੈ, ਉਸ ਦਾ ਅਪਮਾਨ ਸਹਿਣਾ ਔਖਾ ਹੈ।" ਪਰ ਅਪਮਾਨ ਤਾਂ ਛੋਟੀ ਜਿਹੀ ਚੀਜ਼ ਹੈ ਜੋ ਕੁਝ ਅੰਮ੍ਰਿਤਸਰ ਵਿਚ ਬੀਤੀ ਉਹ ਕਹਾਣੀ ਨਾ-ਕਾਬਲੇ ਬਿਆਨ ਤੇ ਨਾ-ਕਾਬਲੇ ਬਰਦਾਸ਼ਤ ਹੈ।

ਅੰਮ੍ਰਿਤਸਰ ਦੇ ਬਲਿਊ ਸਟਾਰ ਓਪਰੇਸ਼ਨ ਦੇ ਇਕ ਪਾਤਰ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ ਵਿਰੁਧ ਲੋੜ ਤੋਂ ਵੱਧ ਘ੍ਰਿਣਤ ਪ੍ਰਾਪੇਗੰਡਾ ਕੀਤਾ ਗਿਆ। ਉਸ ਨੂੰ ਦੁਨੀਆਂ ਦਾ ਬਦਤਰੀਨ ਕਿਸਮ ਦਾ "ਮੈਨ ਕਿੱਲਰ" ਸਾਬਤ ਕਰਨ ਦੇ ਯਤਨ ਕੀਤੇ ਗਏ। ਹਿੰਦੂਆਂ ਵਰਗੀ, ਸਿਆਣੀ ਕੌਮ ਇਹ ਨਾ ਸਮਝ ਸਕੀ ਕਿ ਸਿੱਖਾਂ ਤੇ ਹਿੰਦੂਆਂ ਵਿਚਕਾਰ ਨਫ਼ਰਤ ਦੀਆਂ ਲਕੀਰਾਂ ਕੌਣ ਖਿੱਚ ਰਿਹਾ ਹੈ। ਇੱਧਰ ਉੱਧਰ ਦੇ ਚਾਰ ਥਾਵਾਂ ਦੇ ਹਿੰਦੂ ਕਿਸ ਨੇ ਮਰਵਾਏ ? ਮੰਦਰਾਂ ਵਿਚ ਗਊਆਂ ਦੀਆਂ ਪੂਛਾਂ ਤੇ ਸਿਰ ਕਿਸ ਨੇ ਸੁਟਵਾਏ ਹਨ ? ਇਸੇ ਤਰ੍ਹਾਂ ਦਰਬਾਰ ਸਾਹਿਬ ਵਿਚ ਸਿਗਰਟਾਂ ਦੀਆਂ ਡੱਬੀਆਂ ਸੁੱਟਣ ਦਾ ਕੰਮ ਕਿਸ ਹਤਿਆਰੇ ਨੇ ਕੀਤਾ ਹੈ।

ਇਤਿਹਾਸ ਉਨ੍ਹਾਂ ਗੁਨਾਹਗਾਰਾਂ ਨੂੰ ਰਹਿੰਦੀ ਦੁਨੀਆਂ ਤਕ ਕੋਸਦਾ ਰਹੇਗਾ ਜਿਨ੍ਹਾਂ ਨੇ ਕੁਰਸੀਆਂ ਤੇ ਵੋਟਾਂ ਲਈ ਦੋ ਕੌਮਾਂ ਵਿਚਕਾਰ ਨਿੱਘੇ ਸਬੰਧ ਹੋਣ ਦੇ ਬਾਵਜੂਦ ਨਫ਼ਰਤ ਤੇ ਘਿਰਣਾ ਦੀਆਂ ਦੀਵਾਰਾਂ ਉੱਚੀਆਂ ਕੀਤੀਆਂ। ਹਿੰਦੁਸਤਾਨ ਭਰ ਦੇ ਹਿੰਦੂਆਂ ਨੂੰ ਕੌਣ ਮਾਰ ਰਹੇ ਹਨ ? ਜੇ ਹਿੰਦੂ ਇਸ ਹਕੀਕਤ ਨੂੰ ਸਮਝ ਸਕਦੇ ਤਾਂ ਸੰਤ ਜਰਨੈਲ ਭਿੰਡਰਾਂਵਾਲੇ ਦੀ ਲਾਸ਼ ਦੁਆਲੇ ਭੰਗੜੇ ਪਾਉਣ ਤੇ ਮਿਠਾਈਆਂ ਵੰਡਣ ਦੀ ਲੋੜ ਨਾ ਰਹਿ ਜਾਂਦੀ। ਜਨਤਾ ਪਾਰਟੀ ਤੇ ਚੀਫ਼ ਖਾਲਸਾ ਦੀਵਾਨ ਦਾ ਪ੍ਰਧਾਨ ਪੁਲਿਸ ਕੋਲ ਪ੍ਰੋਟੈਸਟ ਕਰਦਾ ਹੈ ਕਿ ਸੰਤ ਜਰਨੈਲ ਸਿੰਘ ਦੀ ਲਾਸ਼ ਗੰਦਗੀ ਢੋਣ ਵਾਲੀ ਗੱਡੀ ਵਿਚ ਸੁੱਟ ਕੇ ਕਿਉਂ ਲਿਜਾਈ ਗਈ ਪਰ ਪੁਲਿਸ ਦਾ ਸਿਆਣਾ ਅਫ਼ਸਰ ਆਪਣੇ ਬੁਲ੍ਹ ਘੁੱਟ ਰੱਖਦਾ ਹੈ। ਉਹ ਸਭ ਕੁਝ ਜਾਣਦਾ ਹੋਇਆ ਵੀ ਬੋਲਣ ਤੋਂ ਅਸਮਰਥ ਹੈ। ਉਸ ਦਾ ਬੋਲਣਾ ਬਣਦਾ ਵੀ ਨਹੀਂ ਸੀ। ਅਜਿਹੇ ਮੌਕੇ 'ਤੇ ਜੇ ਕੋਈ ਕਿਸੇ ਸਿੱਖ ਨੂੰ ਆਪਣੇ ਵਿਹੜੇ ਵਿਚ ਫਿਰਦਿਆਂ ਗੱਡੀ ਰੋਕ ਕੇ ਕਹਿੰਦਾ ਹੈ, "ਸਰਦਾਰ ਜੀ ਅੰਦਰ ਚਲੇ ਜਾਓ, ਅਸੀਂ ਹਲਕ ਗਏ ਹਾਂ।" ਤਦ ਇਹ ਕੋਈ ਨਾ ਵਾਜਬ ਵਾਰਨਿੰਗ ਨਹੀਂ ਕਿਉਂਕਿ ਸਾਡੀ ਸਰਕਾਰ ਇੰਨਾ ਕੁਝ ਕਰਨ ਦੇ ਬਾਵਜੂਦ ਆਪਣੇ

ਰੇਡੀਓ 'ਤੇ ਬਾਰ ਬਾਰ ਕਹਿ ਰਹੀ ਹੈ, "ਸਥਿਤੀ ਨਿਯੰਤਰਣ ਮੇਂ ਹੈ।" ਰੇਡੀਓ ਤੋਂ ਗੁਰਬਾਣੀ ਦਾ ਕੀਰਤਨ ਹੋ ਰਿਹਾ ਹੈ, ਪਰ ਨਾਲ ਗੋਲੀਆਂ ਚਲਣ ਦੀ ਆਵਾਜ਼ ਵੀ ਸੁਣਾਈ ਦਿੰਦੀ ਹੈ। ਅੰਮ੍ਰਿਤ-ਵਰਸ਼ਾ ਦੇ ਨਾਲ ਨਾਲ ਅੱਗ ਦੇ ਅੰਗਿਆਰ, ਇਹ ਕੈਸਾ ਦੁਮੇਲ ਹੈ।

ਮੁਦਕੀ ਤੇ ਫੇਰੂ ਸ਼ਹਿਰ ਦੀਆਂ ਲੜਾਈਆਂ ੧੮੪੬-੪੭ ਵਿਚ ਹੋਈਆਂ ਸਨ, ਪਰ ਅਜੇ ਤਕ ਉਥੇ ਹੜ੍ਹ ਬੋਲਦਾ ਹੈ, ਮਾਰੋ ਮਾਰ ਦੀਆਂ ਆਵਾਜ਼ਾਂ ਆ ਰਹੀਆਂ ਹਨ। ਜਲ੍ਹਿਆਂ ਵਾਲੇ ਬਾਗ਼ ਵਿਚ ਜਰਨਲ ਡਾਇਰ ਦੇ ਹੁਕਮ ਨਾਲ ਆਜ਼ਾਦੀ ਦਾ ਹੱਕ ਮੰਗਦੇ ਹਿੰਦੁਸਤਾਨੀਆਂ ਨੂੰ ਜਿਸ ਤਰ੍ਹਾਂ ਗੋਲੀਆਂ ਨਾਲ ਭੁੰਨਿਆ ਗਿਆ ਤੇ ਸੈਂਕੜੇ ਬੰਦੇ ਕਤਲ ਕੀਤੇ ਗਏ, ਉਨ੍ਹਾਂ ਵਿਚ ਬਹੁਤੇ ਸਿੱਖ ਸਨ, ਉਨ੍ਹਾਂ ਦੇ ਜੈਕਾਰੇ ਅਜੇ ਵੀ ਸੁਣਾਈ ਦਿੰਦੇ ਹਨ। ਜੇ ਕੋਈ ਸਮਝਦਾ ਹੈ ਕਿ ਅੰਮ੍ਰਿਤਸਰ ਵਿਚ ਬਲਿਊ ਸਟਾਰ ਓਪਰੇਸ਼ਨ ਕਰਨ ਪਿੱਛੋਂ ਸਿੱਖਾਂ ਉਤੇ ਪੂਰੀ ਪੂਰੀ ਫ਼ਤਹਿ ਪਾ ਲਈ ਗਈ ਹੈ ਤਾਂ ਉਹ ਆਪਣੀ ਗ਼ਲਤ ਫ਼ਹਿਮੀ ਦੇ ਜਾਲ ਵਿਚ ਉਲਝਿਆ ਹੋਇਆ ਹੈ।

ਹਿੰਸਾ ਕਿਸੇ ਦੁੱਖ ਦਾ ਇਲਾਜ ਨਹੀਂ ਹੈ। ਭਾਵੇਂ ਇਹ ਕਿਸੇ ਵੱਲੋਂ ਵੀ ਕੀਤੀ ਗਈ ਹੋਵੇ। ਜਿਸ ਬੰਦੇ ਪਾਸ ਸ਼ਕਤੀ ਹੋਵੇ, ਜਾਂ ਉਸ ਦੇ ਮੁਨਸਿਫ਼, ਉਸ ਦੇ ਅਧਿਕਾਰੀ, ਉਸ ਦੀ ਫ਼ੌਜ ਤੇ ਪੁਲਿਸ ਹਿੰਸਾ 'ਤੇ ਉਤਰ ਆਵੇ ਤਾਂ ਅਜਿਹੇ ਮੁਲਕ ਦਾ ਰੱਬ ਰਾਖਾ। ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਕੌਣ ਲੈ ਕੇ ਗਿਆ ਸੀ ਜਾਂ ਜਾਣ ਦੀ ਕਿਉਂ ਲੋੜ ਪਈ ? ਜੇ ਉਨ੍ਹਾਂ ਨੂੰ ਉਥੋਂ ਕੱਢਣਾ ਸੀ ਤਾਂ ਕੀ ਉਹ ਐਡੀ ਫ਼ੌਜੀ ਕਾਰਵਾਈ ਤੋਂ ਬਿਨਾਂ ਨਹੀਂ ਸਨ ਕੱਢੇ ਜਾ ਸਕਦੇ ? ਸਿਆਣੇ ਤੇ ਸੂਝਵਾਨ ਫ਼ੌਜੀ ਅਫ਼ਸਰਾਂ ਦਾ ਵਿਚਾਰ ਹੈ ਕਿ ਜਿਸ ਤਰ੍ਹਾਂ ਦੇ ਸਾਇੰਟੇਫ਼ਿਕ ਸਾਧਨ ਤੇ ਸੋਫ਼ਿਸਟੀਕੇਟਿਡ ਹਥਿਆਰ ਭਾਰਤੀ ਫ਼ੌਜ ਪਾਸ ਹਨ ਉਨ੍ਹਾਂ ਨੂੰ ਸੁਚੱਜੇ ਢੰਗ ਨਾਲ ਵਰਤ ਕੇ ਹਜ਼ਾਰਾਂ ਹੀ ਅਤਿਵਾਦੀਆਂ ਨੂੰ ਜਿਊਂਦਿਆਂ ਫੜਿਆ ਜਾ ਸਕਦਾ ਹੈ। ਪਰ ਸ਼ਾਇਦ ਸਰਕਾਰ ਦਾ ਇਹ ਮਨਸ਼ਾ ਹੀ ਨਾ ਹੋਵੇ। ਜੇ ਅਕਾਲ ਤਖ਼ਤ ਸਾਹਿਬ ਰੇਡੀਓ ਵਾਂਗ ਬੋਲ ਸਕਦਾ ਤਾਂ ਸ਼ਾਇਦ ਇਤਿਹਾਸ ਦੀ ਇਕ ਹੋਰ ਦੁਖਦਾਈ ਪੀੜ ਕੌਮ ਦੇ ਸਾਹਮਣੇ ਰੱਖ ਸਕਦਾ। ਕਈ ਵਾਰ ਅਕਾਲ ਤਖ਼ਤ ਸਾਹਿਬ ਨੂੰ ਢਾਹੁਣ ਦੀਆਂ ਸਾਜ਼ਿਸ਼ਾਂ ਬਣਾਈਆਂ ਗਈਆਂ। ਪਰ ਇਕ ਨਾ ਇਕ ਕਾਰਨ ਕਰ ਕੇ ਸਾਰੀਆਂ ਟਲਦੀਆਂ ਰਹੀਆਂ। ਜੁਗੋ ਜੁਗ ਅਟੱਲ ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਧਰਮ ਤੇ ਰਾਜਨੀਤੀ ਦੀ ਪਰੰਪਰਾ ਦੀ ਇਕ ਅਟੁੱਟ ਸਚਾਈ ਤੇ ਸਾਂਝ ਹੈ। ਇਸ ਨੂੰ ਬਾਰ ਬਾਰ ਢਾਹਿਆ ਜਾਵੇ, ਇਹ ਬਾਰ ਬਾਰ ਬਣਦਾ ਰਹੇਗਾ। ਸ਼ਾਇਦ ਹੁਣ ਢਾਹੁਣ ਵਾਲਿਆਂ ਨੂੰ ਕੁਝ ਗਿਆਨ ਹੋ ਗਿਆ ਹੋਵੇ ਅਤੇ ਇਸੇ ਲਈ ਉਨ੍ਹਾਂ ਨੇ ਢਾਹਕੇ ਛੇਤੀ ਤੋਂ ਛੇਤੀ ਉਸਾਰੀ ਕਰਨ ਦਾ ਪ੍ਰਬੰਧ ਕੀਤਾ।

ਚਾਹੀਦਾ ਤਾਂ ਇਹ ਸੀ ਕਿ ਏਨੀ ਕਾਰਵਾਈ ਪਿੱਛੋਂ ਜੇ ਮਨ ਵਿਚ ਕੁਝ ਪਛਤਾਵਾ ਆ ਗਿਆ ਸੀ ਤਾਂ ਸ੍ਰੀਮਤੀ ਇੰਦਰਾ ਗਾਂਧੀ ਆਪ ਦਰਬਾਰ ਸਾਹਿਬ ਜਾਂਦੇ ਤੇ ਛਤਰੀ ਦਾ ਸਹਾਰਾ ਲੈ ਕੇ ਹਿੱਕ ਤੇ ਫੁੱਲ ਟੰਗ ਕੇ ਤੁਰਨ ਵਾਲੇ ਗਿਆਨੀ ਜ਼ੈਲ ਸਿੰਘ ਨੂੰ

ਨਾ ਭੇਜਦੇ। ਸ਼ਾਇਦ ਇਹ ਸ਼ਾਨ ਸ਼ੌਕਤ ਤੇ ਪਹਿਰਾਵਾ ਗਿਆਨੀ ਜੀ ਦੀ ਜ਼ਿੰਦਗੀ ਦਾ ਹਿੱਸਾ ਹੋਵੇ ਤੇ ਉਨ੍ਹਾਂ ਨੂੰ ਇਹ ਗੱਲ ਅਨੁਭਵ ਨਾ ਹੁੰਦੀ ਹੋਵੇ ਕਿ ਉਹ ਮੁਗ਼ਲੀਆ ਗਾਰਡਨ ਵਿਚ ਦੀ ਲੰਘ ਰਹੇ ਹਨ ਜਾਂ ਸਿੱਖਾਂ ਦੀਆਂ ਲਾਸ਼ਾਂ ਉਤੋਂ ਦੀ।

ਮੈਂ ਗਿਆਨੀ ਜ਼ੈਲ ਸਿੰਘ ਨੂੰ ਆਪਣੇ ਬਚਪਨ ਤੋਂ ਜਾਣਦਾ ਹਾਂ ਤੇ ਸਦਾ ਉਨ੍ਹਾਂ ਦਾ ਆਪਣੇ ਵੱਡੇ ਭਰਾ ਵਾਂਗ ਸਤਿਕਾਰ ਕੀਤਾ ਹੈ। ਉਹ ਮੇਰੇ ਘਰ ਦੇ ਹਰ ਦੁਖ ਸੁਖ ਵਿਚ ਸ਼ਾਮਿਲ ਹੁੰਦੇ ਰਹੇ ਹਨ। ਮੈਂ ਉਨ੍ਹਾਂ ਨੂੰ ੨੦ਵੀਂ ਸਦੀ ਦੇ ਬਹੁਤੇ ਲੀਡਰਾਂ ਵਿੱਚੋਂ ਸੂਝਵਾਨ ਨੇਤਾ ਸਮਝਦਾ ਰਿਹਾ ਹਾਂ। ਪਰ ਮੈਂ ਇਹ ਸਮਝਣ ਤੋਂ ਅਸਮਰਥ ਹਾਂ ਕਿ ਅਕਤੂਬਰ ੧੯੮੩ ਵਿਚ ਉਨ੍ਹਾਂ ਨੇ ਪੰਜਾਬ ਨੂੰ "ਡਿਸਟਰਬ ਏਰੀਆਂ" ਕਰਾਰ ਦਿੱਤੇ ਜਾਣ ਵਾਲੇ ਕਾਨੂੰਨ 'ਤੇ ਕਿਵੇਂ ਦਸਖ਼ਤ ਕੀਤੇ। ਫ਼ੌਜੀਆਂ ਦੇ ਸੁਪਰੀਮ ਕਮਾਂਡਰ ਹੁੰਦੇ ਹੋਏ, ਭਾਰਤੀ ਫ਼ੌਜ ਨੂੰ ਇਹ ਹੁਕਮ ਕਿਵੇਂ ਦਿੱਤਾ ਕਿ ਜਾਓ ਦਰਬਾਰ ਸਾਹਿਬ ਕੰਪਲੈਕਸ ਦੀ ਇੱਟ ਨਾਲ ਇੱਟ ਵਜਾ ਦਿਓ। ਫੇਰ ਉਹ ਆਪ ਉਥੇ ਕੀ ਲੈਣ ਗਏ ਸਨ ? ਮੈਨੂੰ ਕਿਸੇ ਨੇ ਇਹ ਵੀ ਦਸਿਆ ਕਿ ਸਿੰਘ ਸਾਹਿਬਾਨ ਵਿੱਚੋਂ ਇਕ ਮਹਾਂਪੁਰਸ਼ ਨੇ ਗਿਆਨੀ ਜੀ ਨੂੰ ਕਿਹਾ ਕਿ ਨਾ ਕੇਵਲ ਪਾਵਨ ਇਤਿਹਾਸਕ ਬੀੜ 'ਚ ਗੋਲੀਆਂ ਹੀ ਮਾਰੀਆਂ ਗਈਆਂ ਸਗੋਂ ਮਹਾਰਾਜ ਦੇ ਸਾਰੇ ਰੁਮਾਲੇ ਵੀ ਸਾੜ ਦਿੱਤੇ ਗਏ। ਹੁਣ ਗਿਆਨੀ ਜੀ ਨੇ ਹਵਾਈ ਜਹਾਜ਼ ਰਾਹੀਂ ਕੁਝ ਰੁਮਾਲੇ ਦਰਬਾਰ ਸਾਹਿਬ ਪੁਜਦੇ ਕੀਤੇ। ਇਹ ਕੀ ਕਹਾਣੀ ਹੈ, ਕੀ ਮਜਬੂਰੀ ਹੈ, ਇਸ ਬਾਰੇ ਵੀ ਕਿਸੇ ਦਿਨ ਇਤਿਹਾਸ ਰੌਸ਼ਨੀ ਪਾਵੇਗਾ ?

ਸ. ਹਰਬੀਰ ਸਿੰਘ ਭੰਵਰ ਨਾ ਕੇਵਲ ਟ੍ਰਿਬਿਊਨ ਦੇ ਪੱਤਰਕਾਰ ਹੀ ਹਨ ਸਗੋਂ ਬੀ. ਬੀ. ਸੀ. ਤੇ ਅਮਰੀਕਨ ਨਿਊਜ਼ ਏਜੰਸੀ ਯੂ. ਪੀ. ਆਈ. ਦੇ ਵੀ ਪ੍ਰਤੀਨਿਧ ਹਨ। ਉਨ੍ਹਾਂ ਨੇ ਸ: ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਅਸਰ ਥੱਲੇ ਡਾਇਰੀ ਲਿਖਣ ਨੂੰ ਆਪਣਾ ਨੇਮ ਬਣਾ ਲਿਆ। ਇਸ ਲਈ ਉਹ ਹੁਣ ਤੱਕ ਆਪਣੀ ਡਾਇਰੀ ਵਿਚ ਵੇਖੀਆਂ ਸੁਣੀਆਂ ਘਟਨਾਵਾਂ ਲਿਖਦੇ ਆਏ ਹਨ, ਜਿਸ ਜਿਸ ਨੇ ਵੀ ਪੰਜਾਬ ਬਾਰੇ ਕੁਝ ਜਾਣਨਾ ਚਾਹਿਆ ਉਸ ਨੂੰ ਭੰਵਰ ਸਾਹਿਬ ਕੋਲ ਜਾਣਾ ਪਿਆ। ਉਨ੍ਹਾਂ ਨੇ ਅੰਮ੍ਰਿਤਸਰ ਦੀ ਵੇਖੀ ਤੇ ਡਿੱਠੀ ਮਹਾਨ ਟਰੈਜਡੀ ਦੁਨੀਆਂ ਭਰ ਦੇ ਪੱਤਰਕਾਰਾਂ ਨਾਲ ਸਾਂਝੀ ਕੀਤੀ। ਅਣਗਿਣਤ ਕਿਤਾਬਾਂ ਵਿਚ ਅੰਮ੍ਰਿਤਸਰ ਦੇ ਘਲੂਘਾਰੇ ਦਾ ਜ਼ਿਕਰ ਆ ਗਿਆ ਹੈ। ਉਸ ਦਾ ਘਰ ਬਾਰ ਲੁੱਟਿਆ ਗਿਆ, ਹੋਰ ਅਣਗਿਣਤ ਪਰੇਸ਼ਾਨੀਆਂ ਉਠਾਉਣੀਆਂ ਪਈਆਂ, ਪਰ "ਡਾਇਰੀ ਦੇ ਪੰਨੇ ਜੋ ਇਤਿਹਾਸ ਬਣ ਗਏ", ਨੂੰ ਤੁਹਾਡੇ ਸਾਹਮਣੇ ਰੱਖਣ ਲਈ ਸਿਰਤੋੜ ਯਤਨ ਕਰਦੇ ਰਹੇ।

ਸ. ਹਰਬੀਰ ਸਿੰਘ ਦੀ ਡਾਇਰੀ ਦੇ ਇਹ ਪੰਨੇ ਸਾਰੇ ਦਾ ਸਾਰਾ ਇਤਿਹਾਸ ਪ੍ਰਗਟ ਨਹੀਂ ਕਰਦੇ। ਸਿਰਫ਼ ਉਸ ਗੁੱਸੇ ਦਾ ਬਿਆਨ ਕਰਦੇ ਹਨ ਜੋ ਭਾਰਤ ਸਰਕਾਰ ਨੇ ਆਪਣੀ ਫ਼ੌਜ ਰਾਹੀਂ ਸਿੱਖਾਂ ਤੇ ਕੱਢਿਆ। ਜੇ ਕਰ ਉਹ ਇਨ੍ਹਾਂ ਦਿਨਾਂ ਵਿਚ ਏਨੇ ਪਰੇਸ਼ਾਨ ਨਾ ਹੁੰਦੇ ਤਾਂ ਉਸ ਨੂੰ ਕੋਈ ਸਰਕਾਰੀ ਅਫ਼ਸਰ ਦੱਸ ਸਕਦਾ ਕਿ ਜੋ ਕੁਝ ਅੰਮ੍ਰਿਤਸਰ ਵਿਚ ਹੋਇਆ ਹੈ, ਇਸ ਦੀ ਗੋਂਦ ਕਦੋਂ ਤੇ ਕਿੱਥੇ ਗੁੰਦੀ ਗਈ,

ਕਿਹੜੀਆਂ ਕਿਹੜੀਆਂ ਸ਼ਕਤੀਆਂ ਸਿੱਖਾਂ ਵਿਰੁੱਧ ਨਫ਼ਰਤ ਦਾ ਪ੍ਰਚਾਰ ਕਰਦੀਆਂ ਰਹੀਆਂ ਤੇ ਕਿਉਂ ਕਿਸ ਸਿਆਸੀ ਪਾਰਟੀ ਨੇ ਮਨੁੱਖਤਾ ਵਿਰੁੱਧ ਏਨੇ ਕਹਿਰ ਕਮਾਏ ਤੇ ਕਿਉਂ ? ਤਦ ਉਹ ਇਸ ਕਹਾਣੀ ਨੂੰ ਜ਼ਰਾ ਹੋਰ ਖੁਲ੍ਹ ਕੇ ਲਿਖ ਸਕਦਾ ਸੀ। ਸ੍ਰੀਮਤੀ ਇੰਦਰਾ ਗਾਂਧੀ ਨੂੰ ਕਿਸ ਨੇ ਗੋਲੀਆਂ ਮਾਰੀਆਂ ਤੇ ਕਿਉਂ ਇਹ ਇਤਿਹਾਸ ਦਾ ਇਕ ਵੱਖਰਾ ਪੰਨਾ ਹੈ। ਇਸ ਦਾ ਸ਼ਾਇਦ ਅੰਮ੍ਰਿਤਸਰ ਦੇ ਘੱਲੂਘਾਰੇ ਨਾਲ ਘੱਟ ਸਬੰਧ ਹੋਵੇ ਤੇ ਦੁਨੀਆਂ ਦੀ ਰਾਜਨੀਤੀ ਨਾਲ ਵਧੇਰੇ ਹੋ ਸਕਦਾ ਹੈ। ਉਸ ਦੇ ਕਤਲ ਦੀ ਕਹਾਣੀ ਉਸ ਤਰ੍ਹਾਂ ਨਾ ਹੋਵੇ ਜਿਸ ਤਰ੍ਹਾਂ ਦੱਸੀ ਜਾ ਰਹੀ ਹੈ। ਇਹ ਘਟਨਾ ਇਤਿਹਾਸਕਾਰਾਂ ਲਈ ਇਕ ਚੈਲੰਜ ਹੈ। ਸਮਾਂ ਆਉਣ ਤੇ ਉਹ ਸੰਸਾਰ ਨੂੰ ਦੱਸ ਸਕਣਗੇ ਕਿ ਇੰਦਰਾ ਗਾਂਧੀ ਦੀ ਹਿੱਕ ਵਿਚ ਗੋਲੀਆਂ ਕਿਸ ਨੇ ਮਾਰੀਆਂ ਤੇ ਕਿਉਂ ਮਾਰੀਆਂ।

ਸ. ਹਰਬੀਰ ਸਿੰਘ ਭੰਵਰ ਨੇ ਇਹ ਛੋਟੀ ਜਿਹੀ ਕਿਤਾਬ ਤੁਹਾਡੇ ਹੱਥਾਂ ਵਿਚ ਦੇ ਕੇ ਤੁਹਾਨੂੰ ਉਸ ਭਿਆਨਕ ਟਰੈਜਡੀ ਦਾ ਟਰੇਲਰ ਵਖਾਇਆ ਜੋ ਅੰਮ੍ਰਿਤਸਰ ਵਿਚ ਬੀਤੀ। ਸਗੋਂ ਸੋਚਣ ਦਾ ਮੌਕਾ ਦਿੱਤਾ ਹੈ ਕਿ ਅਜਿਹੀਆਂ ਟਰੈਡੀਆਂ ਅਗੋਂ ਲਈ ਕਿਵੇਂ ਟਾਲੀਆਂ ਜਾ ਸਕਦੀਆਂ ਨੇ। ਸਿੱਖ ਬੰਦ ਬੰਦ ਕਟਵਾਉਂਦੇ ਆਏ ਹਨ, ਆਪਣੇ ਖ਼ੂਬਸੂਰਤ ਬੱਚਿਆਂ ਨੂੰ ਕੰਧਾਂ ਵਿਚ ਚਿਣਵਾਉਂਦੇ ਆਏ ਹਨ ਤੇ ਹੁਣ ਇਤਿਹਾਸਕਾਰਾਂ ਨੇ ਇਹ ਵੀ ਵੇਖ ਲਿਆ ਹੈ ਕਿ ਸਿੱਖਾਂ ਦੇ ਬੱਚਿਆਂ ਨੂੰ ਸਰੇ ਬਾਜ਼ਾਰ ਆਪਣੇ ਆਪ ਨੂੰ ਲੀਡਰ ਕਹਾਉਣ ਵਾਲੇ ਲੋਕ ਗੁੰਡਿਆਂ ਤੋਂ ਕਿਵੇਂ ਚਿਰਵਾਉਂਦੇ ਰਹੇ ਹਨ ? ਤਵਾਰੀਖ਼ ਨਾ ਪਾਪ ਨੂੰ ਬਖ਼ਸ਼ ਸਕਦੀ ਹੈ ਤੇ ਨਾ ਪਾਪੀਆਂ ਨੂੰ। ਕੇਵਲ ਸਮਾਂ ਅਗਾਂਹ ਪਿਛਾਂਹ ਹੋ ਸਕਦਾ ਹੈ। ਹੋਣੀ ਨਹੀਂ ਟਲ ਸਕਦੀ।

ਬਜਾਏ ਇਸ ਦੇ ਕਿ ਅਸੀਂ ਸਾਰਾ ਗੁੱਸਾ ਉਨ੍ਹਾਂ ਲੋਕਾਂ ਬਾਰੇ ਕਰੀਏ, ਜਿਨ੍ਹਾਂ ਨੇ ਦਰਬਾਰ ਸਾਹਿਬ ਅੰਦਰ ਸਾਡੇ ਤੇ ਏਡਾ ਵੱਡਾ ਭਿਆਨਕ ਕਾਤਲਾਨਾ ਹਮਲਾ ਕੀਤਾ ਹੈ ਸਗੋਂ ਸਾਨੂੰ ਇਹ ਵੀ ਸੋਚਣਾ ਪਏਗਾ ਕਿ ਕੀ ਅਸੀਂ ਵੀ ਕਿਸੇ ਹੱਦ ਤੱਕ ਇਸ ਟਰੈਜਡੀ ਲਈ ਦੋਸ਼ੀ ਗਿਣੇ ਜਾ ਸਕਦੇ ਹਾਂ।

ਸਿੱਖਾਂ ਦਾ ਇਤਿਹਾਸ ਇਕ ਗੱਲ ਦੀ ਗਵਾਹੀ ਜ਼ਰੂਰ ਦਿੰਦਾ ਹੈ ਤੇ ਉਹ ਇਹ ਕਿ ਜਦੋਂ ਵੀ ਉਨ੍ਹਾਂ 'ਤੇ ਬਿਪਤਾ ਪਈ, ਇਹ ਦੁਗਣੇ ਚੌਗਣੇ ਹੋ ਕੇ ਉਭਰੇ ਹਨ ਤੇ ਪਹਿਲਾਂ ਨਾਲੋਂ ਵਧੇਰੇ ਸ਼ਕਤੀਮਾਨ ਹੋ ਕੇ ਜੀਏ ਹਨ। ਨਿਰਾਸ਼ਤਾ ਲਈ ਸਿੱਖ ਧਰਮ ਵਿਚ ਕੋਈ ਥਾਂ ਨਹੀਂ।

ਘੱਲੂਘਾਰੇ ਪਿੱਛੋਂ ਜਦੋਂ ਮੈਂ ਦਰਬਾਰ ਸਾਹਿਬ ਮੱਥਾ ਟੇਕਣ ਗਿਆ ਤਾਂ ਮੇਰੀਆਂ ਭੁੱਬਾਂ ਨਿਕਲ ਗਈਆਂ। ਮੈਨੂੰ ਪਾਣੀ ਵਿੱਚੋਂ ਚੰਗਿਆੜੇ ਦਿਸੇ, ਅੱਗ ਦੀਆਂ ਲਾਟਾਂ ਦਿੱਸੀਆਂ। ਮੈਂ ਸ਼ਾਂਤੀ ਢੂੰਡਣ ਗਿਆ, ਪਰ ਮਨ ਮੱਚ ਉੱਠਿਆ। ਮੇਰਾ ਜੀਅ ਕਰੇ ਮੈਂ ਛੇਤੀ ਤੋਂ ਛੇਤੀ ਇਥੋਂ ਭੱਜ ਜਾਵਾਂ। ਪਰ ਕੀ ਕੋਈ ਸਿੱਖ ਆਪਣੇ ਮੱਕੇ ਮਦੀਨੇ ਨੂੰ ਅਜਿਹੀ ਦੁਰਦਸ਼ਾ ਵਿਚ ਵਖਕੇ ਉਥੋਂ ਕਿਸੇ ਪਾਸੇ ਨੂੰ ਭੱਜ ਜਾਣ ਪਿੱਛੋਂ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ ?

ਸਿੱਖਾਂ ਦੇ ਜਜ਼ਬਾਤ ਨੂੰ ਸਮਝਣ ਦੀ ਲੋੜ ਹੈ। ਉਨ੍ਹਾਂ ਨਾਲ ਹੋਏ ਅਨਿਆ ਨੂੰ ਮਾਪਣ ਤੇ ਤੋਲਣ ਦੀ ਜ਼ਰੂਰਤ ਹੈ। ਜਿਨ੍ਹਾਂ ਲੋਕਾਂ ਦੇ ਨੌਜਵਾਨ ਪੁੱਤਰ, ਧੀਆਂ, ਛੋਟੇ ਛੋਟੇ ਬੱਚੇ, ਬਜ਼ੁਰਗ, ਮਾਂ-ਬਾਪ ਬਗ਼ੈਰ ਕਿਸੇ ਭੜਕਾਹਟ ਦੇ ਸ਼ਹੀਦ ਕਰ ਦਿੱਤੇ ਗਏ, ਉਨ੍ਹਾਂ ਨੂੰ ਮੁੜ ਨਾਰਮਲ ਅਵਸਥਾ ਵਿਚ ਲਿਆਉਣ ਲਈ ਕਿਸੇ ਦਾ ਕੀ ਕਰਨਾ ਬਣਦਾ ਹੈ, ਇਹ ਇਕ ਬਹੁਤ ਲੰਮੀ ਚੌੜੀ ਇਤਿਹਾਸਕ ਸੱਚਾਈ ਦੀ ਕੜੀ ਹੈ, ਜਿਸ ਨੂੰ ਸਮੇਂ ਦੇ ਹਾਕਮ ਅਜੇ ਸਮਝਣ ਤੋਂ ਅਸਮਰਥ ਹਨ। ਜੇ ਉਹ ਸਮਝ ਸਕੇ ਤਾਂ ਸਿੱਖ ਆਪਣੇ ਹਿਰਦਿਆਂ ਦੀ ਵਿਸ਼ਾਲਤਾ ਨਾਲ ਨਵੇਂ ਸਿਰੇ ਇਸ ਸਲੇਟ 'ਤੇ ਨਵੇਂ ਮਜ਼ਮੂਨ ਲਿਖ ਸਕਦੇ ਹਨ।

ਸੰਸਾਰ ਭਰ ਦੇ ਸਿੱਖ ਅਜੇ ਬਲਿਊ ਸਟਾਰ ਓਪਰੇਸ਼ਨ, ਦਿੱਲੀ ਤੇ ਦੂਸਰੇ ਥਾਵਾਂ 'ਤੇ ਹੋਏ ਦੰਗਿਆਂ ਤੋਂ ਪਰੇਸ਼ਾਨ ਹਨ। ਉਹ ਕੁਝ ਉਖੜੇ ਉਖੜੇ ਫਿਰਦੇ ਹਨ, ਉਨ੍ਹਾਂ ਨੂੰ ਪਹਿਲੀ ਅਵਸਥਾ ਵਿਚ ਲਿਆਉਣ ਦੀ ਲੋੜ ਹੈ। ਸ਼ਾਇਦ ਸਹੀ ਸੇਧ ਸੰਤ ਹਰਚੰਦ ਸਿੰਘ ਲੌਂਗੋਵਾਲ ਵੱਲੋਂ ਕੀਤਾ ਗਿਆ "ਪੰਜਾਬ ਸਮਝੌਤਾ" ਸਾਬਤ ਹੋ ਸਕੇ ਪਰ ਜੇ ਇਸ ਸਮਝੌਤੇ ਵਿਚ ਭੀ ਕਾਂਜੀ ਘੋਲੀ ਗਈ ਤਾਂ ਕੌਮ ਨੂੰ ਕੀ ਕਰਨਾ ਬਣਦਾ ਹੈ। ਦੁਨੀਆਂ ਦਾ ਸਭ ਤੋਂ ਵੱਡਾ ਸ਼ਾਂਤਮਈ ਮੋਰਚਾ ਲੜਕੇ ਵੇਖ ਲਿਆ। ਸਰਕਾਰ ਉਸ ਮੋਰਚੇ ਦੀ ਸਫ਼ਲਤਾ ਤੋਂ ਬੌਖਲਾ ਉਠੀ। ਇਸ ਬੌਖਲਾਹਟ ਦਾ ਸਿੱਟਾ ਬਲਿਊ ਸਟਾਰ ਓਪਰੇਸ਼ਨ ਸੀ। ਤੱਤੀਆਂ ਤਵੀਆਂ ਤੇ ਉਬਲਦੀਆਂ ਦੇਗਾਂ ਦੇ ਆਸ਼ਕਾਂ ਤੇ ਹਥਿਆਰ ਬੰਦ ਫ਼ੌਜ ਵੀ ਕਿਸ ਸ਼ਾਂਤ ਮਈ ਢੰਗ ਨਾਲ ਠਲ੍ਹ ਪਾ ਸਕਦੀ ਸੀ, ਇਹ ਸਭ ਕੁਝ ਵੇਖ ਲਿਆ ਗਿਆ।

ਸੰਤ ਲੌਂਗੋਂਵਾਲ ਨੇ ਇਸ ਡਾਇਰੀ ਦੇ ਕਰਤਾ ਨੂੰ ਸੁਝਾਓ ਦਿੱਤਾ ਸੀ ਕਿ ਉਹ ਪਹਿਲੀ ਸਤੰਬਰ ੧੯੮੫ ਨੂੰ ਉਨ੍ਹਾਂ ਨੂੰ ਲੌਂਗੋਂਵਾਲ ਮਿਲੇ ਤਾ ਕਿ ਉਹ ਬਲਿਊ ਸਟਾਰ ਦੇ ਓਪਰੇਸ਼ਨ ਦੇ ਦਿਨਾਂ ਦੀ ਅੰਦਰਲੀ ਕਹਾਣੀ ਅਤੇ ਹੱਡ ਬੀਤੀ ਦਸ ਸਕਣ। ਹਰਬੀਰ ਸਿੰਘ ਭੰਵਰ ਪਹਿਲੀ ਸਤੰਬਰ ੧੯੮੫ ਨੂੰ ਲੌਂਗੋਂਵਾਲ ਗਿਆ, ਆਪਣੀ ਡਾਇਰੀ ਦੇ ਅਧੂਰੇ ਸਫ਼ੇ ਪੂਰੇ ਕਰਨ ਲਈ ਨਹੀਂ, ਸੰਤ ਲੌਂਗੋਂਵਾਲ ਦੇ ਭੋਗ ਵਿਚ ਸ਼ਾਮਲ ਹੋ ਕੇ ਅੰਤਮ ਅਰਦਾਸ ਕਰਨ ਲਈ।

ਮੈਂ ਹਰਬੀਰ ਸਿੰਘ ਭੰਵਰ ਦੇ ਇਨ੍ਹਾਂ ਯਤਨਾਂ ਦੀ ਸ਼ਲਾਘਾ ਕੀਤੇ ਬਗ਼ੈਰ ਨਹੀਂ ਰਹਿ ਸਕਦਾ ਕਿ ਉਨ੍ਹਾਂ ਨੇ ਜਾਨ ਤੇ ਖੇਡ ਕੇ ਲਿਖੀ ਗਈ ਇਸ ਡਾਇਰੀ ਰਾਹੀਂ ਉਹ ਗੱਲਾਂ ਸਾਡੇ ਨਾਲ ਸਾਂਝੀਆਂ ਕੀਤੀਆਂ ਗਈਆਂ ਹਨ, ਜਿਹੜੀਆਂ ਅਜੇ ਤੱਕ ਸਾਡੇ ਲਈ ਬੁਝਾਰਤ ਸਨ। ਉਸ ਨੇ ਹਿਮਾਲਿਆ ਦੀ ਟੀਸੀ ਤੇ ਚੜ੍ਹਨ ਜਿੱਡਾ ਯਤਨ ਕੀਤਾ ਹੈ, ਪਰ ਉਹ ਅਜੇ ਥੋੜੀ ਉਚਾਈ ਤੱਕ ਪੁਜ ਸਕੇਗਾ। ਅੰਮ੍ਰਿਤਸਰ ਦੀਆਂ ਗਲੀਆਂ ਵਿਚ ਫਿਰਦੇ ਟੈਂਕ ਤੇ ਬਖ਼ਤਰ ਬੰਦ ਗੱਡੀਆਂ ਉਸ ਇਤਿਹਾਸ ਦਾ ਪੂਰਾ ਥਹੁ ਪਤਾ ਨਹੀਂ ਦਿੰਦੀਆਂ, ਜਿਸ ਇਤਿਹਾਸ ਨੂੰ ਸਮਝਣ ਲਈ ਸਾਨੂੰ ਬਹੁਤ ਵੱਡੇ ਯਤਨ ਕਰਨੇ ਪੈਣੇ ਹਨ। ਅਕਾਲ ਤਖ਼ਤ ਸਾਹਿਬ ਨੂੰ ਤੋਪਾਂ ਦੇ ਗੋਲਿਆਂ ਨਾਲ ਕਿਉਂ ਉੜਾਇਆ ਗਿਆ, ਇਹ ਵੀ ਇਤਿਹਾਸਕਾਰਾਂ ਲਈ ਇਕ ਬਹੁਤ ਵੱਡਾ ਸਵਾਲ

ਹੈ। ਇਸ ਤੇ ਖੋਜਾਂ ਹੋਣਗੀਆਂ।

ਅਜਿਹੀ ਕਿਤਾਬ ਜਿਸ ਨੂੰ ਪੜ੍ਹਕੇ ਬੰਦਾ ਭੁੱਬਾਂ ਮਾਰ ਉਠੇ, ਇਕ ਸਫਲ ਪੁਸਤਕ ਹੈ, ਜਿਸ ਨੂੰ ਸਮਝਣ ਦੇ ਅਣਗਿਣਤ ਯਤਨ ਕਰਨੇ ਪੈਣਗੇ। ਮੈਂ ਭੰਵਰ ਸਾਹਿਬ ਦੇ ਇਨ੍ਹਾਂ ਯਤਨਾਂ ਦੀ ਸ਼ਲਾਘਾ ਕਰਦਾ ਹਾਂ, ਜਿਨ੍ਹਾਂ ਦੁਆਰਾ ਉਨ੍ਹਾਂ ਨੇ ਖ਼ੂਨੀ ਘੱਲੂਘਾਰੇ ਦੀਆਂ ਕੁਝ ਘਟਨਾਵਾਂ ਸਾਡੇ ਨਾਲ ਸਾਂਝੀਆਂ ਕੀਤੀਆਂ ਹਨ।

੧੫੨੧-੧੮ਡੀ ਚੰਡੀਗੜ੍ਹ। ਡਾ. ਗੁਰਨਾਮ ਸਿੰਘ ਤੀਰ,
੧੮ ਅਕਤੂਬਰ, ੧੯੮੫ ਐਡਵੋਕੇਟ।

# ਤੀਜੀ ਐਡੀਸ਼ਨ ਬਾਰੇ

ਸਿੱਖ ਪੰਥ ਦੀ ਜਮਹੂਰੀ ਢੰਗ ਨਾਲ ਚੁਣੀ ਗਈ ਸਿਰਮੌਰ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਲ ੧੯੯੨ ਤੋਂ ਫੀਲਡ ਵਿਚ ਕੰਮ ਕਰਦੇ ਉਹਨਾਂ ਪੱਤਰਕਾਰਾਂ ਦਾ ਹਰ ਵਰ੍ਹੇ ਸਨਮਾਨ ਕਰਨ ਦਾ ਫ਼ੈਸਲਾ ਕੀਤਾ ਹੈ ਜੋ ਸਿੱਖ ਮਾਨਸਿਕ ਪੀੜਾ ਸਮਝਦੇ ਹੋਣ ਅਤੇ ਆਪਣੀ ਕਲਮ ਰਾਹੀਂ ਇਸ ਨੂੰ ਉਜਾਗਰ ਕਰਨ। ਇਹ ਬੜੇ ਹੀ ਮਾਣ ਵਾਲੀ ਗੱਲ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਹ ਪਹਿਲਾ ਪੁਰਸਕਾਰ ਦਾਸ ਦਾ "ਖੋਜ ਅਧਾਰਿਤ ਪੱਤਰਕਾਰੀ ਰਾਹੀਂ ਸਿੱਖ ਮਾਨਸਿਕਤਾ ਦੀ ਪੀੜ ਨੂੰ ਜਗਤ ਤੱਕ ਦਰਸਾਉਣ ਅਤੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਸਮੇਂ 'ਡਾਇਰੀ ਦੇ ਪੰਨੇ' ਲਿਖ ਕੇ ਸੱਚ ਨੂੰ ਲੋਕਾਂ ਤਕ ਪਹੁੰਚਾਉਣ ਲਈ" ਮਿਤੀ ੨੬ ਸਤੰਬਰ ੧੯੯੨ ਨੂੰ ਅੰਮ੍ਰਿਤਸਰ ਵਿਖੇ ਇਕ ਵਿਸ਼ੇਸ਼ ਸਮਾਗਮ ਕਰਕੇ ਸਨਮਾਨ ਕੀਤਾ ਗਿਆ ਅਤੇ ੧੧੦੦੦ ਰੁਪੈ ਦਾ ਪੁਰਸਕਾਰ ਦਿੱਤਾ ਗਿਆ। ਇਸ ਦਾ ਭਾਵ ਹੈ ਸਿੱਖ-ਪੰਥ ਦੀ ਸਿਰਮੌਰ ਜਥੇਬੰਦੀ ਵੱਲੋਂ ਇਸ ਪੁਸਤਕ 'ਤੇ ਮੋਹਰ ਲੱਗਾ ਦਿੱਤੀ ਗਈ ਹੈ।

ਇਸ ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਵੱਲੋਂ ਇਕ "ਅਭਿਨੰਦਨ" ਵੀ ਛਾਪਿਆ ਗਿਆ ਸੀ, ਜਿਸ ਵਿੱਚੋਂ ਕੁਝ ਵਿਦਵਾਨਾਂ ਅਤੇ ਪੱਤਰਕਾਰਾਂ ਦੇ "ਡਾਇਰੀ ਦੇ ਪੰਨੇ" ਬਾਰੇ ਵਿਚਾਰ ਤੀਜੀ ਐਡੀਸ਼ਨ ਵਿਚ ਛਾਪ ਰਹੇ ਹਾਂ।

ਆਪਣੇ ਸੁਹਿਰਦ ਪਾਠਕਾਂ ਨੂੰ ਤੀਜੀ ਐਡੀਸ਼ਨ ਦੇ ਕੇ ਮੈਨੂੰ ਬੜੀ ਖੁਸ਼ੀ ਮਹਿਸੂਸ ਹੋ ਰਹੀ ਹੈ।

ਬੀ-੫, ਕੈਨਾਲ ਕਾਲੋਨੀ,
ਅੰਮ੍ਰਿਤਸਰ-੧੪੩੦੦੧

ਹਰਬੀਰ ਸਿੰਘ ਭੰਵਰ,
੭.੭.੯੩

# ਦੋ ਸ਼ਬਦ

ਡਾਇਰੀ ਲਿਖਣ ਦੀ ਆਦਤ ਮੈਨੂੰ ਕਾਫ਼ੀ ਦੇਰ ਤੋਂ ਹੈ। ਮੇਰੇ ਸਤਿਕਾਰਯੋਗ ਪਿਤਾ ਸ. ਹਰਨਾਮ ਸਿੰਘ (ਪੱਖੋਵਾਲ, ਜ਼ਿਲ੍ਹਾ ਲੁਧਿਆਣਾ) ਪ੍ਰਸਿਧ ਪੰਜਾਬੀ ਲੇਖਕ ਗੁਰਬਖ਼ਸ਼ ਸਿੰਘ ਦੇ ਬੜੇ ਹੀ ਪ੍ਰਸੰਸਕ ਸਨ ਅਤੇ ਮੇਰੇ ਜਨਮ ਤੋਂ ਵੀ ਪਹਿਲਾਂ ਹੀ "ਪ੍ਰੀਤ ਲੜੀ" ਹਰ ਮਹੀਨੇ ਲਗਾਤਾਰ ਸਾਡੇ ਘਰ ਆ ਰਹੀ ਸੀ। ਸੱਚ ਬੋਲਣ ਜਾਂ ਲਿਖਣ ਅਤੇ ਸੁਣਨ ਦੀ ਜੁਅੱਰਤ ਮੈਂ ਸੁਨਹਿਰੀ ਦਿਲ ਵਾਲੇ ਆਪਣੇ ਪਿਤਾ ਤੋਂ ਸਿਖੀ। ਆਪਣੇ ਪਿਤਾ ਤੋਂ ਬਿਨਾਂ, ਮੇਰੇ ਜੀਵਨ 'ਤੇ ਗੁਰਬਖ਼ਸ਼ ਸਿੰਘ ਦੀਆਂ ਲਿਖਤਾਂ ਦਾ ਵੀ ਬੜਾ ਪ੍ਰਭਾਵ ਹੈ ਅਤੇ ਡਾਇਰੀ ਲਿਖਣ ਦੀ ਪ੍ਰੇਰਨਾ ਮੈਨੂੰ ਉਹਨਾਂ ਤੋਂ ਹੀ ਮਿਲੀ ਹੈ।

ਵੈਸੇ ਅਸੀਂ ਪੱਤਰਕਾਰ ਹਰ ਰੋਜ਼ ਦੀਆਂ ਘਟਨਾਵਾਂ ਦੀ ਰੀਪੋਰਟਿੰਗ ਕਰ ਕੇ ਇਕ ਤਰ੍ਹਾਂ ਨਾਲ ਰੋਜ਼ਾਨਾ ਡਾਇਰੀ ਲਿਖਦੇ ਹਾਂ। ਮੈਂ "ਧਰਮ ਯੁੱਧ" ਮੋਰਚੇ ਦੀ ਵੀ ਰੋਜ਼ਾਨਾ ਡਾਇਰੀ ਲਿਖੀ ਹੈ। ਇਸੇ ਡਾਇਰੀ ਦੇ ਆਧਾਰ ਤੇ ਮੈਂ ਆਪਣੇ ਅਧਿਆਪਕ, ਪ੍ਰਸਿੱਧ ਪੱਤਰਕਾਰ, ਸ੍ਰੀ ਕੁਲਦੀਪ ਨਈਅਰ ਨੂੰ ਉਹਨਾਂ ਦੀ ਪੁਸਤਕ "ਪੰਜਾਬ ਦਾ ਦੁਖਾਂਤ" ਅਤੇ ਭਾਰਤ ਵਿਚ ਬੀ. ਬੀ. ਸੀ. ਦੇ ਪ੍ਰਤੀਨਿਧ ਸ੍ਰੀ ਮਾਰਕ ਟੱਲੀ ਅਤੇ ਸ੍ਰੀ ਸਤੀਸ਼ ਜੈਕਬ ਦੀ ਸਾਂਝੀ ਪੁਸਤਕ (Amritsar-Mrs. Gandhi's last battle) (ਅੰਮ੍ਰਿਤਸਰ-ਸ੍ਰੀਮਤੀ ਗਾਂਧੀ ਦੀ ਆਖ਼ਰੀ ਲੜਾਈ) ਲਈ ਕਾਫ਼ੀ ਜਾਣਕਾਰੀ ਦਿੱਤੀ। ਉਨ੍ਹਾਂ ਦੋਨਾਂ ਨੇ ਆਪਣੀ ਪੁਸਤਕ ਦੀ ਭੂਮਿਕਾ ਵਿਚ ਵਿਸ਼ੇਸ਼ ਤੌਰ ਤੇ ਮੇਰਾ ਧੰਨਵਾਦ ਵੀ ਕੀਤਾ ਹੈ।

ਫ਼ੌਜੀ ਹਮਲੇ ਦੌਰਾਨ ਅਖ਼ਬਾਰ ਬੰਦ ਸਨ। ਮੈਂ ਜੋ ਕੁਝ ਵੇਖਦਾ ਰਿਹਾ ਜਾਂ ਸੁਣਦਾ ਰਿਹਾ, ਕਲਮ-ਬੰਦ ਕਰਦਾ ਰਿਹਾ। ਉਸ ਸਮੇਂ ਮੇਰੇ ਸੁਪਨੇ ਵਿਚ ਵੀ ਨਹੀਂ ਸੀ ਕਿ ਕਾਗਜ਼ ਦੇ ਇਹ ਟੁਕੜੇ ਕਿਸੇ ਦਿਨ ਇਤਿਹਾਸ ਬਣ ਜਾਣਗੇ। ਸ. ਬਰਜਿੰਦਰ ਸਿੰਘ ਨੇ ਰੋਜ਼ਾਨਾ ਅਜੀਤ ਵਿਚ ੧ ਤੋਂ ੨੫ ਜੂਨ, ੧੯੮੫ ਤੱਕ ਡਾਇਰੀ ਦੇ ਇਹ "ਪੰਨੇ" ਛਾਪ ਕੇ ਇਹਨਾਂ ਨੂੰ ਵਾਕਈ "ਇਤਿਹਾਸ" ਬਣਾ ਦਿੱਤਾ। ਪਾਠਕਾਂ ਨੇ ਇਹਨਾਂ ਨੂੰ ਬੇਹਦ ਪਸੰਦ ਕੀਤਾ। "ਸੰਪਾਦਕ ਦੇ ਨਾਂ" ਵਾਲੇ ਕਾਲਮ ਵਿਚ ਲਗਾਤਾਰ ਦੋ ਮਹੀਨੇ ਪਾਠਕਾਂ ਦੇ ਪ੍ਰਸੰਸਾ ਪੱਤਰ ਛਪਦੇ ਰਹੇ। ਬਹੁਤ ਸਾਰੇ ਪਾਠਕਾਂ ਨੇ ਰੋਜ਼ਾਨਾ ਅਜੀਤ ਵਿੱਚੋਂ ਇਹ ਪੰਨੇ ਸੰਭਾਲ ਕੇ ਰੱਖੇ ਹੋਏ ਹਨ। ਸੰਤ ਲੌਂਗੋਵਾਲ, ਜਥੇਦਾਰ ਟੌਹੜਾ, ਬਰਨਾਲਾ ਸਾਹਿਬ ਸਮੇਤ ਅਨੇਕਾਂ ਪੰਥਕ ਲੀਡਰਾਂ ਨੇ ਮੈਨੂੰ ਮਿਲ ਕੇ ਇਸ ਦੀ ਬੜੀ ਪ੍ਰਸੰਸਾ ਕੀਤੀ ਸੀ। ਇਸ ਤੋਂ ਉਤਸ਼ਾਹਿਤ ਹੋ ਕੇ ਹੀ "ਡਾਇਰੀ ਦੇ ਪੰਨੇ" ਨੂੰ ਪੁਸਤਕ ਦਾ ਰੂਪ ਦਿੱਤਾ ਹੈ। ਭਾਵੇਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ

ਹੋਈ ਗਹਿ ਗੱਚ ਲੜਾਈ ਬਾਰੇ ਸਹੀ ਜਾਣਕਾਰੀ ਤਾਂ ਸਬੰਧਤ ਫ਼ੌਜੀ ਜਰਨੈਲ, ਜਾਂ ਉਹ ਬਹਾਦਰ ਸਿੰਘ, ਜਿਹਨਾਂ ਨੇ ਇਸ ਵਿਚ ਭਾਗ ਲਿਆ, ਹੀ ਦਸ ਸਕਦੇ ਹਨ, ਪਰ ਮੈਂ ਇਸ ਬਾਰੇ ਵੱਧ ਤੋਂ ਵੱਧ ਜਾਣਕਾਰੀ ਦੇਣ ਦਾ ਯਤਨ ਕੀਤਾ ਹੈ ਅਤੇ ਇਸ ਮੰਤਵ ਨਾਲ ਗਿ: ਸਾਹਿਬ ਸਿੰਘ, ਗਿ: ਪ੍ਰੀਤਮ ਸਿੰਘ, ਸੰਤ ਹਰਚੰਦ ਸਿੰਘ ਲੌਂਗੋਂਵਾਲ ਅਤੇ ਸ: ਗੁਰਚਰਨ ਸਿੰਘ ਟੌਹੜਾ ਨਾਲ ਇੰਟਰਵੀਊ ਕਰਕੇ ਛਾਪੀ ਹੈ।

ਸੱਚਾਈ ਹਮੇਸ਼ਾ ਕੌੜੀ ਹੁੰਦੀ ਹੈ। ਸੱਚਾਈ ਕਹਿਣੀ ਅਤੇ ਸੁਣਨੀ ਬੜੀ ਹੀ ਔਖੀ ਹੈ। ਮੈਂ ਇਸ ਡਾਇਰੀ ਵਿਚ ਉਹਨਾਂ ਕਾਲੇ ਦਿਨਾਂ ਦੌਰਾਨ ਦੀਆਂ ਘਟਨਾਵਾਂ ਇਕ ਪੱਤਰਕਾਰ ਦੇ ਨਾਤੇ ਈਮਾਨਦਾਰੀ ਨਾਲ ਦੇਣ ਦਾ ਯਤਨ ਕੀਤਾ ਹੈ। ਕਿਸੇ ਵੀ ਤੱਥ ਨੂੰ ਤੋੜਨ ਮਰੋੜਨ ਦਾ ਯਤਨ ਨਹੀਂ ਕੀਤਾ। ਜਿਨ੍ਹਾਂ ਦਿਨਾਂ ਵਿਚ "ਡਾਇਰੀ ਦੇ ਪੰਨੇ" ਰੋਜ਼ਾਨਾ ਅਜੀਤ ਵਿਚ ਛਪ ਰਹੇ ਸਨ, ਮੇਰੇ ਕਈ ਮਿੱਤਰ ਅਤੇ ਸਨੇਹੀ ਮੇਰੇ ਨਾਲ ਨਾਰਾਜ਼ ਹੋਏ। ਸਿੱਖ ਮਿੱਤਰ ਕਹਿ ਰਹੇ ਸਨ, "ਤੂੰ ਸਿਰ ਤੇ ਪੱਗ ਰੱਖੀ ਹੈ, ਕੋਈ ਸਿੱਖ ਵਿਰੋਧੀ ਗੱਲ ਨਹੀਂ ਦੇਣੀ ਚਾਹੀਦੀ ਸੀ।" ਇਸੇ ਤਰ੍ਹਾਂ ਕਈ ਦੋਸਤਾਂ ਨੇ ਉਲਾਂਭਾ ਦਿੱਤਾ, "ਸਾਨੂੰ ਤੇਰੇ ਤੋਂ ਕਦੀ ਵੀ ਇਹ ਉਮੀਦ ਨਹੀਂ ਸੀ ਕਿ ਤੂੰ ਹਿੰਦੂਆਂ ਵਿਰੁੱਧ ਲਿਖੇਂਗਾ।" ਮੇਰਾ ਜਵਾਬ ਹਮੇਸ਼ਾ ਇਹੋ ਹੁੰਦਾ ਸੀ, "ਜੋ ਅੱਖੀਂ ਵੇਖਿਆ ਹੈ, ਆਪਣੇ ਨਾਲ ਬੀਤਿਆ ਹੈ ਤੇ ਕੰਨੀ ਸੁਣਿਆ ਹੈ, ਉਹੋ ਲਿਖਿਆ ਹੈ।" ਕਈਆਂ ਨੇ ਡਾਇਰੀ ਨੂੰ "ਸੁਣੀਆਂ ਸੁਣਾਈਆਂ" ਗੱਲਾਂ ਵੀ ਕਰਾਰ ਦਿੱਤਾ। ਇਥੇ ਮੈਂ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਮੈਂ ਆਪਣੇ ਮਿੱਤਰ ਸਿਵਲ ਜਾਂ ਪੁਲਿਸ ਅਫ਼ਸਰਾਂ ਅਤੇ ਗੁਪਤ ਏਜੰਸੀਆਂ ਵਿਚ ਕੰਮ ਕਰਦੇ ਦੋਸਤਾਂ ਕੋਲੋਂ ਜਿਹਨਾਂ ਦੀ ਡਿਊਟੀ ਫ਼ੌਜੀ ਹਮਲੇ ਦੌਰਾਨ ਕੰਪਲੈਕਸ ਜਾਂ ਮਿਲਟਰੀ ਕੈਂਪ ਲੱਗੀ ਹੋਈ ਸੀ, ਤੋਂ ਸੁਣੀਆਂ ਗੱਲਾਂ ਹੀ ਅੰਕਤ ਕੀਤੀਆਂ ਹਨ।

ਇਹ ਠੀਕ ਹੈ ਕਿ ਅਹਿਮਦ ਸ਼ਾਹ ਦੁਰਾਨੀ ਪਿੱਛੋਂ ਸ੍ਰੀਮਤੀ ਇੰਦਰਾ ਗਾਂਧੀ ਨੇ ਪਾਵਨ ਸ੍ਰੀ ਦਰਬਾਰ ਸਾਹਿਬ 'ਤੇ ਵਹਿਸ਼ੀਆਨਾ ਫ਼ੌਜੀ ਹਮਲਾ ਕਰ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਢਹਿ ਢੇਰੀ ਕਰ ਕੇ ਸੰਸਾਰ ਭਰ ਦੇ ਸਿੱਖਾਂ ਦੇ ਹਿਰਦੇ ਛਲਣੀ ਛਲਣੀ ਕਰ ਦਿੱਤੇ ਹਨ। ਕਿਸੇ ਵੀ ਦੇਸ਼ ਦੀ ਫ਼ੌਜ ਨੇ ਆਪਣੇ ਹੀ ਦੇਸ਼ ਦੇ ਲੋਕਾਂ ਤੇ ਇਤਨੇ ਜ਼ੁਲਮ ਨਹੀਂ ਕੀਤੇ ਹੋਣੇ ਜਿਤਨੇ ਸਾਡੀ ਫ਼ੌਜ ਨੇ ਨਿਰਦੋਸ਼ ਸਿੱਖਾਂ 'ਤੇ ਕੀਤੇ ਹਨ, ਮੁਗ਼ਲਾਂ ਦੇ ਜ਼ੁਲਮਾਂ ਨੂੰ ਮਾਤ ਪਾ ਦਿੱਤਾ, ਜਿਸ ਕਾਰਨ ਆਮ ਸਿੱਖ ਫ਼ੌਜ ਨੂੰ ਬੜੀ ਨਫ਼ਰਤ ਕਰਨ ਲੱਗੇ ਸਨ। "ਧਰਮ ਯੁੱਧ" ਮੋਰਚੇ ਦੀ ਆੜ ਵਿਚ ਕੰਪਲੈਕਸ ਵਿਚ ਕਈ ਗ਼ੈਰ-ਸਮਾਜੀ ਅਨਸਰ, ਪੇਸ਼ਾਵਰ ਕਾਤਲ, ਲੁਟੇਰੇ ਅਤੇ ਸਮੱਗਲਰ ਰਹਿਣ ਲੱਗੇ ਸਨ, ਜਿਹਨਾਂ ਦਾ ਕੋਈ ਸਬੰਧ ਨਾ ਹੀ ਅਕਾਲੀ ਦਲ ਅਤੇ ਨਾ ਹੀ ਸੰਤ ਭਿੰਡਰਾਂਵਾਲਿਆਂ ਨਾਲ ਸੀ। ਇਹ ਲੋਕ ਬਾਹਰ ਲੁੱਟਮਾਰ ਅਤੇ ਹਿੰਸਕ ਕਾਰਵਾਈਆਂ ਕਰਕੇ ਇਥੇ ਪਨਾਹ ਲੈਣ ਲੱਗੇ। ਇਹਨਾਂ ਕਾਰਵਾਈਆਂ ਸਦਕਾ, ਸ੍ਰੀ ਦਰਬਾਰ ਸਾਹਿਬ ਜੋ "ਸ਼ਾਂਤੀ ਦਾ ਕੇਂਦਰ" ਹੈ, "ਦਹਿਸ਼ਤ ਦਾ ਕੇਂਦਰ" ਬਣ ਗਿਆ, ਜਿਥੇ ਗੈਰ-ਸਿੱਖ ਤਾਂ ਕੀ, ਕਈ ਸ਼ਰਧਾਲੂ ਸਿੱਖ ਮੱਥਾ ਟੇਕਣ ਆਉਣ ਤੋਂ ਘਬਰਾਉਣ ਲੱਗੇ ਸਨ।

ਕਈ ਸਰਕਾਰੀ ਏਜੰਸੀਆਂ ਦੇ ਵੀ ਕਈ ਬੰਦੇ ਇਥੇ ਰਹਿਣ ਲੱਗੇ, ਤਾਂ ਜੋ ਸਿੱਖ-ਪੰਥ ਵਿਚ ਫੁਟ ਪਾ ਕੇ, ਅਤੇ ਸਿੱਖਾਂ ਨੂੰ ਬਦਨਾਮ ਕਰਕੇ ਮੋਰਚੇ ਨੂੰ ਫੇਲ੍ਹ ਕੀਤਾ ਜਾ ਸਕੇ। ਸ੍ਰੀਮਤੀ ਇੰਦਰਾ ਗਾਂਧੀ ਨੇ ਆਪਣੇ ਸਵਾਰਥੀ ਅਤੇ ਰਾਜਸੀ ਹਿੱਤਾਂ ਦੀ ਖ਼ਾਤਰ ਮੋਰਚੇ ਨੂੰ ਲਮਕਾਇਆ। ਅਕਾਲੀ ਲੀਡਰਾਂ ਨਾਲ ਉਹਨਾਂ ਦੀ ਸਥਾਪਤ ਕੀਤੀ ਕੈਬਨਿਟ ਸਬ-ਕਮੇਟੀ ਨੇ ਕਈ ਵਾਰੀ ਗੱਲਬਾਤ ਕੀਤੀ, ਕਈ ਮੀਟਿੰਗਾਂ ਵਿਚ ਸਾਰੀਆਂ ਵਿਰੋਧੀ ਪਾਰਟੀਆਂ ਵੀ ਸ਼ਾਮਿਲ ਹੋਈਆਂ। ਗੱਲਬਾਤ ਦੌਰਾਨ ਜਦੋਂ ਸਮਝੌਤੇ 'ਤੇ ਅੱਪੜਦੇ, ਸ੍ਰੀਮਤੀ ਗਾਂਧੀ ਮੁਕਰ ਜਾਂਦੇ ਜਾਂ ਸਟੈਂਡ ਬਦਲ ਲੈਂਦੇ। ਆਪਣੇ ਅੰਤਲੇ ਸਾਲਾਂ ਵਿਚ ਉਹ ਸੰਮੂਹ ਭਾਰਤੀ ਲੋਕਾਂ ਦੀ ਥਾਂ, ਕੇਵਲ ਹਿੰਦੂਆਂ ਦੇ ਲੀਡਰ ਬਣ ਗਏ ਸਨ। ਉਹ ਮੋਰਚਾ ਲਮਕਾ ਕੇ, ਬਹੁ-ਗਿਣਤੀ ਹਿੰਦੂਆਂ ਨੂੰ, ਸਿੱਖਾਂ ਦਾ ਹਊਆ ਖੜਾ ਕਰ ਕੇ ਚੋਣਾਂ ਜਿਤਣਾਂ ਚਾਹੁੰਦੇ ਸਨ, ਜੋ ਉਹਨਾਂ ਦੀ ਹੱਤਿਆ ਪਿੱਛੋਂ, ਉਹਨਾਂ ਦੇ ਪੁੱਤਰ ਸ੍ਰੀ ਰਾਜੀਵ ਗਾਂਧੀ ਨੇ ਸਿੱਖਾਂ ਵਿਰੁੱਧ ਗੁੰਮਰਾਹਕੁੰਨ ਪ੍ਰਾਪੇਗੰਡਾ ਕਰਕੇ ਵਾਕਈ ਜਿੱਤੀਆਂ।

ਪੰਜਾਬ ਅਤੇ ਦੇਸ਼ ਦਾ ਬਹੁਤ ਪ੍ਰੈਸ ਫ਼ਿਰਕੂ ਹੱਥਾਂ 'ਚ ਹੈ। ਇਹਨਾਂ ਦੀਆਂ ਅਖ਼ਬਾਰਾਂ ਤੇ ਰਿਸਾਲਿਆਂ ਨੇ ਕੰਪਲੈਕਸ ਨੂੰ ਲੁਟੇਰਿਆਂ, ਕਾਤਲਾਂ ਤੇ ਦੇਸ਼ ਵਿਰੋਧੀ ਅੰਸਰਾਂ ਦੀ ਪਨਾਹਗਾਹ ਅਤੇ ਸੰਤ ਭਿੰਡਰਾਂਵਾਲਿਆਂ ਵਿਰੁੱਧ ਅਜੇਹਾ ਪ੍ਰਾਪੇਗੰਡਾ ਕੀਤਾ ਕਿ ਉਹਨਾਂ ਨੂੰ ਪੰਜਾਬ ਵਿਚ ਹੋਈ ਹਰ ਹਿਸੰਕ ਘਟਨਾ ਲਈ ਜ਼ੁੰਮੇਵਾਰ ਠਹਿਰਾਇਆ ਜਾਣ ਲੱਗਾ, ਹਾਲਾਂ ਕਿ ਸੰਤ ਜੀ ਨੇ ਕਈ ਵਾਰੀ ਹਿੰਸਕ ਕਾਰਵਾਈਆਂ ਦੀ ਸਖ਼ਤ ਨਿਖੇਧੀ ਕੀਤੀ। ਸਰਕਾਰੀ ਮਾਧਿਅਮ, ਰੇਡੀਓ ਅਤੇ ਟੀ. ਵੀ. ਤਾਂ ਹਮੇਸ਼ਾ ਹੀ ਸਮੁੱਚੀ ਸਿੱਖ ਕੌਮ ਵਿਰੁੱਧ ਜ਼ਹਿਰ ਘੋਲਦੇ ਰਹੇ ਹਨ। ਇਸ ਗਲਤ ਪਰਚਾਰ ਨੇ ਹੀ ਸੰਤ ਜੀ ਨੂੰ ਦਹਿਸ਼ਤ-ਪਸੰਦ ਸਿੱਖਾਂ ਦਾ "ਚਿੰਨ੍ਹ" ਬਣਾ ਦਿੱਤਾ ਜਿਵੇਂ ਪਿੱਛੋਂ ਸ੍ਰੀਮਤੀ ਗਾਂਧੀ ਸਰਕਾਰੀ ਜ਼ੁਲਮ ਤੇ ਜਬਰ ਦਾ "ਚਿੰਨ੍ਹ" ਬਣ ਗਏ ਸਨ।

ਇਸ ਪੁਸਤਕ ਦੀ ਪਹਿਲੀ ਐਡੀਸ਼ਨ ਪੰਜਾਬ ਚੋਣਾਂ ਤੋਂ ਬਹੁਤ ਦਿਨ ਪਹਿਲਾਂ ਛਪਣੀ ਸ਼ੁਰੂ ਹੋਈ ਸੀ। ਪਹਿਲਾਂ ਇਸ ਨੂੰ ਛਾਪਣ ਲਈ ਕੋਈ ਤਿਆਰ ਨਹੀਂ ਸੀ, 'ਤੇ ਸਾਰੇ ਕਹਿੰਦੇ ਸਨ ਕਿ ਕਿਤਾਬ ਤੇ ਪਾਬੰਦੀ ਲੱਗ ਜਾਏਗੀ। ਮੇਰੇ ਮਿੱਤਰ ਸ. ਕੁਲਬੀਰ ਸਿੰਘ ਸੂਰੀ ਨੇ ਇਸ ਨੂੰ ਛਾਪਣ ਦੀ ਦਲੇਰੀ ਕੀਤੀ। ਫਿਰ ਇਸ ਦੀ ਭੂਮਿਕਾ ਲਿਖਣ ਲਈ ਕੋਈ ਤਿਆਰ ਨਹੀਂ ਸੀ। ਪਰ ਡਾ: ਗੁਰਨਾਮ ਸਿੰਘ ਤੀਰ, ਜਿਹਨਾਂ ਨੇ ਰੋਜ਼ਾਨਾ ਅਜੀਤ ਵਿਚ ਇਹ ਡਾਇਰੀ ਪੜ੍ਹ ਕੇ ਬੜੀ ਪ੍ਰਸੰਸਾ ਕੀਤੀ ਸੀ, ਨੇ ਮੇਰੀ ਪਹਿਲੀ ਬੇਨਤੀ ਪਰਵਾਨ ਕਰਕੇ ਹੀ ਇਸ ਦੀ ਭੂਮਿਕਾ ਲਿਖਣੀ ਮੰਨ ਗਏ ਸਨ। ਮੈਂ ਦੋਨਾਂ ਸੱਜਣਾਂ ਦਾ ਬਹੁਤ ਧੰਨਵਾਦੀ ਹਾਂ। ਮੈਂ ਆਪਣੇ ਫ਼ਰਜ਼ ਤੋਂ ਕੋਤਾਹੀ ਕਰਾਂਗਾ, ਜੇਕਰ ਰੋਜ਼ਾਨਾ ਅਜੀਤ ਦੇ ਮੈਨੇਜਿੰਗ ਐਡੀਟਰ ਸ: ਬਰਜਿੰਦਰ ਸਿੰਘ, ਜਿਹਨਾਂ ਰਾਸ਼ਟਰਪਤੀ ਰਾਜ ਦੌਰਾਨ ਹੀ ਜੂਨ ੧੯੮੫ ਵਿਚ ਇਹ ਡਾਇਰੀ ਛਾਪਣ ਦੀ ਜੁਰਅਤ ਕੀਤੀ, ਦਾ ਧੰਨਵਾਦ ਨਾ ਕਰਾਂ।

ਲੇਖਕ ਅਤੇ ਪੱਤਰਕਾਰ ਨੂੰ ਜਜ਼ਬਾਤੀ ਨਹੀਂ ਹੋਣਾ ਚਾਹੀਦਾ ਪਰ ਉਹ ਵੀ

ਤਾਂ ਆਖ਼ਿਰ ਮਨੁੱਖ ਹਨ, ਉਹਨਾਂ ਦਾ ਵੀ ਇਕ ਦਿਲ ਹੈ। ਡਾਇਰੀ ਵਿਚ ਮੇਰੇ ਜਜ਼ਬਾਤ ਉਹਨਾਂ ਦਹਿਸ਼ਤਜ਼ਦਾ ਦਿਨਾਂ ਦੌਰਾਨ ਇਕ ਆਮ ਸਿੱਖ ਦੇ ਜਜ਼ਬਾਤ ਹਨ ਜੋ ਸਿੱਖ ਮਾਨਸਿਕ ਪੀੜਾ ਦਰਸਾਉਂਦੇ ਹਨ। ਇਹ ਪੁਸਤਕ ਲਿਖ ਕੇ ਮੈਂ ਸਿੱਖ ਇਤਿਹਾਸ ਵਿਚ ਇਕ ਨਿਗੂਣਾ ਜਿਹਾ ਹਿੱਸਾ ਪਾ ਸਕਿਆ ਹਾਂ। ਮੈਂ ਹੁਣ ਮਰ ਵੀ ਜਾਵਾਂ ਜਾਂ ਕੋਈ ਮਾਰ ਵੀ ਦੇਵੇ, ਮੇਰੀ ਆਤਮਾ ਸ਼ਾਂਤ ਰਹੇਗੀ ਕਿ ਮੈਂ ਆਪਣਾ ਕੰਮ ਮੁਕੰਮਲ ਕਰ ਚੁੱਕਾ ਹਾਂ। ਇਸੇ ਲਈ ਪੁਸਤਕ ਦੇ ਅਖ਼ੀਰ ਤੇ ਮੈਂ ਮਿਸਿਜ਼ ਨੋਰ੍ਹਾ ਰਿੱਚਰਡਜ਼ ਦੇ ਇਹ ਸ਼ਬਦ ਦਿੱਤੇ ਹਨ :

"Rest weary heart, thy work is done"

ਪੰਜਾਬ ਦੇ ਮੁੱਖ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਨੇ ੯ ਦਸੰਬਰ ੧੯੮੫ ਨੂੰ ਅੰਮ੍ਰਿਤਸਰ ਵਿਖੇ ਇਕ ਵਿਸ਼ਾਲ ਸਰਕਾਰੀ ਸਮਾਗਮ ਦੌਰਾਨ ਹਜ਼ਾਰਾਂ ਹੀ ਲੋਕਾਂ ਦੀ ਹਾਜ਼ਰੀ ਵਿਚ "ਡਾਇਰੀ ਦੇ ਪੰਨੇ" ਰੀਲੀਜ਼ ਕੀਤੀ ਸੀ। ਉਹਨਾਂ ਨੇ ਆਪਣੇ ਭਾਸ਼ਣ ਵਿਚ ਇਸ ਡਾਇਰੀ ਦੀ ਭਰਪੂਰ ਪ੍ਰਸੰਸਾ ਕੀਤੀ।

ਇਹ ਪੁਸਤਕ ਇਕ ਆਮ ਸ਼ਹਿਰੀ ਤੋਂ ਲੈ ਕੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤਕ ਪੜ੍ਹੀ ਤੇ ਸਲਾਹੀ ਗਈ ਹੈ। ਰਾਸ਼ਟਰਪਤੀ ਦੇ ਪ੍ਰੈਸ ਸਕੱਤਰ ਸ: ਤਰਲੋਚਨ ਸਿੰਘ ਨੇ ਲਿਖਿਆ ਹੈ :

I have gone through this book and a copy of which has also been given to the President of India who has also gone through it. This is an important document and gives detailed account on many things and we reqiure this for our library."

(ਮੈਂ ਇਹ ਕਿਤਾਬ ਪੜ੍ਹੀ ਹੈ ਅਤੇ ਇਕ ਕਾਪੀ ਭਾਰਤ ਦੇ ਰਾਸ਼ਟਰਪਤੀ ਨੂੰ ਦਿੱਤੀ ਸੀ, ਉਹਨਾਂ ਵੀ ਪੜ੍ਹ ਲਈ ਹੈ, ਇਹ ਇਕ ਮਹੱਤਵਪੂਰਨ ਦਸਤਾਵੇਜ਼ ਹੈ ਜਿਸ ਵਿਚ ਕਈ ਚੀਜ਼ਾਂ ਬਾਰੇ ਵਿਸਥਾਰ ਪੂਰਬਕ ਜਾਣਕਾਰੀ ਮਿਲਦੀ ਹੈ। ਅਸੀਂ ਇਸ ਦੀ ਇਕ ਕਾਪੀ ਆਪਣੀ (ਰਾਸ਼ਟਰਪਤੀ ਭਵਨ ਦੀ) ਲਾਇਬਰੇਰੀ ਵਾਸਤੇ ਚਾਹੁੰਦੇ ਹਾਂ)। ਪਿਛੋਂ ਇਸ ਦੀ ਇਕ ਕਾਪੀ ਮੰਗਵਾ ਕੇ ਉਥੇ ਰੱਖੀ ਗਈ ਸੀ।

ਜਿਸ ਜੋਸ਼ ਨਾਲ ਪਾਠਕਾਂ ਨੇ ਇਸ ਦਾ ਸਵਾਗਤ ਕੀਤਾ ਉਸ ਨਾਲ ਸਾਡਾ ਹੌਂਸਲਾ ਹੋਰ ਵੀ ਵੱਧ ਗਿਆ ਹੈ। ਤਿੰਨ ਮਹੀਨੇ ਅੰਦਰ ਹੀ ਪਾਠਕਾਂ ਨੂੰ ਦੂਜੀ ਐਡੀਸ਼ਨ ਪੇਸ਼ ਕਰਦਿਆਂ ਸਾਨੂੰ ਬੜੀ ਹੀ ਖੁਸ਼ੀ ਮਹਿਸੂਸ ਹੋ ਰਹੀ ਹੈ।

ਪਾਠਕਾਂ ਦੇ ਹੁੰਗਾਰੇ ਦੀ ਕਦਰ ਕਰਾਂਗਾ।

ਟ੍ਰਿਬਿਊਨ ਸਬ-ਆਫ਼ਿਸ, ਹਰਬੀਰ ਸਿੰਘ ਭੰਵਰ
ਹਾਲ ਬਾਜ਼ਾਰ, ਅੰਮ੍ਰਿਤਸਰ। ੧੦.੧੧.੮੫/੨੧.੨.੮੬

# "ਧਰਮ ਯੁੱਧ" ਮੋਰਚੇ ਦੀ ਡਾਇਰੀ

**੧੯੮੧**

੨੬ ਜੁਲਾਈ : ਮੰਜੀ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ "ਵਿਸ਼ਵ ਸਿੱਖ ਕਨਵੈਨਸ਼ਨ" ਵੱਲੋਂ ਆਪਣੇ ਹੱਕਾਂ ਦੀ ਪ੍ਰਾਪਤੀ ਲਈ "ਧਰਮ ਯੁੱਧ" ਮੋਰਚਾ ਲਗਾਉਣ ਦਾ ਫ਼ੈਸਲਾ। ੪੫ ਮੰਗਾਂ ਦਾ ਮੰਗ ਪੱਤਰ ਪਾਸ। ਸਰਕਾਰ ਨੂੰ ੩੧ ਅਗਸਤ ਤਕ ਮੰਗਾਂ ਮੰਨ ਲੈਣ ਲਈ ਨੋਟਿਸ। ਸੰਤ ਲੌਂਗੋਂਵਾਲ ਮੋਰਚਾ ਡਿਕਟੇਟਰ ਬਣੇ।

੭ ਸਤੰਬਰ : ਦਿੱਲੀ ਵਿਖੇ ਲੱਖਾਂ ਹੀ ਸਿੰਘਾਂ ਵੱਲੋਂ ਆਪਣੀਆਂ ਮੰਗਾਂ ਦੇ ਸਮਰਥਨ ਵਿਚ ਵਿਸ਼ਾਲ ਰੋਸ ਮਾਰਚ, ਦਿੱਲੀ ਜਾਂਦੇ ਸਮੇਂ ਹਰਿਆਣਾ ਪੁਲਿਸ ਵੱਲੋਂ ਸਿੰਘਾਂ ਤੇ ਥਾਂ ਥਾਂ ਲਾਠੀਚਾਰਜ ਅਤੇ ਫਾਇਰਿੰਗ, ਚਾਰ ਸਿੰਘ ਸ਼ਹੀਦ ਕੀਤੇ ਗਏ।

੯ ਸਤੰਬਰ : ਲਾਲਾ ਜਗਤ ਨਾਰਾਇਣ ਦੀ ਲੁਧਿਆਣਾ ਲਾਗੇ ਹੱਤਿਆ।

੧੩ ਸਤੰਬਰ : ਲਾਲਾ ਜਗਤ ਨਾਰਾਇਣ ਦੀ ਹੱਤਿਆ ਦੇ ਮਾਮਲੇ ਵਿਚ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਦੇ ਵਾਰੰਟ ਜਾਰੀ, ਪੁਲਿਸ ਚੰਦੋ ਕਲਾਂ (ਹਰਿਆਣਾ) ਵਿਖੇ ਗਈ, ਪਰ ਸੰਤ ਜੀ ਉਥੋਂ ਪਹਿਲਾਂ ਹੀ ਜਾ ਚੁੱਕੇ ਸਨ। ਪੁਲਿਸ ਨੇ ਉਹਨਾਂ ਦੀਆਂ ਦੋ ਬੱਸਾਂ, ਜਿਨ੍ਹਾਂ ਵਿਚ ਗੁਰਮਤਿ ਸਾਹਿਤ ਵੀ ਸੀ, ਸਾੜ ਦਿੱਤੀਆਂ। ਪਿੰਡ ਵਾਸੀਆਂ ਅਤੇ ਜਥਾ ਭਿੰਡਰਾਂ ਦੇ ਮੈਂਬਰਾਂ ਨੂੰ ਪ੍ਰੇਸ਼ਾਨ ਕੀਤਾ ਗਿਆ।

੨੦ ਸਤੰਬਰ : ਚੌਂਕ ਮਹਿਤਾ ਵਿਖੇ ਸੰਤ ਜੀ ਨੇ ਆਪਣੀ ਗ੍ਰਿਫ਼ਤਾਰੀ ਦਿੱਤੀ। ਪਹਿਲਾਂ ਉਹਨਾਂ ਇਕ ਵਿਸ਼ਾਲ ਦੀਵਾਨ ਨੂੰ ਸੰਬੋਧਨ ਕਰਦਿਆਂ ਸੰਗਤਾਂ ਨੂੰ ਸ਼ਾਂਤ ਰਹਿਣ ਦੀ ਅਪੀਲ ਕੀਤੀ, ਪੁਲਿਸ ਨੇ ਵਾਪਸ ਜਾਂਦੇ ਸਿੰਘਾਂ 'ਤੇ ਫਾਇਰਿੰਗ ਕੀਤੀ ਜਿਸ ਵਿਚ ਅਨੇਕਾਂ ਸਿੰਘ ਸ਼ਹੀਦ ਹੋਏ। ਜਲੰਧਰ ਫਾਇਰਿੰਗ ਵਿਚ ੪ ਬੰਦੇ ਮਾਰੇ ਗਏ।

੨੨ ਸਤੰਬਰ : ਸ੍ਰੀਮਤੀ ਗਾਂਧੀ ਚੰਡੀਗੜ੍ਹ ਆਏ, ਅਕਾਲੀ ਦਲ ਨੂੰ ਗਲਬਾਤ ਲਈ ਸੱਦਾ, ਅਕਾਲੀ ਦਲ ਨੇ ਗਲਬਾਤ ਤੋਂ ਪਹਿਲਾਂ ਸੰਤ ਭਿੰਡਰਾਂਵਾਲਿਆਂ ਦੀ ਬਿਨਾਂ ਸ਼ਰਤ ਰਿਹਾਈ ਮੰਗੀ।

੨੯ ਸਤੰਬਰ : ਭਾਰਤੀ ਜਹਾਜ਼ ਅਗਵਾ ਕਰ ਕੇ ਲਾਹੌਰ ਲਿਜਾਇਆ ਗਿਆ।

੧੫ ਅਕਤੂਬਰ : ਸੰਤ ਜੀ ਬਿਨਾਂ ਸ਼ਰਤ ਰਿਹਾਅ ਕੀਤੇ ਗਏ।

੧੬ ਅਕਤੂਬਰ : ਅਕਾਲੀ ਲੀਡਰਾਂ ਦੀ ਕੇਂਦਰ ਨਾਲ ਗੱਲਬਾਤ ਸ਼ੁਰੂ।

**੧੯੮੨**

੫ ਅਪ੍ਰੈਲ : ਕੇਂਦਰ ਨਾਲ ਗਲਬਾਤ ਟੁਟ ਗਈ।

੮ ਅਪ੍ਰੈਲ : ਸ੍ਰੀਮਤੀ ਗਾਂਧੀ ਨੇ ਕਪੂਰੀ ਵਿਖੇ ਸਤਲੁਜ-ਯਮਨਾ ਲਿੰਕ ਨਹਿਰ

ਦਾ ਨੀਂਹ ਪੱਥਰ ਰੱਖਿਆ-ਅਕਾਲੀ ਦਲ ਵੱਲੋਂ ਨਹਿਰ ਰੋਕੂ ਮੋਰਚੇ ਦਾ ਐਲਾਨ।

੧੯ ਜੁਲਾਈ : ਪੰਜਾਬ ਸਰਕਾਰ ਨੇ ਭਾਈ ਅਮਰੀਕ ਸਿੰਘ ਜੀ ਨੂੰ ਝੂਠੇ ਕੇਸਾਂ ਵਿਚ ਗ੍ਰਿਫ਼ਤਾਰ ਕਰ ਲਿਆ। ਸੰਤ ਭਿੰਡਰਾਂਵਾਲੇ ਵੱਲੋਂ ਇਸ ਵਿਰੁੱਧ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮੋਰਚਾ ਸ਼ੁਰੂ।

੪ ਅਗਸਤ : ਅਕਾਲੀ ਦਲ ਵੱਲੋਂ "ਧਰਮ ਯੁੱਧ" ਮੋਰਚਾ ਸ਼ੁਰੂ, ਸੰਤ ਭਿੰਡਰਾਂਵਾਲਿਆਂ ਦਾ ਮੋਰਚਾ ਵੀ ਅਪਣਾ ਲਿਆ ਗਿਆ।

੧੧ ਸਤੰਬਰ : ਤਰਨ ਤਾਰਨ ਰੇਲਵੇ ਫ਼ਾਟਕ 'ਤੇ ਅਕਾਲੀ ਸਤਿਆਗ੍ਰਹੀਆਂ ਨੂੰ ਲੈ ਕੇ ਜਾ ਰਹੀ ਇਕ ਬੱਸ ਦੀ ਗਡੀ ਨਾਲ ਟੱਕਰ, ੩੪ ਸਿੰਘ ਸ਼ਹੀਦ ਹੋਏ।

੪-੩੦ ਨਵੰਬਰ :- ਨੌਂਵੀਂ ਏਸ਼ਿਆਈ ਖੇਡਾਂ ਸਮੇਂ ਅਕਾਲੀ ਦਲ ਵੱਲੋਂ ਦਿੱਲੀ ਵਿਖੇ ਮੋਰਚਾ, ਭਜਨ ਲਾਲ ਦੀ ਪੁਲਿਸ ਵੱਲੋਂ ਹਰਿਆਣਾ ਰਾਹੀਂ ਦਿੱਲੀ ਜਾ ਰਹੇ ਸਿੰਘਾਂ ਦੀ ਬੇਅੱਦਬੀ।

**੧੯੮੩**

੨੭ ਜਨਵਰੀ : ਆਪਣੀਆਂ ਮੰਗਾਂ ਦੇ ਸਮਰਥਨ ਵਿਚ ਅਕਾਲੀ ਮੈਂਬਰ ਪਾਰਲੀਮੈਂਟ ਅਤੇ ਵਿਧਾਇਕਾਂ ਵੱਲੋਂ ਅਸਤੀਫ਼ੇ।

੪ ਅਪ੍ਰੈਲ : ਅਕਾਲੀ ਦਲ ਵੱਲੋਂ ਰਸਤਾ ਰੋਕੋ ਪ੍ਰੋਗਰਾਮ-ਪੁਲਿਸ ਫਾਇਰਿੰਗ ਨਾਲ ਪੰਜਾਬ ਵਿਚ ੨੬ ਬੰਦੇ ਸ਼ਹੀਦ ਕੀਤੇ ਗਏ।

੧੭ ਜੂਨ : "ਰੇਲ ਰੋਕੋ" ਪਰੋਗਰਾਮ।

੬ ਅਗਸਤ : ਭਾਈ ਅਮਰੀਕ ਸਿੰਘ ਤੇ ਬਾਬਾ ਠਾਰ੍ਹਾ ਸਿੰਘ ਰਿਹਾਅ।

੨੯ ਅਗਸਤ : "ਕੰਮ ਰੋਕੋ" ਪਰੋਗਰਾਮ।

੫-੬ ਅਕਤੂਬਰ : ਢਿਲਵਾਂ ਲਾਗੇ ੬ ਹਿੰਦੂ ਬੱਸ ਮੁਸਾਫ਼ਰਾਂ ਦਾ ਕਤਲ, ਪੰਜਾਬ ਵਿਚ ਰਾਸ਼ਟਰਪਤੀ ਰਾਜ ਲਾਗੂ।

੨੮ ਨਵੰਬਰ : ਨੁਸ਼ਹਿਰਾ ਪੰਨੂਆਂ ਲਾਗੇ ੪ ਹਿੰਦੂ ਬਸ ਮੁਸਾਫ਼ਰਾਂ ਦਾ ਕਤਲ।

੧੫ ਦਸੰਬਰ : ਸੰਤ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਲਾਗਲੀ ਇਮਾਰਤ ਵਿਚ ਰਹਿਣ ਲੱਗੇ।

**੧੯੮੪**

੧੪ ਫਰਵਰੀ : ਅਕਾਲੀ ਦਲ ਵੱਲੋਂ ਪੰਜਾਬ ਬੰਦ, ਹਿੰਦੂ ਸੁਰਖਿਆ ਸੰਮਤੀ ਦੇ ਵਰਕਰਾਂ ਵੱਲੋਂ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ "ਸ੍ਰੀ ਦਰਬਾਰ ਸਾਹਿਬ" ਦੇ ਮਾਡਲ ਦੀ ਤੋੜ ਫੋੜ-ਹੋਰ ਕਈ ਥਾਂ ਭੰਨ ਤੋੜ ਤੇ ਹਿੰਸਾ ਦੀਆਂ ਵਾਰਦਾਤਾਂ।

੧੪-੨੧ ਫਰਵਰੀ : ਹਰਿਆਣੇ ਵਿਚ ਗੁੰਡਿਆਂ ਵੱਲੋਂ ਪਾਨੀਪਤ, ਜੀਂਦ ਅਤੇ ਹੋਰ ਕਈ ਥਾਵਾਂ ਤੇ ਕਈ ਸਿੰਘਾਂ ਦਾ ਕਤਲ ਅਤੇ ਗੁਰਦੁਆਰਿਆਂ ਦੀ ਸਾੜ ਫੂਕ। ਇਸ ਉੱਤੇ ਪੰਜਾਬ ਵਿਚ ਵੀ ਕਈ ਥਾਵਾਂ ਤੇ ਕਈ ਹਿੰਦੂਆਂ ਦਾ ਕਤਲ।

੧੭ ਫਰਵਰੀ : ਸੀ. ਆਰ. ਪੀ. ਵੱਲੋਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਤੇ ਫਾਇਰਿੰਗ-ਤਿੰਨ ਬੰਦੇ ਮਾਰੇ ਗਏ।

੧੬ ਮਾਰਚ : ਅਕਾਲੀ ਦਲ ਵੱਲੋਂ ਰਾਜ ਸਭਾ ਚੋਣਾਂ ਦੇ ਬਾਈਕਾਟ ਦਾ ਐਲਾਨ।

੧੯ ਮਾਰਚ : ਆਲ ਇੰਡੀਆ ਸਿੱਖ ਸਟੂਡੈਂਟ ਫ਼ੈਡਰੇਸ਼ਨ ਤੇ ਪਾਬੰਦੀ।

੨ ਅਪ੍ਰੈਲ : ਸ੍ਰੀ ਹਰਬੰਸ ਲਾਲ ਖੰਨਾ ਦੀ ਹੱਤਿਆ।

੩ ਅਪ੍ਰੈਲ : ਸ੍ਰੀ ਖੰਨਾ ਦੀ ਅਰਥੀ ਸਮੇਂ ਹਿੰਸਕ ਭੀੜ ਵੱਲੋਂ ਕਈ ਸਿੰਘਾਂ 'ਤੇ ਹਮਲਾ—ਸੀ. ਆਰ. ਪੀ. ਵੱਲੋਂ ੮ ਸਿੰਘਾਂ ਨੂੰ ਗੋਲੀਆਂ ਮਾਰ ਕੇ ਸ਼ਹੀਦ ਕੀਤਾ ਗਿਆ।

੧੦ ਮਈ : ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਗਿ: ਪਰਤਾਪ ਸਿੰਘ ਦੀ ਹੱਤਿਆ।

੧੨ ਮਈ : ਹਿੰਦ ਸਮਾਚਾਰ ਗਰੁੱਪ ਦੇ ਸੰਪਾਦਕ ਸ੍ਰੀ ਰਮੇਸ਼ ਦੀ ਹੱਤਿਆ।

੧੩ ਮਈ : ਅਕਾਲੀ ਦਲ ਵੱਲੋਂ ੩ ਜੂਨ ਤੋਂ ਨਾ-ਮਿਲਵਰਤਨ ਸ਼ੁਰੂ ਕਰਨ ਦੇ ਪਰੋਗਰਾਮ ਦਾ ਐਲਾਨ।

੩੧ ਮਈ : ਪਟਿਆਲੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਰੁਮਾਲੇ ਅਤੇ ਪਾਲਕੀ ਸਾਹਿਬ ਸਮੇਤ ਅੱਗ ਲਗਾਈ ਗਈ।

✡ ✡ ✡

# ਡਾਇਰੀ ਦੇ ਪੰਨੇ

## ਕਾਲਾ ਦਿਨ

**੧ ਜੂਨ ੧੯੮੪**

ਪੰਜਾਬ ਦੇ ਇਤਿਹਾਸ ਵਿਚ ਅੱਜ ਦਾ ਦਿਨ ਕਾਲਾ ਦਿਵਸ ਹੈ। ਅੱਜ ਸੀ. ਆਰ. ਪੀ. ਅਤੇ ਬੀ. ਐਸ. ਐਫ. ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਤੇ ਸਾਰਿਆਂ ਪਾਸਿਆਂ ਤੋਂ ਬਿਨਾਂ ਕਿਸੇ ਭੜਕਾਹਟ, ੭ ਘੰਟੇ ਦੇ ਕਰੀਬ ਅੰਨ੍ਹੇਵਾਹ ਗੋਲੀਆਂ ਚਲਾਈਆਂ, ਜਿਨ੍ਹਾਂ ਨਾਲ ਸੁਨਹਿਰੀ ਗੁੰਬਦ ਤੇ ਵੀ ੩੨ ਵੱਡੇ ਨਿਸ਼ਾਨ ਪੈ ਗਏ ਹਨ।

ਇਹ ਗੋਲੀਆਂ ੧੨-੪੦ ਵਜੇ ਦੇ ਕਰੀਬ ਚਲਣੀਆਂ ਸ਼ੁਰੂ ਹੋਈਆਂ ਤੇ ਰਾਤੀਂ ੮-੧੫ ਵਜੇ ਦੇ ਕਰੀਬ ਬੰਦ ਹੋਈਆਂ। ਅੱਜ ਸੇਵਰ ਤੋਂ ਹੀ ਕੰਪਲੈਕਸ ਵੱਲ ਕੁਝ ਤਣਾਉ ਸੀ। ਬਹੁਤ ਦਿਨਾਂ ਤੋਂ ਸੀ. ਆਰ. ਪੀ. ਵਾਲੇ ਕੰਪਲੈਕਸ ਸਾਹਮਣੇ, ਬ੍ਰਹਮ ਬੂਟਾ ਮਾਰਕਿਟ ਅਤੇ ਬਾਲਾਨੰਦ ਦੇ ਅਖਾੜੇ ਤਕ ਆਏ ਹੋਏ ਸਨ ਅਤੇ ਉਨ੍ਹਾਂ ਨੇ ਕੰਪਲੈਕਸ ਦੇ ਚਾਰੇ ਪਾਸੇ-ਉੱਚੀਆਂ ਉੱਚੀਆਂ ਇਮਾਰਤ 'ਤੇ ਆਪਣੇ ਮੋਰਚੇ ਬਣਾ ਲਏ ਸਨ ਅਤੇ ਪਹਿਲਾਂ ਕਈ ਵਾਰੀ ਸ੍ਰੀ ਦਰਬਾਰ ਸਾਹਿਬ ਵੱਲ ਗੋਲੀ ਚਲਾ ਚੁੱਕੇ ਸਨ।

ਅੱਜ ਵਾਲੀ ਗੱਲ ਬੜੀ ਮਾਮੂਲੀ ਜਿਹੀ ਸੀ। ਸ਼੍ਰੋਮਣੀ ਕਮੇਟੀ ਵਾਲੇ ਆਪਣੇ ਸੇਵਾਦਾਰਾਂ ਦੇ ਕੁਆਟਰਾਂ ਪਾਸ—ਅਖਾੜਾ ਬ੍ਰਹਮ ਬੂਟਾ ਵੱਲ ਜਿੱਥੇ ਅੱਗੇ ਮੋਟਾ ਜਿਹਾ ਸੰਗਲ ਲੱਗਾ ਹੁੰਦਾ ਹੈ, ਦੀਵਾਰ ਕਰਨ ਲੱਗੇ ਸਨ। ਜਿਸ 'ਤੇ ਸੀ. ਆਰ. ਪੀ. ਨੇ ਇਤਰਾਜ਼ ਕੀਤਾ ਅਤੇ ਉਨ੍ਹਾਂ ਨੂੰ ਰੋਕਿਆ। ਕੰਮ ਕਰ ਰਹੇ ਕਾਰੀਗਰਾਂ ਅਤੇ ਮਜ਼ਦੂਰਾਂ ਨੂੰ ਪ੍ਰੇਸ਼ਾਨ ਕੀਤਾ ਅਤੇ ਪਿੱਛੋਂ ਇਸ ਬਹਾਨੇ ਅੰਨ੍ਹੇਵਾਹ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ।

ਜਦੋਂ ਸੀ. ਆਰ. ਪੀ. ਵਾਲੇ ਕਾਰੀਗਰਾਂ ਤੇ ਮਜ਼ਦੂਰਾਂ ਨਾਲ ਖਹਿਬੜ ਰਹੇ ਸਨ, ਤਾਂ ਸ੍ਰੀ ਦਰਬਾਰ ਸਾਹਿਬ ਦੇ ਇਨਫ਼ਰਮੇਸ਼ਨ ਅਫ਼ਸਰ ਸ. ਨਰਿੰਦਰਜੀਤ ਸਿੰਘ ਨੰਦਾ ਇਕ ਜਰਮਨ ਪੱਤਰਕਾਰ ਨੂੰ ਲੈ ਕੇ ਸੰਤ ਲੌਂਗੋਵਾਲ ਜੀ ਨੂੰ ਮਿਲਣ ਜਾ ਰਹੇ ਸਨ। ਸੀ. ਆਰ. ਪੀ. ਨੇ ਇਹਨਾਂ ਨੂੰ ਵੀ ਰੋਕ ਲਿਆ। ਸਰਦਾਰ ਨੰਦਾ ਨੇ ਸੀ. ਆਰ. ਪੀ. ਵਾਲਿਆਂ ਨੂੰ ਦੱਸਿਆ ਕਿ ਇਹ ਸਾਰੀ ਥਾਂ ਸ਼੍ਰੋਮਣੀ ਕਮੇਟੀ ਦੀ ਹੈ ਅਤੇ ਇਨ੍ਹਾਂ ਨੂੰ ਦੀਵਾਰ ਬਨਾਉਣ ਤੋਂ ਨਾ ਰੋਕੋ। ਇਸ ਉਤੇ ਸੀ. ਆਰ. ਪੀ. ਦੇ ਇਕ ਅਫ਼ਸਰ ਨੇ ਉਨ੍ਹਾਂ 'ਤੇ ਪਿਸਤੌਲ ਤਾਣ ਲਿਆ। ਇਹ ਗੁਸਤਾਖੀ ਵੇਖ ਕੇ ਜਰਮਨ ਪੱਤਰਕਾਰ ਜ਼ੋਰ ਨਾਲ ਉਸ ਅਫ਼ਸਰ ਨੂੰ (ਅੰਗਰੇਜ਼ੀ ਵਿਚ) ਕਹਿਣ ਲੱਗੀ, "ਤੁਸੀਂ ਸ਼ੈਤਾਨਾਂ ਨੇ

ਇਸ ਉਤੇ ਪਿਸਤੌਲ ਤਾਣਨ ਦੀ ਜੁਰਅਤ ਕਿਵੇਂ ਕੀਤੀ। ਪਹਿਲਾਂ ਮੈਨੂੰ ਗੋਲੀ ਮਾਰੋ, ਮੈਂ ਸਾਰੇ ਸੰਸਾਰ ਨੂੰ ਦੱਸਾਂਗੀ ਕਿ ਤੁਸੀਂ ਕੀ ਹੋ।" ਇਸ ਉੱਤੇ ਉਸ ਸਮੇਂ ਉਸ ਅਫ਼ਸਰ ਨੇ ਪਿਸਤੌਲ ਵਾਪਸ ਖੋਲ ਵਿਚ ਪਾ ਲਈ ਅਤੇ ਇਹਨਾਂ ਨੂੰ ਅੱਗੇ ਜਾਣ ਦਿੱਤਾ।

ਅੱਜ ਦੀਆਂ ਗੋਲੀਆਂ ਵਿਚ ੧੧ ਬੰਦੇ ਮਾਰੇ ਗਏ ਹਨ ਅਤੇ ਕਈ ਦਰਜਨ ਜ਼ਖ਼ਮੀ ਹੋਏ ਹਨ। ਇਨ੍ਹਾਂ ਵਿਚ ਬਹੁਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਏ ਯਾਤਰੂ ਸਨ। ਰਾਤੀਂ ੯-੦੦ ਵਜੇ ੩੨ ਘੰਟੇ ਦਾ ਕਰਫਿਊ ਲੱਗਾ ਦਿੱਤਾ ਗਿਆ ਹੈ।

ਅੱਜ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ੨੨੨ ਵਰ੍ਹੇ ਪਿੱਛੋਂ ਹੋਇਆ ਹੈ। ਇਸ ਤੋਂ ਪਹਿਲਾ ਹਮਲਾ ਅਹਿਮਦ ਸ਼ਾਹ ਅਬਦਾਲੀ ਵੇਲੇ ਹੋਇਆ ਸੀ, ਜਦੋਂ ਕਿ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਨੂੰ ਵੀ ਕਾਫ਼ੀ ਨੁਕਸਾਨ ਪੁੱਜਾ ਸੀ ਪਰ ਉਹ ਤਾਂ ਵਿਦੇਸ਼ੀ ਹਮਲਾਵਰ ਸੀ। ਅੱਜ ਤਾਂ ਦੇਸ਼ ਆਜ਼ਾਦ ਹੈ ਤੇ ਆਪਣੇ ਲੋਕਾਂ ਦੀ ਚੁਣੀ ਹੋਈ ਹਕੂਮਤ ਹੈ।

ਸ: ਬਲਵੰਤ ਸਿੰਘ ਰਾਮੂਵਾਲੀਏ ਸਾਬਕਾ ਐਮ. ਪੀ. ਨੇ ਦੱਸਿਆ ਕਿ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਲਾਈਟਨਿੰਗ ਕਾਲ ਕਰਕੇ ਟੈਲੀਫ਼ੋਨ 'ਤੇ ਚਾਰ ਵਾਰੀ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨਾਲ ਗੱਲਬਾਤ ਕਰਨ ਦਾ ਯਤਨ ਕੀਤਾ ਪਰ ਉਹ ਹਮੇਸ਼ਾ ਟਾਲਦੇ ਰਹੇ। ਪਹਿਲੀ ਕਾਲ ਦੋ ਵਜੇ ਦੇ ਕਰੀਬ ਮਿਲੀ ਉਦੋਂ ਕਿਹਾ ਗਿਆ ਕਿ ਰਾਸ਼ਟਰਪਤੀ ਜੀ ਆਪਣੇ "ਬੈੱਡ-ਰੂਮ" ਵਿਚ ਹਨ। ਦੂਜੀ ਕਾਲ ੨-੨੫ ਵਜੇ ਮਿਲੀ ਤਾਂ ਕਿਹਾ ਗਿਆ ਕਿ ਰਾਸ਼ਟਰਪਤੀ "ਬਾਥ-ਰੂਮ" ਵਿਚ ਹਨ। ੩-੧੫ ਤੇ ਤੀਜੀ ਕਾਲ ਮਿਲੀ ਤੇ ਕਿਹਾ ਗਿਆ ਕਿ ਗਿਆਨੀ ਜੀ ਕਿਸੇ ਸਮਾਗਮ 'ਤੇ ਚਲੇ ਗਏ ਹਨ। ਅੰਤਲੀ ਕਾਲ ੪-੪੫ ਵਜੇ ਮਿਲੀ ਤਾਂ ਉਨ੍ਹਾਂ ਦੇ ਸਕੱਤਰ ਸ੍ਰੀ ਦੇਵਕੀ ਨੰਦਨ ਨੇ ਕਿਹਾ ਕਿ ਰਾਸ਼ਟਰਪਤੀ ਜੀ ਕਿਸੇ ਸਮਾਗਮ ਤੇ ਗਏ ਹੋਏ ਹਨ ਉਨ੍ਹਾਂ ਦੇ ਮੁੜਣ ਤੇ ਉਹ ਸੰਤ ਜੀ ਦਾ ਸੁਨੇਹਾ ਉਨ੍ਹਾਂ ਨੂੰ ਦੇ ਦੇਣਗੇ। ਸੰਤ ਜੀ ਨੇ ਸਕੱਤਰ ਨਾਲ ਗੱਲਬਾਤ ਕਰਨ ਤੋਂ ਨਾਂਹ ਕਰ ਦਿੱਤੀ।

ਸ. ਰਾਮੂਵਾਲੀਏ ਨੇ ਸੰਤ ਜੀ ਵੱਲੋਂ ਦੇਵਕੀ ਨੰਦਨ ਨੂੰ ਸੁਨੇਹਾ ਦਿੱਤਾ ਕਿ ਰਾਸ਼ਟਰਪਤੀ ਗੱਲਬਾਤ ਕਰਨ ਤੋਂ ਟਲ ਰਹੇ ਹਨ। ਇਸ ਹਮਲੇ ਨੂੰ ਰੋਕਣ ਅਤੇ ਹਮਲੇ ਦੀ ਸਖ਼ਤ ਸ਼ਬਦਾਂ ਨਾਲ ਨਿਖੇਧੀ ਕਰਨ ਤੋਂ ਬਿਨਾਂ ਸੰਤ ਜੀ ਵੱਲੋਂ ਕਿਹਾ ਗਿਆ ਕਿ ਇਸ ਦੀ ਬੜੀ ਕੀਮਤ ਦੇਣੀ ਪਵੇਗੀ।

ਮੇਰਾ ਕਵਾਟਰ ਕੰਪਲੈਕਸ ਵਿਚ ਹੈ। ਦਰਬਾਰ ਸਾਹਿਬ ਦੇ ਮੁੱਖ ਪ੍ਰਵੇਸ਼ ਦੁਆਰ ਲਾਗੇ, ਪੰਜਾਬ ਐਂਡ ਸਿੰਧ ਬੈਂਕ ਦੀ ਉਪਰਲੀ ਮੰਜ਼ਲ ਉਤੇ ਹੈ। ਮੈਂ ਕੁਦਰਤੀ ਸਵੇਰੇ ੯ ਵਜੇ ਦੇ ਕਰੀਬ ਆਪਣੇ ਪੱਤਰਕਾਰ ਸਾਥੀ ਪੀ.ਪੀ. ਐਸ. ਗਿੱਲ ਵੱਲ ਚਲਿਆ ਗਿਆ ਸੀ। ਨਾਸ਼ਤਾ ਵੀ ਉਥੇ ਹੀ ਕੀਤਾ ਸੀ।

ਬਾਹਰੋਂ ਵਿਹਲਾ ਹੋ ਕੇ, ੧-੧੫ ਵਜੇ ਦੇ ਕਰੀਬ ਘਰ ਵਾਪਸ ਆਉਣ ਲਈ

ਧਰਮ ਸਿੰਘ ਮਾਰਕਿਟ ਲਾਗੇ ਪਹੁੰਚਿਆ ਤਾਂ ਰੁਕ ਰੁਕ ਕੇ ਗੋਲੀ ਚਲਣ ਦੀ ਅਵਾਜ਼ ਆ ਰਹੀ ਸੀ। ਗੋਲੀ ਦੀ ਅਵਾਜ਼ ਤਾਂ ਕੋਤਵਾਲੀ ਤੱਕ ਵੀ ਆ ਰਹੀ ਸੀ। ਅੱਗੇ ਜਾਣਾ ਖ਼ਤਰੇ ਵਾਲੀ ਗੱਲ ਸੀ। ਡਿਊਟੀ ਤੇ ਖੜ੍ਹੇ ਸੀ. ਆਰ. ਪੀ. ਵਾਲੇ ਨੂੰ ਪੁੱਛਿਆ। ਉਹ ਅੱਗੋਂ ਵਿਅੰਗ ਨਾਲ ਕਹਿਣ ਲੱਗਾ, "ਜਾਈਏ-ਜਾਈਏ-ਪੱਤਰਕਾਰੋਂ ਕੋ ਜਾਣੇ ਕੀ ਇਜਾਜ਼ਤ ਹੈ।" ਪਿਛੋਂ ਹੋਰ ਕਈ ਪੱਤਰਕਾਰ ਸਾਥੀ ਵੀ ਆ ਗਏ ਅਤੇ ਉਥੇ ਅਸੀਂ ੪-੩੦ ਵਜੇ ਤੱਕ ਰਹੇ। ਗੋਲੀ ਚਲਣ ਦੀ ਅਵਾਜ਼ ਵੱਧਦੀ ਗਈ। ਸੀ. ਆਰ. ਪੀ. ਵਾਲੇ ਐਮ. ਐਮ. ਜੀ ਅਤੇ ਐਲ. ਐਮ. ਜੀ. (ਵੱਡੀਆਂ ਰਾਈਫਲਾਂ) ਦੀ ਵਰਤੋਂ ਕਰ ਰਹੇ ਸਨ ਜਿਨ੍ਹਾਂ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ 'ਤੇ ਗੋਲੀਆਂ ਦੇ ਸੈਂਕੜੇ ਹੀ ਨਿਸ਼ਾਨ ਪੈ ਗਏ।

ਮੈਨੂੰ ਟ੍ਰਿਬਿਊਨ (ਜਿਥੇ ਮੈਂ ਕੰਮ ਕਰਦਾ ਹਾਂ) ਦੇ ਦਫ਼ਤਰ ਕੰਪਲੈਕਸ ਵੱਲੋਂ ਸ: ਨੰਦਾ ਤੇ ਕਈ ਹੋਰ ਸਨੇਹੀਆਂ ਦੇ ਫੋਨ ਆਏ ਕਿ ਮੈਂ ਰਾਤੀਂ ਇਧਰ ਨਾ ਆਵਾਂ ਤੇ ਬਾਹਰ ਹੀ ਰਹਾਂ। ਕਈਆਂ ਦਾ ਖ਼ਿਆਲ ਸੀ ਕਿ ਸੀ. ਆਰ. ਪੀ. ਰਾਤ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਦਾਖ਼ਲ ਹੋਏਗੀ।

ਸੋ ਮੈਂ ਰਾਤੀਂ ਇਕ ਹੋਰ ਪੱਤਰਕਾਰ ਸਾਥੀ ਸ੍ਰੀ ਕੇ. ਐਸ. ਤੋਮਰ (ਹਿੰਦੁਸਤਾਨ ਟਾਈਮਜ਼) ਵਲ ਚਲਾ ਗਿਆ। ਉਹ ਉਥੇ ਇਕੱਲਾ ਹੀ ਰਹਿੰਦਾ ਹੈ। ਬਾਕੀ ਕਈ ਪੱਤਰਕਾਰਾਂ ਵਾਂਗ ਉਸ ਨੂੰ ਕੈਨਾਲ ਕਾਲੋਨੀ ਵਿਚ ਕਾਫ਼ੀ ਵੱਡੀ ਸਰਕਾਰੀ ਕੋਠੀ ਮਿਲੀ ਹੋਈ ਹੈ।

(ਸੀ. ਆਰ. ਪੀ. ਨੇ ਇਹ ਗੋਲਾਬਾਰੀ ਇਸ ਲਈ ਕੀਤੀ ਸੀ ਤਾਂ ਜੋ ਸੰਤ ਭਿੰਡਰਾਂਵਾਲਿਆਂ ਦੇ ਸਮਰਥਕਾਂ ਵੱਲੋਂ ਕੰਪਲੈਕਸ ਅੰਦਰ ਬਣਾਏ ਮੋਰਚਿਆਂ ਅਤੇ ਉਨ੍ਹਾਂ ਦੇ ਹਥਿਆਰਾਂ ਦੀ ਵਨਗੀ ਬਾਰੇ ਪਤਾ ਚੱਲ ਸਕੇ। ਪਿੱਛੋਂ ਫ਼ੌਜ ਨੇ ਹਮਲਾ ਕਰਨ ਸਮੇਂ ਇਨ੍ਹਾਂ ਤੱਥਾਂ ਨੂੰ ਸਾਹਮਣੇ ਰੱਖਿਆ)

☆ ☆ ☆

## ਜਦੋਂ ਸੀ. ਆਰ. ਪੀ. ਨੇ ਰਾਈਫਲਾਂ ਤਾਣ ਲਈਆਂ

### ੨ ਜੂਨ ੧੯੮੪

ਕਰਫ਼ਿਊ ਦੌਰਾਨ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵੱਲ ਗਿਆ। ਡਿਪਟੀ ਕਮਿਸ਼ਨਰ ਵੱਲੋਂ ਸਾਨੂੰ ਪੱਤਰਕਾਰਾਂ ਨੂੰ "ਪਛਾਣ ਪੱਤਰ ਤੇ ਕਰਫ਼ਿਊ ਪਾਸ" ਮਿਲੇ ਹੋਏ ਹਨ। ਉਥੇ ਇਕ ਹੋਰ ਪੱਤਰਕਾਰ ਸਾਥੀ ਮਹਿੰਦਰ ਸਿੰਘ ਵੀ ਮਿਲ ਗਿਆ। ਅਸੀਂ ਪਹਿਲੋਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ "ਧਰਮ ਯੁੱਧ" ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਂਵਾਲ ਨੂੰ ਮਿਲੇ। ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਉਤੇ ਹੋਏ ਹਮਲੇ ਸਬੰਧੀ ਵਿਚਾਰ ਕਰਨ ਲਈ ਅੱਜ ਸ਼ਾਮ ਨੂੰ ਅਕਾਲੀ ਹਾਈ ਕਮਾਂਡ ਦੀ ਇਕ ਜ਼ਰੂਰੀ ਇਕਤ੍ਰਤਾ ਬੁਲਾਈ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ ਜਾਬਰਾਨਾ ਹਮਲੇ ਦੀ ਖ਼ਬਰ ਸੁਣ ਕੇ ਸਵੇਰੇ ਆਪਣੇ ਆਪ ਪਹੁੰਚ ਗਏ ਸਨ। (ਕਰਫ਼ਿਊ ਕਾਰਨ ਹੋਰ ਕੋਈ ਵੀ ਲੀਡਰ ਸ਼ਾਮ ਤਕ ਨਹੀਂ ਪਹੁੰਚ ਸਕਿਆ ਸੀ ਅਤੇ ਸੰਤ ਜੀ ਨੇ ਹਾਈ ਕਮਾਂਡ ਦੀ ਮੀਟਿੰਗ ਫਿਰ ਸੋਮਵਾਰ ੪ ਜੂਨ ਨੂੰ ਬੁਲਾਈ ਹੈ।)

ਸ੍ਰੀ ਦਰਬਾਰ ਸਾਹਿਬ ਉਤੇ ਹੋਏ ਵਹਿਸ਼ੀਆਨਾ ਹਮਲੇ ਦੀ ਸਖ਼ਤ ਨਿਖੇਧੀ ਕਰਦਿਆਂ, ਸੰਤ ਲੌਂਗੋਂਵਾਲ ਜੀ ਨੇ ਹੇਠ ਲਿਖਿਆ ਬਿਆਨ ਜਾਰੀ ਕੀਤਾ—

'ਸ੍ਰੀ ਹਰਿਮੰਦਰ ਸਾਹਿਬ ਉਤੇ ਗੋਲੀਆਂ ਚਲਾਕੇ ਕਾਂਗਰਸ ਸਰਕਾਰ ਨੇ ਸਿੱਖ ਕੌਮ ਨਾਲ ਨਵੀਂ ਜੰਗ ਸ਼ੁਰੂ ਕਰ ਦਿੱਤੀ ਹੈ, ਅਤੇ ਇਸ ਨਾਲ ਸਰਕਾਰ ਦੀ ਧਰਮ ਨਿਰਪੇਖਤਾ ਦੀ ਨੀਤੀ ਦੇ ਪਖੰਡ ਦਾ ਪਾਜ ਖੁਲ੍ਹ ਗਿਆ ਹੈ। ਸ੍ਰੀ ਦਰਬਾਰ ਸਾਹਿਬ 'ਤੇ ਚਲੀ ਇਕ ਇਕ ਗੋਲੀ ਸੰਸਾਰ ਭਰ ਵਿਚ ਵੱਸਦੇ ਇਕ ਇਕ ਸਿੱਖ ਦੇ ਸੀਨੇ ਵਿਚ ਵੱਜੀ ਹੈ, ਇਸ ਲਈ ਮੈਂ ਸਮੂੰਹ ਸੰਤ ਸਮਾਜ, ਮਰਜੀਵੜੇ, ਬੁੱਧੀਜੀਵੀ, ਸਾਬਕ ਫੌਜੀਆਂ, ਸਿੱਖ ਬੀਬੀਆਂ, ਨੌਜਵਾਨਾਂ ਅਤੇ ਗੁਰੂ ਨਾਨਕ ਨਾਮ ਲੇਵਾ ਸਮੂੰਹ ਸਿੱਖ ਸੰਗਤਾਂ ਨੂੰ ਅਪੀਲ ਕਰਦਾ ਹਾਂ, ਕਿ ਹੁਣ ਇਹ ਸੰਕਟ ਦੀ ਅਤਿ ਨਾਜ਼ਕ ਘੜੀ ਆਣ ਪੁੱਜੀ ਹੈ। ਇਸ ਸਮੇਂ ਸਮੂੰਹ ਖਾਲਸਾ ਮਹਾਨ ਕੁਰਬਾਨੀਆਂ ਲਈ ਤੱਤਪਰ ਰਹੇ।"

ਇਸ ਘਟਨਾ ਦੀ ਨਿੰਦਿਆ ਕਰਦਿਆਂ ਜਥੇਦਾਰ ਟੌਹੜਾ ਨੇ ਇਸ ਨੂੰ ਸਿੱਖ ਕੌਮ ਲਈ ਇਕ ਖੁਲ੍ਹਾ ਚੈਲੰਜ ਕਰਾਰ ਦਿੱਤਾ ਹੈ। ਸਰਦਾਰ ਟੌਹੜਾ ਨੇ ਕਿਹਾ ਕਿ ਮੁਗ਼ਲਾਂ ਤੋਂ ਪਿੱਛੋਂ ਮੌਜੂਦਾ ਸਰਕਾਰ ਹੀ ਹੈ, ਜਿਸ ਨੇ ਸ੍ਰੀ ਦਰਬਾਰ ਸਾਹਿਬ ਉਤੇ ਗੋਲੀਆਂ ਚਲਾ ਕੇ ਸਿੱਖਾਂ ਦੀ ਅਣਖ ਨੂੰ ਵੰਗਾਰਿਆ ਹੈ। ਉਨ੍ਹਾਂ ਨੇ ਸਰਕਾਰ ਦੀ ਇਕ ਘ੍ਰਿਣਤ ਅਤੇ ਵਹਿਸ਼ੀਆਨਾ ਕਾਰਵਾਈ ਨੂੰ ਭਾਰਤ ਦੇ ਸੈਕੂਲਰਿਜ਼ਮ ਅਤੇ ਲੋਕਤੰਤਰ ਦੇ ਮੱਥੇ ਉਤੇ ਇਕ ਨਾ ਮਿਟਣ ਵਾਲਾ ਕਲੰਕ ਦੱਸਿਆ ਹੈ।

ਸ: ਟੌਹੜਾ ਨੇ ਕਿਹਾ, "ਸਰਕਾਰ ਦੀ ਕਾਰਵਾਈ ਤੋਂ ਸਪੱਸ਼ਟ ਹੈ ਕਿ ਇਸ ਦੇਸ਼ ਵਿਚ ਧਰਮ ਨਿਰਪੇਖਤਾ ਦੇ ਪਰਦੇ ਵਿਚ ਫ਼ਿਰਕਾ-ਪ੍ਰਸਤੀ ਦਾ ਨੰਗਾ ਨਾਚ

ਨੱਚਿਆ ਜਾ ਰਿਹਾ ਹੈ, ਅਤੇ ਦੇਸ਼ ਦੀਆਂ ਘਟ ਗਿਣਤੀਆਂ ਦਾ ਧਰਮ, ਰਹੁ-ਰੀਤਾਂ ਅਤੇ ਧਾਰਮਿਕ ਅਸਥਾਨ ਮਹਿਫ਼ੂਜ਼ ਨਹੀਂ ਹਨ। ਸ. ਟੌਹੜਾ ਨੇ ਕਿਹਾ ਕਿ ਹੁਣ ਜਦੋਂ ਸ੍ਰੀ ਦਰਬਾਰ ਸਾਹਿਬ 'ਤੇ ਗੋਲੀਆਂ ਚਲਾ ਕੇ ਸਰਕਾਰ ਨੇ ਸਿੱਖ ਹਿਰਦੇ ਛਲਣੀ ਕਰ ਦਿੱਤੇ ਹਨ, ਤਾਂ ਕਾਂਗਰਸੀ ਸਿੱਖਾਂ ਵਿਚ ਜ਼ਰਾ ਜਿੰਨੀ ਵੀ ਅਣਖ ਅਤੇ ਗੈਰਤ ਹੈ ਤਾਂ ਉਨ੍ਹਾਂ ਨੂੰ ਆਪਣੇ ਅਹੁਦਿਆਂ ਤੋਂ ਤਿਆਗ ਪੱਤਰ ਦੇ ਦੇਣਾ ਚਾਹੀਦਾ ਹੈ। ਸਰਕਾਰ ਦਾ ਇਹ ਕਾਲਾ ਕਾਰਨਾਮਾ ਇਸ ਗੱਲ ਦਾ ਸਪੱਸ਼ਟ ਸਬੂਤ ਹੈ ਕਿ ਦਿੱਲੀ ਦੇ ਹੁਕਮਰਾਨ ਸਿੱਖਾਂ ਨਾਲ ਗ਼ੁਲਾਮਾਂ ਵਰਗਾ ਸਲੂਕ ਕਰ ਰਹੇ ਹਨ।

ਸਰਦਾਰ ਟੌਹੜਾ ਨੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਇਕ ਬੜਾ ਹੀ ਸਖ਼ਤ ਪੱਤਰ ਵੀ ਲਿਖਿਆ ਹੈ। (ਵੇਖੋ ਅੰਤਿਕਾ ੧)

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ, ਗਿਆਨੀ ਕ੍ਰਿਪਾਲ ਸਿੰਘ ਜੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿ: ਸਾਹਿਬ ਸਿੰਘ ਜੀ ਨੇ ਹੇਠ ਲਿਖਿਆ ਸਾਂਝਾ ਬਿਆਨ ਜਾਰੀ ਕੀਤਾ ਹੈ—

"ਸ੍ਰੀ ਦਰਬਾਰ ਸਾਹਿਬ ਸਿੱਖ ਕੌਮ ਦਾ ਮਹਾਨ ਪਵਿੱਤਰ ਅਸਥਾਨ ਹੈ। ਆਰੰਭ ਤੋਂ ਲੈ ਕੇ ਲੱਖਾਂ ਹੀ ਸਿੰਘਾਂ ਨੇ ਇਸ ਦੀ ਪਵਿੱਤਰਤਾ ਲਈ ਆਪਣਾ ਖ਼ੂਨ ਡੋਲ੍ਹਿਆ ਹੈ ਤੇ ਸੀਸ ਭੇਟ ਕੀਤੇ ਹਨ। ਬਾਬਾ ਦੀਪ ਸਿੰਘ ਜੀ ਨੇ ਸੀਸ ਤਲੀ 'ਤੇ ਰੱਖਕੇ ਸਿੱਖੀ ਦੇ ਇਸ ਮਰਕਜ਼ ਦਾ ਅਦਬ ਕਾਇਮ ਰੱਖਿਆ ਹੈ। ਭਾਈ ਮਨੀ ਸਿੰਘ ਜੀ ਨੇ ਬੰਦ ਬੰਦ ਕਟਵਾ ਕੇ ਸ੍ਰੀ ਦਰਬਾਰ ਸਾਹਿਬ ਦੀ ਮਾਨ ਮਰਯਾਦਾ ਕਾਇਮ ਰੱਖੀ। ਭਾਈ ਸੁੱਖਾ ਸਿੰਘ ਅਤੇ ਮਹਿਤਾਬ ਸਿੰਘ ਨੇ ਦੁਸ਼ਟਾਂ ਅਤੇ ਪਾਪੀਆਂ ਦਾ ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਅਸਥਾਨ ਤੋਂ ਸਫਾਇਆ ਕੀਤਾ।

ਪਿਛਲੇ ਲੰਬੇ ਸਮੇਂ ਤੋਂ ਸਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ ਨੂੰ ਮਲੀਆ ਮੇਟ ਕਰਨ ਦੇ ਮਨਸੂਬਿਆਂ ਨੂੰ ਅਮਲੀ ਰੂਪ ਦੇਣ ਲਈ ਕਲ੍ਹ ਸੀ. ਆਰ. ਪੀ. ਅਤੇ ਬੀ. ਐਸ. ਐਫ. ਨੇ ਹਮਲਾ ਬੋਲ ਕੇ ਅੰਨ੍ਹੇਵਾਹ ਗੋਲਾਬਾਰੀ ਕੀਤੀ, ਜਿਸ ਨੇ ਮੁਗ਼ਲ ਰਾਜ ਦੇ ਹਮਲਿਆਂ ਨੂੰ ਮਾਤ ਪਾ ਦਿੱਤਾ। ਦਰਜਨਾਂ ਸਿੰਘਾਂ ਦੀ ਸੀ. ਆਰ. ਪੀ. ਦੀਆਂ ਗੋਲੀਆਂ ਨਾਲ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰ ਪਰਕਰਮਾਂ ਵਿਚ ਹੋਈ ਸ਼ਹਾਦਤ ਤੇ ਸ੍ਰੀ ਦਰਬਾਰ ਸਾਹਿਬ ਦੇ ਸੁਨਿਹਰੀ ਮੰਦਰ ਤੇ ਲੱਗੀਆਂ ਗੋਲੀਆਂ ਸਿੱਖੀ ਦੀ ਹੋਂਦ, ਮਾਨ ਮਰਯਾਦਾ 'ਤੇ ਆਖਰੀ ਘਾਤਕ ਹਮਲਾ ਹੈ। ਇਹ ਚੜ੍ਹਦੀ ਕਲਾ ਦਾ ਸੰਕੇਤ ਹੈ ਕਿ ਕਲ ਫਾਇਰਿੰਗ ਸਮੇਂ ਸ੍ਰੀ ਦਰਬਾਰ ਸਾਹਿਬ ਵਿਚ ਸਮੂੰਹ ਸਿੱਖ ਜਥੇਬੰਦੀਆਂ ਨੇ ਏਕਤਾ ਦਾ ਸਬੂਤ ਦਿੱਤਾ। ਸ੍ਰੀ ਦਰਬਾਰ ਸਾਹਿਬ 'ਤੇ ਹੋਈ ਫਾਇਰਿੰਗ ਤੇ ਸਮੂੰਹ ਖਾਲਸਾ ਪੰਥ ਨੂੰ ਸੁਚੇਤ ਕਰਦੇ ਹੋਏ ਅਸੀਂ ਸਮੂੰਹ ਸਿੱਖ ਜਥੇਬੰਦੀਆਂ ਅਤੇ ਸਮੁੱਚੇ ਸਿੱਖ ਜਗਤ ਨੂੰ ਜ਼ੋਰਦਾਰ ਅਪੀਲ ਕਰਦੇ ਹਾਂ ਕਿ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਲਈ ਸੀ. ਆਰ. ਪੀ. ਅਤੇ ਬੀ. ਐਸ. ਐਫ. ਦੇ ਹਮਲੇ ਦਾ ਜਵਾਬ ਹਰ ਢੰਗ ਨਾਲ ਦੇ ਕੇ ਹਮਲਾਵਰਾਂ ਦਾ ਮੂੰਹ ਭੰਨੋਂ ਅਤੇ ਦੁਸ਼ਟਾਂ ਦਾ ਨਾਸ਼ ਕਰ ਦਿਉ।"

ਬੱਬਰ ਖਾਲਸਾ ਦੇ ਸ. ਮਹਿੰਗਾ ਸਿੰਘ, ਜੋ ਕਲ ਦੇ ਹਮਲੇ ਵਿਚ ਸ਼ਹੀਦ ਹੋ ਗਏ ਹਨ, ਦਾ ਅੰਤਮ ਸੰਸਕਾਰ ਮੰਜੀ ਸਾਹਿਬ ਦੇ ਬਾਹਰ, ਪਾਣੀ ਦੀ ਟੈਂਕੀ ਪਾਸ ਕੀਤਾ ਗਿਆ। ਸੰਤ ਭਿੰਡਰਾਂਵਾਲਿਆਂ ਦੇ ਜੋ ਚਾਰ ਸਿੰਘ ਸ਼ਹੀਦ ਹੋ ਗਏ ਸਨ,

ਉਨ੍ਹਾਂ ਦਾ ਅੰਤਮ ਸਸਕਾਰ ਲੰਗਰ ਦੇ ਬਾਹਰ ਵੱਲ ਕੀਤਾ ਗਿਆ।

ਹਾਲੇ ਅਸੀਂ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਹੀ ਬੈਠੇ ਸੀ ਕਿ ਦੋ ਪੱਤਰਕਾਰ ਦੋਸਤਾਂ ਦਾ ਫ਼ੋਨ ਆਇਆ ਕਿ ਛੇਤੀ ਤੋਂ ਛੇਤੀ ਕੰਪਲੈਕਸ ਵਿੱਚੋਂ ਨਿਕਲ ਆਓ। ਕਾਰਨ ਪੁੱਛਿਆ ਤਾਂ ਉਨ੍ਹਾਂ ਇਹੋ ਕਿਹਾ, "ਸਮਾਂ ਨਾਂ ਗੁਆਓ, ਫੌਰਨ ਚਲੇ ਆਓ।"

ਮੈਂ ਕਾਹਲੀ ਕਾਹਲੀ ਆਪਣੇ ਘਰ ਆ ਕੇ ਨਾਈਟ ਸੂਟ, ਤੌਲੀਆ, ਦੰਦਾਂ ਵਾਲਾ ਬੁਰਸ਼ ਅਤੇ ਪੇਸਟ ਆਦਿ ਲਏ ਅਤੇ ਅਸੀਂ ਕੰਪਲੈਕਸ ਤੋਂ ਬਾਹਰ ਆਏ।

ਅਸੀਂ ਘੰਟਾ ਘਰ ਵਾਲੇ ਪਾਸਿਓਂ ਸ਼ਨੀ ਮੰਦਰ ਤੋਂ ਥੋੜਾ ਜਿਹਾ ਹੀ ਅਗੇ ਆਏ ਕਿ ਕਟੜਾ ਆਹਲੂਵਾਲੀਆ ਵਲ ਖ਼ੂਬੀ ਰਾਮ ਹਲਵਾਈ ਦੀ ਦੁਕਾਨ ਅਗੇ ਸੀ. ਆਰ. ਪੀ. ਦੀ ਇਕ ਟੁਕੜੀ ਨੇ ਸਾਨੂੰ ਆਪਣੇ ਪਾਸ ਬੁਲਾ ਲਿਆ ਤੇ ਪੁੱਛਿਆ, "ਕਿਧਰੋਂ ਆਏ ਹੋ—ਕਿਥੇ ਜਾਣਾ ਹੈ" ਅਸੀਂ ਦੱਸਿਆ ਕਿ ਪੱਤਰਕਾਰ ਹਾਂ—ਆਪਣੇ ਕਰਫਿਊ ਪਾਸ ਦਿਖਾਏ। ਉਨ੍ਹਾਂ ਸਾਡੀ ਤਲਾਸ਼ੀ ਲਈ। ਇਸ ਸਮੇਂ ਦੌਰਾਨ ਸੀ. ਆਰ. ਪੀ. ਦੇ ਕਈ ਜਵਾਨ ਸਾਡੇ ਵੱਲ ਰਾਈਫਲਾਂ ਤਾਣ ਕੇ ਤਿਆਰ ਖੜ੍ਹੇ ਰਹੇ, ਜਿਵੇਂ ਹੁਣੇ ਸਾਨੂੰ ਗੋਲੀ ਨਾਲ ਉਡਾ ਦੇਣਗੇ। ਪਹਿਲੀ ਵਾਰ ਮੈਨੂੰ ਅਹਿਸਾਸ ਹੋਇਆ ਕਿ ਜਿਵੇਂ ਮੈਂ ਆਪਣੇ ਹੀ ਇਸ ਦੇਸ਼ ਵਿਚ ਗੁਲਾਮ ਹੋਵਾਂ। ਪੱਤਰਕਾਰਾਂ ਦਾ ਸਮਾਜ ਵਿਚ ਬੜਾ ਵੱਡਾ "ਸਟੇਟਸ" ਹੈ—ਆਦਰ ਮਾਣ ਹੈ—ਅਸੀਂ ਪੱਤਰਕਾਰ ਆਪਣੇ ਆਪ ਨੂੰ ਇਕ "ਵੀ. ਆਈ. ਪੀ." ਸਮਝਦੇ ਹਾਂ—ਸਾਡੇ ਨਾਲ ਵੀ ਇਹ ਸਲੂਕ-ਜਿਵੇਂ ਅਸੀਂ ਜਰਾਇਮ ਪੇਸ਼ਾ ਹੋਈਏ-ਕਿਸੇ ਹੋਰ ਦੇਸ਼ ਦੇ ਵਾਸੀ ਹੋਈਏ? ਕੀ ਸਿੱਖ ਸ਼ਖ਼ਸੀਅਤਾਂ ਦਾ ਇਸ ਦੇਸ਼ ਵਿਚ "ਸਟੇਟਸ" ਖ਼ਤਮ ਹੋ ਗਿਆ ਹੈ—ਹਰ ਸਿੱਖ ਭਾਵੇਂ ਉਹ ਕਿਤਨੀ ਵੀ ਵੱਡੀ ਪੱਦਵੀ ਜਾਂ ਅਹੁਦੇ ਤੇ ਹੈ—ਸ਼ੱਕੀ ਹੋ ਗਿਆ ਹੈ।

ਵਾਪਸ ਆ ਕੇ ਅਸੀਂ ਆਪਣੇ ਸਾਥੀਆਂ ਤੋਂ ਪੁੱਛਿਆ ਕਿ ਇਤਨੀ ਛੇਤੀ ਕਿਓਂ ਬੁਲਾ ਲਿਆ ਹੈ, ਤਾਂ ਉਨ੍ਹਾਂ ਕਿਹਾ, "ਪਤਾ ਲੱਗਾ ਹੈ ਕਿ ਸਰਕਾਰ ਨੇ ਪੰਜਾਬ ਨੂੰ ਆਸਾਮ ਬਨਾਉਣ ਦਾ ਫ਼ੈਸਲਾ ਕੀਤਾ ਹੈ। ਹੁਣ ਸਿੱਖਾਂ ਦਾ ਕਤਲੇਆਮ ਹੋਏਗਾ, ਖ਼ਾਸ ਕਰ ਜੋ ਵੀ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਲਾਗੇ ਦਿਸੇਗਾ, ਉਡਾ ਦਿੱਤਾ ਜਾਏਗਾ।" (ਇਹ ਗੱਲ ੩੦ ਘੰਟੇ ਪਿੱਛੋਂ ਸੱਚ ਹੀ ਨਿਕਲੀ।)

ਰਾਤ ਨੂੰ ਰੇਡੀਓ ਅਤੇ ਟੀ. ਵੀ. ਦੇ ਨੈੱਟਵਰਕ ਉਤੇ ਸ੍ਰੀਮਤੀ ਗਾਂਧੀ ਦਾ ਭਾਸ਼ਣ ਸੀ। ਸ੍ਰੀਮਤੀ ਗਾਂਧੀ ਦੀ ਤਕਰੀਰ ਤੋਂ ਇਉਂ ਜਾਪਦਾ ਸੀ ਕਿ ਛੇਤੀ ਹੀ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਜਾਏਗਾ ਅਤੇ ਪੰਜਾਬ ਦਾ ਮਸਲਾ ਹੱਲ ਕੀਤਾ ਜਾਏਗਾ। ਉਨ੍ਹਾਂ ਨੇ ਅਕਾਲੀ ਦਲ ਨੂੰ ਮੋਰਚਾ ਵਾਪਸ ਲੈਣ ਲਈ ਵੀ ਅਪੀਲ ਕੀਤੀ। (ਪਰ ਉਨ੍ਹਾਂ ਦੇ ਦਿਲ ਵਿਚ ਤਾਂ ਹੋਰ ਹੀ ਸੀ।)

ਫਿਰ ਰਾਤ ਦੀਆਂ ਖ਼ਬਰਾਂ ਅਨੁਸਾਰ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ ਸੀ। ਪੰਜਾਬ ਦੇ ਰਾਜਪਾਲ ਸ੍ਰੀ ਬੀ. ਡੀ. ਪਾਂਡੇ ਨੂੰ ਦੋ ਮਹੀਨੇ ਲਈ ਕੇਂਦਰੀ ਪ੍ਰਬੰਧਕ ਇਲਾਕੇ ਚੰਡੀਗੜ੍ਹ ਦਾ ਪ੍ਰਸਾਸ਼ਕ ਨਿਯੁਕਤ ਕੀਤਾ ਗਿਆ ਸੀ।

ਅੱਜ ਰਾਤ ਵੀ ਮੈਂ ਤੋਮਰ ਪਾਸ ਆ ਕੇ ਰਿਹਾ।

☆ ☆ ☆

# ਸੰਤ ਭਿੰਡਰਾਂਵਾਲਿਆਂ ਦੀ ਆਖ਼ਰੀ ਇੰਟਰਵੀਊ

**੩ ਜੂਨ. ੧੯੮੪**

ਅੱਜ ਬਾਕੀ ਪੱਤਰਕਾਰ ਸਾਥੀਆਂ ਨਾਲ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਗਏ। ਕਰਫਿਊ ਵਿਚ ਸਵੇਰੇ ੯ ਵਜੇ ਤੋਂ ੧੧ ਵਜੇ ਢਿਲ ਦਿੱਤੀ ਗਈ ਸੀ। ਅੱਜ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਗੁਰਪੁਰਬ ਸੀ ਪਰ ਦਹਿਸ਼ਤ ਅਤੇ ਕਰਫ਼ਿਊ 'ਚ ਦਿੱਤੀ ਗਈ ਢਿਲ ਬਾਰੇ ਬਹੁਤ ਲੋਕਾਂ ਨੂੰ ਪਤਾ ਨਾ ਹੋਣ ਕਰ ਕੇ ਬਹੁਤ ਹੀ ਘੱਟ ਸੰਗਤਾਂ ਸ੍ਰੀ ਦਰਬਾਰ ਸਾਹਿਬ ਆਈਆਂ।

ਅਸੀਂ ਸੰਤ ਲੌਂਗੋਵਾਲ ਅਤੇ ਸਰਦਾਰ ਟੌਹੜਾ ਨੂੰ ਮਿਲੇ। ਉਨ੍ਹਾਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ 'ਤੇ ਪਹਿਲੀ ਜੂਨ ਨੂੰ ਲੱਗੀਆਂ ਗੋਲੀਆਂ ਦੇ ਨਿਸ਼ਾਨ ਸੰਭਾਲ ਕੇ ਰੱਖੇ ਜਾਣਗੇ ਕਿਉਂਕਿ ਇਹ ਇਤਿਹਾਸ ਦਾ ਹਿੱਸਾ ਹਨ। ਸਰਦਾਰ ਟੌਹੜਾ ਨੇ ਕਿਹਾ ਹਰ ਸਿੱਖ ਇਨ੍ਹਾਂ ਗੋਲੀਆਂ ਦਾ ਬਦਲਾ ਲਏਗਾ। ਸੰਤ ਜੀ ਨੇ ਸ੍ਰੀਮਤੀ ਇੰਦਰਾ ਗਾਂਧੀ ਵੱਲੋਂ ਮੋਰਚਾ ਵਾਪਸ ਲੈਣ ਲਈ ਕੀਤੀ ਗਈ ਅਪੀਲ ਰੱਦ ਕਰ ਦਿੱਤੀ।

ਅੱਜ ਕੰਪਲੈਕਸ ਦੇ ਸਾਰੇ ਟੈਲੀਫ਼ੂਨ "ਡੈੱਡ" ਪਏ ਸਨ—ਸ਼ਾਇਦ ਕੱਟ ਦਿਤੇ ਗਏ ਸਨ।

ਇਧਰੋਂ ਵਿਹਲੇ ਹੋ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੰਤ ਭਿੰਡਰਾਂਵਾਲਿਆਂ ਵੱਲ ਗਏ। ਉਨ੍ਹਾਂ ਵਿਚ ਪਹਿਲਾਂ ਵਾਲੀ ਠਾਠ ਬਾਠ ਨਹੀਂ ਸੀ, ਉਦਾਸ ਸਨ। ਕਮਰੇ ਵਿਚ ਇਕ ਸਨਾਟਾ ਛਾਇਆ ਹੋਇਆ ਸੀ। ਸੰਤ ਜੀ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਬਿਆਨ ਦਿੱਤਾ, "ਸਾਨੂੰ ਭਰੋਸੇ ਯੋਗ ਵਸੀਲਿਆਂ ਤੋਂ ਖ਼ਬਰ ਮਿਲੀ ਹੈ ਕਿ ਸਰਕਾਰ ਕਲ੍ਹ ੪ ਜੂਨ ਨੂੰ ਸਾਨੂੰ ਹਥਿਆਰ ਜਮ੍ਹਾਂ ਕਰਾਉਣ ਲਈ ੨੪ ਘੰਟੇ ਦਾ ਨੋਟਿਸ ਦੇਵੇਗੀ ਅਤੇ ੫ ਜੂਨ ਨੂੰ ਅੰਮ੍ਰਿਤਸਰ, ਗੁਰਦਾਸਪੁਰ ਅਤੇ ਫ਼ੀਰੋਜ਼ਪੁਰ ਦੇ ਸਾਰੇ ਗੁਰਦੁਆਰਿਆਂ 'ਤੇ ਹਮਲਾ ਕਰੇਗੀ।" ਸੰਤ ਜੀ ਨੇ ਸਿੰਘਾਂ ਨੂੰ ਅਪੀਲ ਕੀਤੀ ਕਿ ਆਪਣੇ ਹਥਿਆਰ ਨਹੀਂ ਦੇਣੇ।

ਇਸ ਉਪਰੰਤ ਅਸੀਂ ਸ੍ਰੀ ਦਰਬਾਰ ਸਾਹਿਬ ਦੀਆਂ ਦੀਵਾਰਾਂ ਅਤੇ ਸੁਨਹਿਰੀ ਗੁਬੰਦ 'ਤੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਵੇਖੇ। ਕਈ ਥਾਵਾਂ ਤੇ ਇਨ੍ਹਾਂ ਨਿਸ਼ਾਨਾਂ ਦੁਆਲੇ ਲਾਲ ਰੰਗ ਨਾਲ ਗੋਲ ਦਾਇਰੇ ਲਾ ਕੇ "੧ ਜੂਨ ੧੯੮੪" ਲਿਖ ਦਿੱਤਾ ਗਿਆ ਸੀ।

ਢਾਈ ਤਿੰਨ ਵਜੇ ਬਾਕੀ ਪੱਤਰਕਾਰ ਚਲੇ ਗਏ। ਮੈਂ ਕੰਪਲੈਕਸ ਵਿਚ ਆਪਣੇ ਘਰ ਆ ਗਿਆ। ਖਾਣਾ ਅਸੀਂ ਗੁਰੂ ਨਾਨਕ ਨਿਵਾਸ ਹੀ ਖਾ ਆਏ ਸੀ। ਥੋੜ੍ਹੀ ਦੇਰ ਲਈ ਮੈਂ ਸੌਂ ਗਿਆ। ਮੇਰਾ ਸਾਥੀ ਪੱਤਰਕਾਰ ਪੀ. ਪੀ. ਐਸ. ਗਿੱਲ ਮੈਨੂੰ ਕਹਿ

ਗਿਆ ਸੀ ਕਿ "ਕੰਮ ਤਾਂ ਬਹੁਤਾ ਹੈ ਨਹੀਂ, ਕਰਫ਼ਿਊ ਲੱਗਾ ਹੈ—ਤੂੰ ਨਾ ਆਈਂ। ਮੈਂ ਸਾਰੀਆਂ ਖ਼ਬਰਾਂ ਆਪੇ ਭੇਜ ਲਵਾਂਗਾ ।"

ਪੰਜ ਕੁ ਵਜੇ ਮੈਂ ਉਠਿਆ । ਗਿੱਲ ਨੂੰ ਫੋਨ ਕਰਕੇ ਪੁੱਛਿਆ ਕਿ "ਕਰਫਿਊ ਵਿਚ ਸ਼ਾਮੀਂ ੫ ਤੋਂ ੯ ਵਜੇ ਤੱਕ ਢਿਲ ਹੈ, ਮੈਂ ਦਫ਼ਤਰ ਆਵਾਂ ?" ਉਸ ਨੇ ਦਸਿਆ ਕਿ "ਮੈਂ ਕੰਮ ਲਗਭਗ ਮੁਕਾ ਲਿਆ ਹੈ। ਤੂੰ ਇਕ ਕੰਮ ਕਰ, ਦਿੱਲੀ ਤੋਂ ਦੋ ਪੱਤਰਕਾਰ ਆਏ ਹਨ, ਜੋ ਸਾਡੇ ਹੀ ਵਿਸ਼ੇਸ਼ ਪ੍ਰਤੀਨਿਧ ਸ੍ਰੀ ਡੀ. ਆਰ. ਆਹੂਜਾ ਤੋਂ ਖਤ ਲੈ ਕੇ ਆਏ ਹਨ । ਤੂੰ ਦੋਵਾਂ ਨੂੰ ਸੰਤਾਂ ਨਾਲ ਮਿਲਾ ਦੇ ਅਤੇ ਪਹਿਲੀ ਜੂਨ ਦੀਆਂ ਲੱਗੀਆਂ ਗੋਲੀਆਂ ਦੇ ਨਿਸ਼ਾਨ ਵੀ ਵਿਖਾ ਦੇ ।" ਮੈਂ ਜਵਾਬ ਦਿੱਤਾ, "ਉਨ੍ਹਾਂ ਨੂੰ ਮੇਰੇ ਪਾਸ ਭੇਜ ਦਿਓ ।" ਮੈਂ ਹਾਲੇ ਤਿਆਰ ਹੀ ਹੋ ਰਿਹਾ ਸਾਂ ਕਿ ਟਾਈਮਜ਼ ਆਫ਼ ਇੰਡੀਆ ਦੇ ਸੁਭਾਸ਼ ਕਿਰਪੇਕਰ ਅਤੇ ਲੰਡਨ ਗਾਰਡੀਅਨ ਦੇ ਸ੍ਰੀ ਅਜੈ ਬੋਸ ਮੇਰੇ ਘਰ ਹੀ ਆ ਗਏ । (ਸੁਭਾਸ਼ ਦਾ ਕਹਿਣਾ ਗਲਤ ਹੈ ਕਿ ਉਹ ਸੰਤ ਭਿੰਡਰਾਂਵਾਲਿਆਂ ਨੂੰ ਮਿਲਣ ਵਾਲਾ ਆਖ਼ਰੀ ਪੱਤਰਕਾਰ ਹੈ ।) ਇਨ੍ਹਾਂ ਦੋਨਾਂ ਨੂੰ ਨਾਲ ਲੈ ਕੇ ਮੈਂ ਸ੍ਰੀ ਦਰਬਾਰ ਸਾਹਿਬ ਗਿਆ । ਪਹਿਲਾਂ ਉਨ੍ਹਾਂ ਨੂੰ ਦਰਸ਼ਨੀ ਡਿਉੜੀ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੱਗੀਆਂ ਗੋਲੀਆਂ ਦੇ ਨਿਸ਼ਾਨ ਦਿਖਾਏ । ਉਨ੍ਹਾਂ ਫੋਟੋ ਖਿੱਚੇ । ਕਈ ਸ਼ਰਧਾਲੂਆਂ ਤੋਂ ਪਹਿਲੀ ਤਾਰੀਖ ਦੇ ਹਮਲੇ ਦਾ ਪ੍ਰਤੀਕਰਮ ਪੁੱਛਿਆ । ਫਿਰ ਸ੍ਰੀ ਅਕਾਲ ਤਖ਼ਤ ਸਾਹਿਬ ਗਏ । ਪੌੜੀਆਂ ਚੜ੍ਹਣ ਵੇਲੇ ਭਿੰਡਰਾਂਵਾਲਿਆਂ ਦੇ ਖੜ੍ਹੇ ਪਹਿਰੇਦਾਰਾਂ ਨੇ ਸਾਡੀ ਸਭ ਦੀ ਬੁਰੀ ਤਰ੍ਹਾਂ ਤਲਾਸ਼ੀ ਲਈ । ਮੇਰੀ ਪੱਗ ਵੀ ਵੇਖੀ ਕਿ ਇਥੇ ਕੁਝ ਲੁਕਾਇਆ ਤਾ ਨਹੀਂ ਬਿਲਕੁਲ ਉਸੇ ਤਰ੍ਹਾਂ ਜਿਵੇਂ ਸੀ. ਆਰ. ਪੀ. ਅੱਜ ਕਲ੍ਹ ਸਿੱਖਾਂ ਦੀ ਤਲਾਸ਼ੀ ਲੈ ਕੇ ਉਨ੍ਹਾਂ ਨੂੰ ਪ੍ਰੇਸ਼ਾਨ ਕਰਦੀ ਹੈ । ਕੈਮਰੇ ਖੁਲ੍ਹਵਾ ਕੇ ਵੇਖੇ । ਮੈਨੂੰ ਆਪਣੇ ਇਕ ਪੱਤਰਕਾਰ ਸਾਥੀ ਮਹਿੰਦਰ ਸਿੰਘ ਦੀ ਗੱਲ ਯਾਦ ਆਈ । ਉਸ ਨੂੰ ਕਿਸੇ ਨੇ ਕਿਹਾ ਸੀ, "ਦਰਬਾਰ ਸਾਹਿਬ ਦੇ ਬਾਹਰ ਇੰਦਰਾ ਦੀ ਸੀ. ਆਰ. ਪੀ. ਖੜ੍ਹੀ ਹੈ ਅਤੇ ਅੰਦਰ ਭਿੰਡਰਾਂਵਾਲੇ ਦੀ । ਦੋਵੇਂ ਸੰਗਤਾਂ ਨੂੰ ਪ੍ਰੇਸ਼ਾਨ ਕਰਦੇ ਹਨ ।" ਮਹਿੰਦਰ ਇਹ ਗੱਲ ਸੰਤ ਜੀ ਨੂੰ ਦੱਸ ਵੀ ਆਇਆ ਸੀ, ਤੇ ਕਿਹਾ ਸੀ, "ਆਪਣੇ ਬੰਦਿਆਂ ਨੂੰ ਕਹੋ ਜ਼ਰਾ ਆਪਣਾ ਰਵੱਈਆ ਠੀਕ ਕਰਨ ।"

ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਗਏ। ਸੰਤ ਜੀ ੨੦-੨੫ ਸਿੰਘਾਂ ਨੂੰ ਭਾਸ਼ਣ ਦੇ ਰਹੇ ਸਨ ਅਤੇ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਰੋਕਣ ਲਈ ਉਨ੍ਹਾਂ ਨੂੰ ਪ੍ਰੇਰਣਾ ਦੇ ਰਹੇ ਸਨ । ਇਤਨੀ ਦੇਰ ਨੂੰ ਹਰਮਿੰਦਰ ਸਿੰਘ ਸੰਧੂ (ਸੰਧੂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦਾ ਜਨਰਲ ਸਕੱਤਰ ਸੀ, ਉਹ ਜਨਵਰੀ ੧੯੯੦ ਵਿਚ ਖਾੜਕੂਆਂ ਹੱਥੋਂ ਆਪਣੇ ਹੀ ਘਰ ਮਾਰਿਆ ਗਿਆ ਸੀ) ਮਿਲ ਗਿਆ । ਪੱਤਰਕਾਰ ਉਸ ਦੀ ਇੰਟਰਵਿਊ ਲੈਣ ਲੱਗੇ । ਸੰਧੂ ਨੇ ਪੰਜਾਬ ਵਿਚ ਫ਼ੌਜ ਭੇਜਣ ਦੀ ਨਿਖੇਧੀ ਕੀਤੀ । ਇਕ ਸਵਾਲ ਦੇ ਜਵਾਬ ਵਿਚ ਉਸ ਨੇ ਕਿਹਾ ਕਿ, "ਜੇਕਰ ਦੋਹਾਂ ਸੰਤਾਂ ਦੀ ਨਿੱਜੀ ਤੌਰ ਤੇ ਏਕਤਾ ਨਹੀਂ ਹੋ ਸਕਦੀ ਤਾਂ ਪੰਥ ਦੇ ਭਲੇ ਲਈ ਮਾਨਸਿਕ ਏਕਤਾ ਤਾਂ ਹੋ ਸਕਦੀ ਹੈ ।" ਅੱਜ ਤੋਂ ਪਹਿਲਾਂ ਉਹ ਸ਼੍ਰੋਮਣੀ ਅਕਾਲੀ ਦਲ ਦੇ ਲੀਡਰਾਂ

ਦੀ, ਵਿਸ਼ੇਸ਼ ਕਰਕੇ ਸੰਤ ਲੌਂਗੋਵਾਲ ਦੀ ਬੁਰੀ ਤਰ੍ਹਾਂ ਨੁਕਤਾਚੀਨੀ ਕਰਦਾ ਰਿਹਾ ਸੀ। ਅੱਜ ਉਸ ਦੇ ਰਵੱਈਏ ਵਿਚ ਹੈਰਾਨਕੁਨ ਤਬਦੀਲੀ ਸੀ।

ਪੱਤਰਕਾਰ ਫਿਰ ਸੰਤ ਭਿੰਡਰਾਂਵਾਲਿਆਂ ਨੂੰ ਮਿਲੇ। ਸੰਧੂ ਨੇ ਦੋ-ਭਾਸ਼ੀਏ ਦਾ ਕੰਮ ਕੀਤਾ। ਸਵਾਲ ਜਵਾਬ ਇਸ ਤਰ੍ਹਾਂ ਸਨ—

? ਪੰਜਾਬ ਵਿਚ ਫ਼ੌਜ ਭੇਜਣ ਬਾਰੇ ਤੁਹਾਡਾ ਪ੍ਰਤੀਕਰਮ ?

☆ ਇਹ ਸਿੱਖਾਂ ਨੂੰ ਦਬਾਉਣ ਲਈ ਭੇਜੀ ਗਈ ਹੈ।

? ਸੀ. ਆਰ. ਪੀ. ਤੇ ਫ਼ੌਜ ਵਿਚ ਕੋਈ ਫ਼ਰਕ ?

☆ ਕੋਈ ਫ਼ਰਕ ਨਹੀਂ—ਸਿਰਫ਼ ਨਾਂ ਦਾ ਹੀ ਫ਼ਰਕ ਹੈ—ਸੀ. ਆਰ. ਪੀ. ਵੀ ਸਿੱਖਾਂ ਨੂੰ ਦਬਾ ਰਹੀ ਹੈ, ਇਹ ਵੀ ਦਬਾਉਣਗੇ।

? ਦਰਬਾਰ ਸਾਹਿਬ 'ਤੇ ਪਹਿਲੀ ਜੂਨ ਨੂੰ ਲੱਗੀਆਂ ਗੋਲੀਆਂ ਦੇ ਨਿਸ਼ਾਨ ਵੇਖੇ ਹਨ—ਕੀ ਹੁਣ ਇਸ ਦੀ ਪ੍ਰਤੀਕ੍ਰਿਆ ਹੋਏਗੀ ?

☆ ਸਿੱਖ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਬਿਲਕੁਲ ਨਹੀਂ ਸਹਾਰ ਸਕਦੇ, ਇਸ ਦੀ ਪ੍ਰਤੀਕਿਰਿਆ ਜ਼ਰੂਰ ਹੋਏਗੀ।

? ਕੀ ਹੁਣ ਸਿੱਖ ਭਾਰਤ ਵਿਚ ਰਹਿ ਸਕਦੇ ਹਨ ?

☆ ਬਰਾਬਰ ਦੇ ਸ਼ਹਿਰੀ ਬਣ ਕੇ ਹੀ ਰਹਿ ਸਕਦੇ ਹਨ।

? ਕੀ ਸਿੱਖ ਭਾਰਤ ਨਾਲ ਰਹਿ ਸਕਦੇ ਹਨ ?

☆ ਸੱਚੀ ਗੱਲ ਹੈ ਕਿ ਹੁਣ ਰਹਿਣਾ ਔਖਾ ਹੈ।

? ਕੀ ਤੁਸੀਂ ਅਕਾਲੀ ਲੀਡਰਸ਼ਿਪ ਤੋਂ ਸੰਤੁਸ਼ਟ ਹੋ ?

☆ ਇਸ ਬਾਰੇ ਕੁਝ ਨਹੀਂ ਕਹਿਣਾ।

? ਰੱਬ ਨਾ ਕਰੇ, ਜੇ ਤੁਹਾਡੀ ਮੌਤ ਹੋ ਜਾਏ ਤਾਂ ਤੁਹਾਡਾ ਉਤਰਾਧਿਕਾਰੀ ਕੌਣ ਹੋਏਗਾ ?

☆ ਸਾਡੇ ਵਿਚ ਵੋਟਾਂ ਦਾ ਰਿਵਾਜ ਨਹੀਂ ਹੈ। ਜੋ ਵਿਅਕਤੀ ਯੋਗ ਹੋਏਗਾ, ਜਥੇ ਵਾਲੇ ਉਸ ਨੂੰ ਚੁਣ ਲੈਣਗੇ।

? ਕੀ ਤੁਸੀਂ ਵਿਦੇਸ਼ਾਂ ਤੋਂ ਆਪਣੇ ਮਿਸ਼ਨ ਦੀ ਪੂਰਤੀ ਲਈ ਮਦਦ ਲਓਗੇ ?

☆ ਸਿੱਖਾਂ ਦੇ ਹੱਕਾਂ ਲਈ ਜੇ ਕੋਈ ਦੇਸ਼ ਮਦਦ ਦੇਵੇਗਾ ਤਾਂ ਜ਼ਰੂਰ ਲਵਾਂਗੇ।

ਇਕ ਸਵਾਲ ਦੇ ਜਵਾਬ ਵਿਚ ਸੰਤ ਜੀ ਨੇ ਕਿਹਾ ਕਿ ਪਹਿਲੀ ਜੂਨ ਨੂੰ ਉਨ੍ਹਾਂ ਦੇ ਕਿਸੇ ਮੈਂਬਰ ਨੇ ਗੋਲੀ ਨਹੀਂ ਚਲਾਈ, ਜਦੋਂ ਪੁੱਛਿਆਂ ਗਿਆ "ਕਿਉਂ" ਤਾਂ ਕਿਹਾ "ਸਿੰਘ ਸਾਹਿਬਾਨ ਨੂੰ ਪੁਛੋ।" (ਸਿੰਘ ਸਾਹਿਬਾਨ ਨੇ ਇਕ ਅਪੀਲ ਰਾਹੀਂ ੩੦ ਅਪ੍ਰੈਲ ਨੂੰ ਕੰਪਲੈਕਸ ਅੰਦਰ ਗੋਲੀ ਚਲਾਉਣੀ ਤੇ ਤਸ਼ੱਦਦ ਕਰਨਾ ਮਨ੍ਹਾਂ ਕਰ ਦਿੱਤਾ ਸੀ—ਲੇਖਕ)

? ਕੀ ਤੁਸੀਂ ਸਿੰਘ ਸਾਹਿਬਾਨ ਦੇ ਕਲ ਦੇ ਆਦੇਸ਼ ਨਾਲ ਸਹਿਮਤ ਹੋ ਕਿ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਤੇ ਹੱਲਾ ਬੋਲ ਦਿੱਤਾ ਹੈ, ਦੁਸ਼ਟਾਂ ਦਾ ਨਾਸ਼ ਕਰ ਦਿਓ ?

☆ ਪੂਰੀ ਤਰ੍ਹਾਂ ਸਹਿਮਤ ਹਾਂ।

ਇਕ ਹੋਰ ਸਵਾਲ ਦੇ ਜਵਾਬ ਵਿਚ ਉਨ੍ਹਾਂ ਕਿਹਾ ਕਿ ਸਿੱਖ ਭਾਰਤ ਵਿਚ ਗੁਲਾਮ ਹਨ—ਅਸੀਂ ਗੁਲਾਮੀ ਦੀਆਂ ਜੰਜ਼ੀਰਾਂ ਕੱਟਣੀਆਂ ਹਨ ।

ਉਸ ਸਮੇਂ ਸੰਤ ਜੀ ਪਾਸ ਭਾਈ ਅਮਰੀਕ ਸਿੰਘ, ਭਾਈ ਰਛਪਾਲ ਸਿੰਘ, ਜਨਰਲ ਸੁਬੇਗ ਸਿੰਘ ਤੇ ਗਿਆਨੀ ਪੂਰਨ ਸਿੰਘ ਵੀ ਬੈਠੇ ਸਨ। ਸੰਤ ਜੀ ਨੇ ਜਨਰਲ ਸੁਬੇਗ ਸਿੰਘ ਦੀ ਪੱਤਰਕਾਰਾਂ ਨਾਲ ਜਾਣ ਪਛਾਣ ਕਰਾਈ ਤੇ ਦੱਸਿਆ, "ਇਨ੍ਹਾਂ ਨੇ ਮੁਕਤੀ ਬਾਹਨੀ ਫ਼ੌਜ ਬਣਾਈ ਸੀ ਅਤੇ ਬੰਗਲਾ ਦੇਸ਼ ਆਜ਼ਾਦ ਕਰਵਾਇਆ ਸੀ ।"

ਪੱਤਰਕਾਰਾਂ ਨੇ ਜਨਰਲ ਸਾਹਿਬ ਤੋਂ ਵੀ ਕਈ ਸਵਾਲ ਪੁਛੇ। ਜਨਰਲ ਸੁਬੇਗ ਸਿੰਘ ਨੇ ਕਿਹਾ, "ਜੇਕਰ ਜਨਰਲ ਸਪੈਰੋ ਕਾਂਗਰਸ 'ਚ ਸ਼ਾਮਲ ਹੋ ਸਕਦਾ ਹੈ ਤਾਂ ਮੈਂ ਸ਼੍ਰੋਮਣੀ ਅਕਾਲੀ ਦਲ 'ਚ ਸ਼ਾਮਲ ਕਿਉਂ ਨਹੀਂ ਹੋ ਸਕਦਾ।" ਉਨ੍ਹਾਂ ਕਿਹਾ ਕਿ "ਉਹ ਆਪਣੇ ਦੇਸ਼ ਲਈ ਅਨੇਕਾਂ ਲੜਾਈਆਂ ਲੜੇ ਹਨ। ਹੁਣ ਆਪਣੇ ਧਰਮ ਤੇ ਧਾਰਮਿਕ ਉੱਚ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ ਜਾਨ ਵਾਰ ਦਿਆਂਗਾ।" (ਜੋ ਉਨ੍ਹਾਂ ਸੱਚਮੁਚ ਵਾਰ ਦਿੱਤੀ)

ਇਤਨੇ ਨੂੰ ਕੁਝ ਸਿੰਘ ਲਾਗਲੀਆਂ ਉੱਚੀਆਂ ਇਮਾਰਤਾਂ ਤੇ ਪੋਜ਼ੀਸ਼ਨਾਂ ਲੈ ਕੇ ਬੈਠੇ ਫ਼ੌਜੀਆਂ ਨੂੰ ਦੂਰਬੀਨ ਨਾਲ ਵੇਖਣ ਲੱਗੇ। ਜਨਰਲ ਸੁਬੇਗ ਸਿੰਘ ਉਨ੍ਹਾਂ ਤੋਂ ਦੂਰਬੀਨ ਲੈ ਕੇ ਆਪ ਵੇਖਣ ਲੱਗੇ। ਅਸੀਂ ਵਾਪਸ ਆ ਗਏ।

ਉਦੋਂ ਅਸੀਂ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ ਕਿ ਸੰਤ ਜੀ ਨਾਲ ਸਾਡੀ ਇਹ ਆਖ਼ਰੀ ਮੁਲਾਕਾਤ ਹੈ।

ਮੈਂ ਘਰ ਆਇਆ। ਟੀ. ਵੀ. ਤੇ ਖ਼ਬਰਾਂ ਆ ਰਹੀਆਂ ਸਨ। ਮੁੱਖ ਖ਼ਬਰਾਂ ਮੈਂ ਨਾ ਸੁਣ ਸਕਿਆ ਪਰ ਇਹ ਜ਼ਰੂਰ ਸੁਣਿਆ ਕਿ ਸਾਰੇ ਪੰਜਾਬ ਵਿਚ ੩੬ ਘੰਟੇ ਦਾ ਕਰਫ਼ਿਊ ੯ ਵਜੇ ਲੱਗ ਰਿਹਾ ਹੈ। ਇਸ ਦੌਰਾਨ ਪੰਜਾਬ ਵਿਚ ਹਰ ਤਰ੍ਹਾਂ ਦੀਆਂ ਗੱਡੀਆਂ, ਬੱਸਾਂ—ਇਥੋਂ ਤਕ ਕਿ ਬੈਲ ਗੱਡੀਆਂ ਤੇ ਸਾਈਕਲਾਂ ਦੇ ਚਲਣ 'ਤੇ ਵੀ ਪਾਬੰਦੀ ਲੱਗਾ ਦਿੱਤੀ ਗਈ ਹੈ। ਗਵਰਨਰ ਦੇ ਸਲਾਹਕਾਰ ਡਾ: ਸਿੱਧੂ ਨੂੰ ਕੇਂਦਰ ਵਿਚ ਵਾਪਸ ਭੇਜ ਦਿੱਤਾ ਗਿਆ ਹੈ ਅਤੇ ਲੈ: ਜਨਰਲ ਰਣਜੀਤ ਦਿਆਲ ਨੇ ਗਵਰਨਰ ਪੰਜਾਬ ਦੇ ਸੁਰੱਖਿਆ ਸਲਾਹਕਾਰ ਵਜੋਂ ਚਾਰਜ ਸੰਭਾਲ ਲਿਆ ਹੈ। ਅਖ਼ਬਾਰਾਂ 'ਤੇ ਸੈਂਸਰ ਲੱਗਾ ਦਿੱਤੀ ਗਈ ਹੈ ਅਤੇ ਫ਼ੌਜੀ ਅਤੇ ਨੀਮ ਫ਼ੌਜੀ ਫੋਰਸਾਂ ਦੇ ਕਿਸੇ ਵੀ ਉਪਰੇਸ਼ਨ ਬਾਰੇ ਕੁਝ ਵੀ ਛਾਪਣ ਤੇ ਪਾਬੰਦੀ ਲੱਗਾ ਦਿੱਤੀ ਗਈ। ਕਰਫ਼ਿਊ ਕਾਰਨ ਅਗਲੇ ਦਿਨ ਅਖ਼ਬਾਰਾਂ ਨਹੀਂ ਆਉਣੀਆਂ ਸਨ। ਇਸ ਤੋਂ ਜਾਪਣ ਲੱਗਾ ਕਿ ਅੱਜ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਹੋਏਗਾ।

ਟੀ. ਵੀ. ਤੋਂ ਖ਼ਬਰਾਂ ਸੁਣ ਕੇ ਪਹਿਲਾਂ ਮੈਂ ਸੋਚਿਆ ਕਿ ਪਹਿਲੀ ਜੂਨ ਵਾਂਗ ਹੀ ਫ਼ੌਜ ਗੋਲੀਆਂ ਚਲਾਏਗੀ। ਘਰ ਹੀ ਰਹਿੰਦੇ ਹਾਂ। ਇਹ ਵੀ ਸੋਚਿਆ ਕਿ ਲਾਗੇ ਹੀ ਕਿਸੇ ਦੋਸਤ ਦੇ ਘਰ ਜਾ ਕੇ ਰਿਹਾ ਜਾਏ। ਹਾਲੇ ਕੁਝ ਸੋਚ ਹੀ ਰਿਹਾ ਸੀ ਕਿ ਮੇਰੇ ਪੱਤਰਕਾਰ ਸਾਥੀਆਂ, ਗਿੱਲ ਅਤੇ ਸ. ਗੁਰਦੀਪ ਸਿੰਘ ਦਾ ਫੋਨ ਆਇਆ ਕਿ "ਫੌਰਨ ਨਿਕਲ ਆ। ਆਪਣੇ ਲਈ ੨-੩ ਦਿਨਾਂ ਦੇ ਕਪੜੇ ਆਦਿ ਲੈ ਆ।"

ਉਨ੍ਹਾਂ ਨੂੰ ਚੰਡੀਗੜ੍ਹ ਤੋਂ ਸ: ਮਨਜੀਤ ਸਿੰਘ (ਹੁਣ ਅੰਮ੍ਰਿਤਸਰ ਵਿਖੇ ਰੋਜ਼ਾਨਾ ਜਨਸੱਤਾ ਦਾ ਪ੍ਰਤੀਨਿਧ) ਨੇ ਫੋਨ ਤੇ ਦਸਿਆ ਸੀ ਕਿ ਰਾਤੀਂ ਫ਼ੌਜ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦੀ ਸੰਭਾਵਨਾ ਹੈ। ਤੋਮਰ ਨੇ ਸੁਭਾਵਕ ਹੀ ਫੋਨ ਕੀਤਾ ਕਿ ਉਹ ਮੈਨੂੰ ਉਡੀਕ ਰਿਹਾ ਹੈ। ਉਪਰੋਂ-ਥਲੀ ਤਿੰਨ ਫ਼ੋਨ ਆਉਣ ਕਰਕੇ ਮੈਂ ਕੁਝ ਘਬਰਾ ਗਿਆ। ਕਾਹਲੀ ਕਾਹਲੀ ਕਪੜੇ ਪਹਿਨੇ—ਰਾਤ ਦੇ ਕਪੜੇ ਲਏ ਤੇ ਤੋਮਰ ਪਾਸ ਜਾਣ ਦੀ ਤਿਆਰੀ ਕੀਤੀ।

ਗੁਰਮੀਤ ਸਿੰਘ ਚੀਮਾ ਮੇਰੇ ਲਾਗਲੇ ਕਮਰੇ ਵਿਚ ਰਹਿੰਦਾ ਹੈ। ਉਹ ਹਾਲੇ ਘਰ ਨਹੀਂ ਆਇਆ ਸੀ। ਸੋਚਿਆ ਕਿ ਉਸ ਨੂੰ ਫਰਿਜ ਦੀ ਲੋੜ ਹੋਏਗੀ। ਮੈਂ ਫਰਿਜ ਚਲਦੀ ਰਹਿਣ ਦਿੱਤੀ। ਕੰਪਲੈਕਸ ਦੇ ਸਾਰੇ ਫ਼ੋਨ ਦੋ ਜੂਨ ਤੋਂ "ਡੈੱਡ" ਪਏ ਸਨ (ਕੱਟ ਦਿਤੇ ਗਏ ਸਨ) ਮੈਂ ਸੋਚਿਆ ਕਿ ਸੰਤ ਲੌਂਗੋਵਾਲ ਜਾਂ ਸਰਦਾਰ ਟੌਹੜਾ ਨੂੰ ਇਨ੍ਹਾਂ ਹਾਲਾਤਾਂ ਵਿਚ ਫ਼ੋਨ ਕਰਨ ਦੀ ਲੋੜ ਪੈ ਸਕਦੀ ਹੈ। ਇਸ ਲਈ ਚਾਬੀ ਆਪਣੇ ਗੁਆਂਢੀ ਭਾਈ ਹਰਚਰਨ ਸਿੰਘ ਜੀ (ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ) ਨੂੰ ਦੇ ਦਿੱਤੀ। ਇਸ ਤੋਂ ਪਹਿਲੋਂ ਮੈਂ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਸੁਨੇਹਾ ਭੇਜ ਦਿੱਤਾ ਸੀ ਕਿ "ਮੇਰਾ ਫ਼ੋਨ ਹਾਜ਼ਰ ਹੈ-ਜਦੋਂ ਚਾਹੋ ਵਰਤ ਲੈਣਾ।"

ਘਬਰਾਹਟ ਕਾਰਨ ਮੈਂ ਨਾ ਆਪਣੇ ਲਈ ਹੋਰ ਕਪੜੇ ਲੈ ਸਕਿਆ, ਨਾ ਹੀ ਛੋਟਾ ਮੋਟਾ ਕੀਮਤੀ ਸਮਾਨ ਚੁੱਕ ਸਕਿਆ। ਇਥੋਂ ਤੱਕ ਕਿ ਮੇਰੀ ਸੁਪਤਨੀ ਕੈਲਾਸ਼ ਜੋ ਹਿਮਾਚਲ ਵਿਚ ਅਧਿਆਪਕਾ ਹੈ ਅਤੇ ਹਰ ਐਤਵਾਰ ਅਤੇ ਛੁੱਟੀਆਂ ਵਿਚ ਇਥੇ ਆਉਂਦੀ ਰਹਿੰਦੀ ਹੈ, ਦੇ ਸਾਰੇ ਗਹਿਣੇ ਵੀ ਨਾ ਚੁੱਕ ਸਕਿਆ। (ਜੋ ਪਿੱਛੋਂ ਫ਼ੌਜੀਆਂ ਨੇ ਘਰ ਦੇ ਸਾਰੇ ਸਮਾਨ ਸਮੇਤ ਲੁੱਟ ਲਏ।)

ਸਕੂਟਰ ਸਟੈਂਡ ਤੋਂ ਆਪਣਾ ਸਕੂਟਰ ਲੈ ਕੇ ਮੈਂ ਇਧਰੋਂ ਨਿਕਲਿਆ। ਜਲ੍ਹਿਆਂ ਵਾਲੇ ਬਾਗ ਲਾਗੇ ਸੀ. ਆਰ. ਪੀ. ਨੇ ਰੋਕ ਲਿਆ। ਮੇਰੀ ਅਤੇ ਸਕੂਟਰ ਦੀ ਪੂਰੀ ਤਰ੍ਹਾਂ ਤਲਾਸ਼ੀ ਲਈ। ਮੈਂ ਘਰੋਂ ੮-੧੫ ਕੁ ਵਜੇ ਨਿਕਲਿਆ ਸੀ। ਥਾਂ-ਥਾਂ ਤਲਾਸ਼ੀ ਦਿੰਦਾ—ਪੌਣੇ ਨੌਂ ਵਜੇ ਤੋਮਰ ਪਾਸ ਪਹੁੰਚਿਆ।

ਰਾਤੀ ੧੧ ਵਜੇ ਦੇ ਕਰੀਬ ਸਾਰੇ ਸ਼ਹਿਰ ਦੇ ਫ਼ੋਨ ਕਟ ਦਿੱਤੇ ਗਏ। ਪਤਾ ਲੱਗਾ ਹੈ ਕਿ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦਾ ਪਾਣੀ ਅਤੇ ਬਿਜਲੀ ਵੀ ਕੱਟ ਦਿਤੀ ਗਈ ਹੈ। ਸਾਡਾ ਯਕੀਨ ਹੋਰ ਵੀ ਪੱਕਾ ਹੋ ਗਿਆ ਕਿ ਰਾਤ ਨੂੰ ਫ਼ੌਜ ਕੰਪਲੈਕਸ ਅੰਦਰ ਦਾਖ਼ਲ ਹੋਏਗੀ ਅਤੇ ਸ਼ਾਇਦ ਬੇਹੋਸ਼ ਕਰਨ ਵਾਲੀ ਗੈਸ ਦੀ ਵਰਤੋਂ ਕਰਕੇ ਕਥਿਤ ਖਾੜਕੂਆਂ ਨੂੰ ਗ੍ਰਿਫ਼ਤਾਰ ਕਰ ਲਏਗੀ।

* * *

# ਰਾਤ ਗੋਲੀਆਂ ਚੱਲਣ ਦੀ ਆਵਾਜ਼ ਆਉਂਦੀ ਰਹੀ

**੪ ਜੂਨ. ੧੯੮੪**

ਪਿਛਲੀ ਰਾਤ ਮੈਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਆਪਣਾ ਘਰ ਛੱਡ ਕੇ ਖਾਲੀ ਹੱਥ ਤੋਮਰ ਪਾਸ ਆ ਗਿਆ ਸੀ। ਤੋਮਰ ਨੂੰ ਪੱਤਰਕਾਰ ਵਜੋਂ ਜੋ ਕੈਨਾਲ ਕਾਲੋਨੀ ਵਿਖੇ ਸਰਕਾਰੀ ਕੋਠੀ ਅਲਾਟ ਹੋਈ ਸੀ ਉਹ ਸਦਰ ਥਾਣੇ ਤੋਂ ਸੇਂਟ ਫਰਾਂਸਿਸ ਸਕੂਲ ਲਾਗੇ, ਸਾਹਮਣੀ ਸੜਕ ਉਤੇ ਜੋ ਮਿਲਟਰੀ ਕੈਂਪ ਨੂੰ ਆਉਂਦੀ ਹੈ, ਕੈਂਟ ਦੇ ਬਿਲਕੁਲ ਲਾਗੇ ਹੈ।

ਸਵੇਰੇ ਸਵੇਰੇ ਉਠੇ ਤਾਂ ਦੂਰੋਂ ਗੋਲੀਆਂ ਚਲਣ ਦੀ ਆਵਾਜ਼ ਆਈ। ਸਾਫ਼ ਜਾਪਦਾ ਹੈ ਕਿ ਕੰਪਲੈਕਸ, ਜੋ ਇਥੋਂ ੨-੩ ਕਿਲੋਮੀਟਰ ਦੂਰ ਹੈ, ਵੱਲੋਂ ਇਹ ਆਵਾਜ਼ ਆ ਰਹੀ ਹੈ। ਕਈ ਘੰਟੇ ਇਹ ਆਵਾਜ਼ ਆਉਂਦੀ ਰਹੀ। ਫਿਰ ਦਿਨ ਦੇ ਰੌਲੇ ਵਿਚ ਗੁਆਚ ਗਈ। ਟੈਲੀਫੂਨ ਰਾਤ ਦੇ ਕੱਟੇ ਜਾ ਚੁੱਕੇ ਹਨ। ਕਰਫ਼ਿਊ ਲੱਗਾ ਹੋਇਆ ਹੈ। ਅਖ਼ਬਾਰ ਬੰਦ ਹਨ। ਇਸ ਲਈ ਕਿਸੇ ਨੂੰ ਕੁਝ ਪਤਾ ਨਹੀਂ ਕਿ ਕੀ ਹੋ ਰਿਹਾ ਹੈ। ਦਿਨੇ ਰੇਡੀਓ ਨੇ ਖ਼ਬਰ ਦਿੱਤੀ, "ਦਰਬਾਰ ਸਾਹਿਬ ਦੇ ਅੰਦਰੋਂ ਅਤਿਵਾਦੀਆਂ ਨੇ ਸਕਿਉਰਟੀ ਫ਼ੋਰਸਾਂ 'ਤੇ ਗੋਲੀ ਚਲਾਈ, ਜਿਸ ਦੇ ਜਵਾਬ ਵਿਚ ਉਹਨਾਂ ਨੇ ਆਤਮ ਰੱਖਿਆ ਲਈ ਗੋਲੀ ਚਲਾਈ।"

ਜਿਧਰ ਮੈਂ ਰਹਿੰਦਾ ਹਾਂ ਇਧਰ ਸਰਕਾਰੀ ਗੱਜ਼ਟਿਡ ਅਫ਼ਸਰ, ਜੱਜ ਜਾਂ ਪੁਲਿਸ ਦੇ ਅਫ਼ਸਰ ਰਹਿੰਦੇ ਹਨ। ਮੇਰਾ ਸਾਥੀ ਪੱਤਰਕਾਰ ਗਿੱਲ ਵੀ ਲਾਗੇ ਹੀ ਕੈਨਾਲ ਕਲੋਨੀ ਵਿਚ ਰਹਿੰਦਾ ਹੈ। ਇਧਰ ਕਰਫ਼ਿਊ ਦੀ ਇਤਨੀ ਸਖਤਾਈ ਨਹੀਂ ਹੈ। ਮੈਂ ਤੇ ਤੋਮਰ ਸ਼ਾਮ ਵੇਲੇ ਗਿੱਲ ਦੇ ਘਰ ਜਾ ਆਏ ਸੀ।

ਇਧਰੋਂ ਉਧਰੋਂ ਖ਼ਬਰ ਸੁਣੀ ਹੈ ਕਿ ਫ਼ੌਜ ਨੇ ਲਾਊਡ ਸਪੀਕਰ ਤੇ ਵਾਰ ਵਾਰ ਖਾੜਕੂਆਂ ਨੂੰ ਨੋਟਿਸ ਦਿੱਤਾ ਹੈ ਕਿ ਆਤਮ ਸਮਰਪਣ ਕਰ ਦੇਣ ਪਰ ਉਹਨਾਂ ਨਹੀਂ ਕੀਤਾ ਅਤੇ ਫ਼ੌਜ ਦਾ ਡੱਟ ਕੇ ਮੁਕਾਬਲਾ ਕਰ ਰਹੇ ਹਨ।

ਅਸੀਂ ਪੱਤਰਕਾਰ ਸਾਥੀ ਆਪਣੇ ਆਪਣੇ "ਸੋਰਸ" ਜਾਂ ਦੋਸਤ ਪੁਲਿਸ ਅਫ਼ਸਰਾਂ ਤੋਂ ਇਕੱਠੀ ਕੀਤੀ ਜਾਣਕਾਰੀ ਸਾਂਝੀ ਕਰਦੇ ਰਹੇ। ਕਿਸੇ ਨੇ ਦੱਸਿਆ ਕਿ ਕਈ ਦੋਧੀ ਦੁੱਧ ਲੈ ਕੇ ਆਏ ਸਨ ਜਿਨ੍ਹਾਂ ਨੂੰ ਕਰਫ਼ਿਊ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਫ਼ੌਜ ਨੇ ਗੋਲੀਆਂ ਨਾਲ ਉੱਡਾ ਦਿੱਤਾ। ਇਸ ਤਰ੍ਹਾਂ ਦਰਜਨਾਂ ਹੀ ਬੰਦੇ ਮਾਰੇ ਗਏ ਹਨ।

ਰਾਤੀਂ ਗੋਲੀਆਂ ਚੱਲਣ ਦੀ ਆਵਾਜ਼ ਆਉਣ ਲੱਗੀ ਤੇ ਸਾਰੀ ਰਾਤ ਹੀ ਆਉਂਦੀ ਰਹੀ। ਸਾਡੇ ਪਾਸ ਖ਼ਬਰਾਂ ਸੁਣਨ ਦਾ ਵਸੀਲਾ ਕੇਵਲ ਰੇਡੀਓ ਹੀ ਹੈ।

ਬੀ. ਬੀ. ਸੀ. ਅਤੇ ਪਾਕਿਸਤਾਨ ਰੇਡੀਓ ਸੁਣ ਸੁਣ ਕੇ ਹਾਲਾਤ ਬਾਰੇ ਜਾਇਜ਼ਾ ਲਗਾਉਂਦੇ ਰਹੇ ਹਾਂ। ਸਾਡਾ ਰੇਡੀਓ ਤਾਂ ਇਕ ਪਾਸੜ ਖ਼ਬਰਾਂ ਹੀ ਦਸ ਰਿਹਾ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਗੁਰਪੁਰਬ ਮਨਾਉਣ ਲਈ ਲਗਪਗ ਇਕ ਹਜ਼ਾਰ ਸਿੰਘਾਂ ਦਾ ਜਥਾ ਪਾਕਿਸਤਾਨ ਗਿਆ ਹੋਇਆ ਸੀ। ਉਸ ਨੇ ਅੱਜ ਮੁੜਨਾ ਸੀ। ਇਸੇ ਜਥੇ ਬਾਰੇ ਕੋਈ ਵੀ ਖ਼ਬਰ ਰੇਡੀਓ ਨੇ ਨਹੀਂ ਦਿੱਤੀ।

ਪਤਾ ਲੱਗਾ ਹੈ ਕਿ ਫ਼ੌਜ ਨੇ ਪਿਛਲੀ ਰਾਤ ਹੀ ਕੰਪਲੈਕਸ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਲਿਆ ਸੀ ਅਤੇ ਅੱਜ ਤੜਕੇ ੪-੫੦ ਵਜੇ ਅਚਾਨਕ ਫ਼ਾਇਰਿੰਗ ਸ਼ੁਰੂ ਕਰ ਦਿੱਤੀ ਗਈ ਸੀ।

✡ ✡ ✡

# ਅੱਗ ਦੇ ਗੋਲੇ ਦਿਖਾਈ ਦਿੰਦੇ ਹਨ

**੫ ਜੂਨ. ੧੯੮੪**

ਸਾਰੇ ਪੰਜਾਬ ਵਿਚ ਕਰਫ਼ਿਊ ਰਾਤ ਦੇ ੯ ਵਜੇ ਤੱਕ ਵਧਾ ਦਿੱਤਾ ਗਿਆ ਹੈ। ਗੱਡੀਆਂ ਆਦਿ ਦੇ ਚੱਲਣ ਤੇ ਪਾਬੰਦੀ ਵੀ ਵਧਾ ਦਿੱਤੀ ਗਈ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਗੁਰਪੁਰਬ ਮਨਾਉਣ ਲਈ ਲਗਪਗ ਇਕ ਹਜ਼ਾਰ ਸਿੰਘਾਂ ਦਾ ਜਥਾ ਪਾਕਿਸਤਾਨ ਗਿਆ ਹੋਇਆ ਸੀ। ਉਸਨੇ ਕਲ ਮੁੜਨਾ ਸੀ। ਰੇਡੀਓ ਨੇ ਖ਼ਬਰ ਦਿੱਤੀ ਹੈ ਕਿ ਇਸ ਜਥੇ ਨੂੰ ਦੋ ਦਿਨ ਹੋਰ ਰੋਕਣ ਲਈ ਪਾਕਿਸਤਾਨ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ।

ਰੇਡੀਓ ਨੇ ਖ਼ਬਰ ਦਿੱਤੀ ਹੈ "ਅੱਤਵਾਦੀਆਂ" ਨਾਲ ਦੋ ਤਰਫਾ ਗੋਲਾਬਾਰੀ ਵਿਚ ਇਕ ਜਵਾਨ ਮਾਰਿਆ ਗਿਆ ਹੈ ਅਤੇ ਅਨੇਕਾਂ ਜ਼ਖ਼ਮੀ ਹੋਏ ਹਨ-ਅੰਦਰ ਕੋਈ ਮਾਰਿਆ ਗਿਆ ਹੈ ਜਾਂ ਨਹੀਂ-ਇਸ ਬਾਰੇ ਕੋਈ ਪਤਾ ਨਹੀਂ।

ਤੋਮਰ ਦੇ ਕਈ ਸੀ. ਆਰ. ਪੀ. ਵਾਲੇ ਮਿੱਤਰ ਹਨ—ਇਕ ਫ਼ੌਜੀ ਕੈਪਟਨ ਵੀ। ਕੁਝ ਸੀ. ਆਰ. ਪੀ. ਵਾਲੇ ਉਸ ਦੇ ਘਰ ਆਏ—ਉਹ ਕਹਿਣ ਲੱਗੇ ਕੰਪਲੈਕਸ ਅੰਦਰ ੫੦-੬੦ ਆਦਮੀ ਤਾਂ ਮਾਰੇ ਹੀ ਗਏ ਹੋਣਗੇ।

ਸ਼ਾਮ ਨੂੰ ਸਾਡੀ ਇਸ ਕੋਠੀ ਵਾਲੀ ਅਤੇ ਛਾਉਣੀ ਤੋਂ ਕਚਹਿਰੀ ਵਾਲੀ ਸੜਕ (ਜੋ ਸਾਡੇ ਲਾਗੇ ਹੀ ਹੈ) ਰਾਹੀਂ ਅਨੇਕਾਂ ਟੈਂਕ ਅਤੇ ਬਖ਼ਤਰਬੰਦ ਗੱਡੀਆਂ ਕੰਪਲੈਕਸ ਵੱਲ ਗਈਆਂ ਹਨ—ਸੜਕ ਤੇ ਜਾ ਰਹੇ ਟੈਂਕਾਂ, ਬਖ਼ਤਰਬੰਦ ਗੱਡੀਆਂ ਦੇ ਸ਼ੋਰ ਨਾਲ ਵਾਤਾਵਰਨ ਵਿਚ ਇਕ ਸਨਾਟਾ ਜਿਹਾ ਛਾ ਗਿਆ ਹੈ।

ਰਾਤ ਨੂੰ ਗੋਲੀਆਂ ਚਲਣ ਦੀ ਆਵਾਜ਼ ਬੜੇ ਜ਼ੋਰ ਜ਼ੋਰ ਦੀ ਆਉਣ ਲੱਗੀ ਅਤੇ ੯ ਵਜੇ ਦੇ ਕਰੀਬ ਸਾਰੇ ਸ਼ਹਿਰ ਦੀ ਬਿਜਲੀ ਕੱਟ ਦਿੱਤੀ ਗਈ।

ਬੜੀ ਭਿਆਨਕ ਰਾਤ ਹੈ—ਅੱਧੀ ਤੋਂ ਵੱਧ ਰਾਤ ਬੀਤ ਚੁੱਕੀ ਹੈ—ਨੀਂਦ ਨਹੀਂ ਆ ਰਹੀ। ਆਵੇ ਵੀ ਕਿਵੇਂ—ਕੋਈ ਕਿਵੇਂ ਸੌਂ ਸਕਦਾ ਹੈ—ਦਰਬਾਰ ਸਾਹਿਬ ਇਥੋਂ ੨-੩ ਕਿਲੋਮੀਟਰ ਹੋਏਗਾ ਪਰ ਫਿਰ ਵੀ ਤੋਪਾਂ ਦੀ ਆਵਾਜ਼ ਬੜੇ ਜ਼ੋਰ ਨਾਲ ਆ ਰਹੀ ਹੈ। ਕਈ ਵਾਰੀ ਚੰਗਿਆੜੇ ਜਾਂ ਅੱਗ ਦੇ ਗੋਲੇ ਵੀ ਦਿਖਾਈ ਦੇਂਦੇ ਹਨ। ਅਸੀਂ ਕਈ ਵਾਰੀ ਡਰਦੇ ਡਰਦੇ ਕੋਠੇ ਦੀ ਛੱਤ 'ਤੇ ਚੜ੍ਹੇ ਹਾਂ—ਇਹ ਅੰਗਾਰੇ ਵੇਖਣ ਲਈ। ਤੋਪਾਂ, ਐਮ. ਐਮ. ਜੀ. ਅਤੇ ਐਲ. ਐਮ. ਜੀ. ਦੀ ਆਵਾਜ਼ ਸਾਫ਼ ਸੁਣਾਈ ਦੇ ਰਹੀ ਹੈ। ਫ਼ੌਜ ਵੱਲੋਂ ਬੜੀ ਹੀ ਤੇਜ਼ ਲਾਈਟ ਦੇ ਗੋਲੇ ਵੀ ਵਾਰ ਵਾਰ ਛੱਡੇ ਜਾ ਰਹੇ ਹਨ—ਪਿੱਛੋਂ ਇਕ ਦਮ ਤੋਪਾਂ, ਐਮ. ਐਮ. ਜੀ. ਅਤੇ ਐਲ. ਐਮ. ਜੀ. ਚੱਲਣ ਦੀ ਆਵਾਜ਼ ਆਉਂਦੀ ਹੈ। ਰੌਸ਼ਨੀ ਦੇ ਇਹ ਗੋਲੇ ਸ਼ਾਇਦ ਫ਼ੌਜੀਆਂ ਨੂੰ

ਠੀਕ ਨਿਸ਼ਾਨਾ ਲਗਾਉਣ ਲਈ ਸੇਧ ਦੇਣ ਵਾਸਤੇ ਛੱਡੇ ਗਏ ਹਨ।

ਰਾਤੀਂ ਰੇਡੀਓ ਨੇ ਖ਼ਬਰ ਦਿੱਤੀ ਸੀ ਕਿ ਸਾਰੇ ਪੰਜਾਬ ਵਿਚ ਕਰਫ਼ਿਊ ਤੇ ਹੋਰ ਪਾਬੰਦੀਆਂ ਕਲ ਸਵੇਰੇ ੯ ਵਜੇ ਤਕ ਵਧਾ ਦਿੱਤੀਆਂ ਹਨ।

ਰੇਡੀਓ ਨੇ ਦਸਿਆ ਕਿ ਫ਼ੌਜ ਵੱਲੋਂ ਲਾਊਡ ਸਪੀਕਰ 'ਤੇ ਕੰਪਲੈਕਸ ਦੇ ਵਾਸੀਆਂ ਨੂੰ ਦਿੱਤੇ ਗਏ ਨੋਟਿਸ 'ਤੇ ੧੭੦ ਦੇ ਕਰੀਬ ਬੰਦੇ ਬਾਹਰ ਆ ਗਏ ਹਨ। ਬੀ. ਬੀ. ਸੀ. ਫ਼ੌਜੀ ਕਾਰਵਾਈ ਬਾਰੇ ਬਹੁਤ ਖ਼ਬਰਾਂ ਦੇ ਰਿਹਾ ਹੈ।

ਲਗਭਗ ਸਾਰੀ ਰਾਤ ਸਾਹਮਣੀ ਸੜਕ 'ਤੇ ਫ਼ੌਜੀ ਗੱਡੀਆਂ ਦੀ ਆਵਾਜਾਈ ਲੱਗੀ ਰਹੀ ਹੈ। ਮਾਰੇ ਗਏ ਜਾਂ ਜ਼ਖ਼ਮੀ ਫ਼ੌਜੀਆਂ ਨੂੰ ਕੈਂਪ ਵਿਚ ਲਿਆਂਦਾ ਜਾ ਰਿਹਾ ਹੋਵੇਗਾ। ਰੱਬ ਹੀ ਜਾਣੇ ਕੀ ਗੱਲ ਹੈ।

ਆਪਣੇ ਘਰ ਹੀ ਸੁੰਨ ਹੋਏ ਬੈਠੇ ਹਾਂ। ਪਤਾ ਨਹੀਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਕੀ ਹੋ ਰਿਹਾ ਹੈ? ਸ਼ਹਿਰ ਦੇ ਵਾਸੀਆਂ ਦਾ ਕੀ ਹਾਲ ਹੋ ਰਿਹਾ ਹੈ? ਸਿੱਖਾਂ ਦਾ ਮਨ ਕਿੰਨਾ ਤੜਪ ਰਿਹਾ ਹੋਏਗਾ। ਇਹ ਸੋਚ ਮੈਂ ਪਰੇਸ਼ਾਨ ਹੋਈ ਜਾਂਦਾ ਹਾਂ।

ਤੋਮਰ ਤੇ ਉਸ ਪਾਸ ਕੰਮ ਕਰ ਰਿਹਾ ਮੁੰਡਾ (ਜੋ ਦਿਨੇ ਅਖ਼ਬਾਰਾਂ ਵੰਡਣ ਦਾ ਕੰਮ ਕਰਦਾ ਹੈ) ਹਿਮਾਚਲ ਪ੍ਰਦੇਸ਼ ਦੇ ਰਹਿਣ ਵਾਲੇ ਹਨ—ਉਹ ਕਹਿ ਰਹੇ ਹਨ, "ਆਜ ਤੋ ਘਮਸਾਨ ਕੀ ਲੜਾਈ ਹੋ ਰਹੀ ਹੈ। ਆਜ ਫ਼ੌਜ ਭਿੰਡਰਾਂਵਾਲੇ ਕੋ ਪਕੜ ਲੇਗੀ।" ਸ਼ਾਇਦ ਉਹ ਅੰਦਰੋ ਅੰਦਰ ਦਿਲ ਵਿਚ ਖੁਸ਼ ਵੀ ਹੋ ਰਹੇ ਹੋਣ ਤੇ ਮੇਰੇ ਕਾਰਨ ਦਿਲ ਦੀ ਗੱਲ ਨਹੀਂ ਆਖ ਰਹੇ।

ਸੁੰਨਸਾਨ ਰਾਤ ਵਿਚ ਗੋਲੀਆਂ ਦੀ ਆਵਾਜ਼ ਆ ਆ ਕੇ ਦਿਲ 'ਤੇ ਵੱਜਦੀ ਹੈ।

(ਸਰਕਾਰੀ ਸੂਤਰਾਂ ਅਨੁਸਾਰ ਰਾਤੀਂ ੮-੩੦ ਦੇ ਕਰੀਬ ਜਲ੍ਹਿਆਂ ਵਾਲਾ ਬਾਗ਼, 'ਬੀ' ਡਵੀਜ਼ਨ ਪੁਲਿਸ ਸਟੇਸ਼ਨ ਦੇ ਸਾਹਮਣੇ ਅਜੀਤ ਨਗਰ ਪਾਣੀ ਦੀ ਟੈਂਕੀ ਲਾਗਿਓਂ ਤੋਪਾਂ ਨਾਲ ਕੰਪਲੈਕਸ 'ਤੇ ਗੋਲੇ ਸੁੱਟੇ ਗਏ। ਗੁਰੂ ਰਾਮਦਾਸ ਸਰਾਂ ਦੇ ਪਿਛਲੇ ਪਾਸੇ ਵਾਲੀ ਪਾਣੀ ਦੀ ਵੱਡੀ ਟੈਂਕੀ, ਜਿਥੇ ਸਿੰਘਾਂ ਦੇ ਮੋਰਚੇ ਸਨ, ਰਾਤੀਂ ੯-੦੦ ਵਜੇ ਦੇ ਕਰੀਬ ਤੋੜ ਦਿੱਤੀ ਗਈ ਸੀ ਤੇ ਸਰਾਂ ਵਿਚ ਪਾਣੀ ਹੀ ਪਾਣੀ ਹੋ ਗਿਆ)

(ਕੋਈ ਦਸ ਵਜੇ ਦੇ ਕਰੀਬ ਕਮਾਓਂ, ਗਰਨੇਡੀਅਰ ਅਤੇ ਮਦਰਾਸ ਰਜਮੈਂਟਾਂ ਨੇ ਤੋਪਾਂ ਟੈਂਕਾਂ ਨਾਲ ਲੈਸ ਹੋ ਕੇ ਸਰਾਂ ਵਾਲੇ ਪਾਸਿਓਂ ਕੰਪਲੈਕਸ ਵਿਚ ਦਾਖ਼ਲ ਹੋ ਕੇ ਸਾਂਝਾ ਜ਼ੋਰਦਾਰ ਹਮਲਾ ਕੀਤਾ ਅਤੇ ਅੱਧੀ ਰਾਤ ਤਕ ਦੋਨੋਂ ਸਰਾਵਾਂ, ਸਮੁੰਦਰੀ ਹਾਲ, ਲੰਗਰ ਸ੍ਰੀ ਗੁਰੂ ਰਾਮਦਾਸ ਅਤੇ ਮੰਜੀ ਸਾਹਿਬ ਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਸੀ। ਇਧਰ ਜਿੱਤਨੇ ਵੀ ਅਕਾਲੀ ਲੀਡਰ, ਅਕਾਲੀ ਵਰਕਰ, ਆਲ ਇੰਡੀਆਂ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਮੈਂਬਰ ਅਤੇ ਯਾਤਰੀ ਜੋ ਸਰਾਂ ਵਿਚ ਠਹਿਰੇ ਹੋਏ ਸਨ, "ਕੈਪਚਰ" ਕਰ ਲਏ ਗਏ ਸਨ)।

✡ ✡ ✡

# ਇਸ ਰਾਤ ਮੈਂ ਰੋਟੀ ਨਾ ਖਾ ਸਕਿਆ

**੬ ਜੂਨ. ੧੯੮੪**

ਪਿਛਲੀ ਰਾਤ ਲਗਭਗ ਦੋ ਢਾਈ ਵਜੇ ਤੱਕ ਨੀਂਦ ਨਹੀਂ ਆਈ। ਅੱਖ ਲਗਦੀ ਵੀ ਤਾਂ ਤੋਪਾਂ ਦੇ ਗੋਲਿਆਂ ਦੀ ਜ਼ੋਰਦਾਰ ਆਵਾਜ਼ ਵਿਚ ਫਿਰ ਖੁਲ੍ਹ ਜਾਂਦੀ। ਦੂਜੇ ਸਾਹਮਣੀ ਸੜਕ 'ਤੇ ਸਾਰੀ ਰਾਤ ਫ਼ੌਜੀ ਗੱਡੀਆਂ ਦੀ ਆਵਾਜਾਈ ਨੇ ਹੀ ਰੌਲਾ ਪਾਈ ਰੱਖਿਆ। ਨੀਂਦ ਕਿਵੇਂ ਆਉਣੀ ਸੀ, ਹਰ ਸਮੇਂ, ਪਲ ਪਲ ਕੁਝ ਜਾਨਣ ਦੀ ਉਤਸੁਕਤਾ ਸੀ। ਅਸੀਂ ਬੀ. ਬੀ. ਸੀ. ਜਾਂ ਪਾਕਿਸਤਾਨ ਰੇਡੀਓ ਦਾ ਹਰ ਬੁਲਿਟਨ ਸੁਣਦੇ ਰਹੇ। ਅਕਾਸ਼ਬਾਣੀ ਤਾਂ ਸਿਰਫ਼ ਸਰਕਾਰ ਦੇ ਪੱਖ ਦੀਆਂ ਖ਼ਬਰਾਂ ਹੀ ਦੇ ਰਿਹਾ ਹੈ।

ਸਵੇਰੇ ਤੜਕੇ ਹੀ ਅੱਖ ਖੁਲ੍ਹੀ। ਗੋਲੀਆਂ ਦੀ ਆਵਾਜ਼ ਆ ਰਹੀ ਸੀ। ਰੇਡੀਓ ਸੁਣਿਆ, ਕਰਫ਼ਿਊ ਤੇ ਪਾਬੰਦੀਆਂ ਰਾਤੀਂ ੯ ਵਜੇ ਤਕ ਵਧਾ ਦਿੱਤੀਆਂ ਗਈਆਂ ਹਨ।

ਸਵੇਰ ਹੋਣ ਵੇਲੇ ਗੋਲੀਆਂ ਦੀ ਆਵਾਜ਼ ਕੁਝ ਘਟੀ ਹੈ। ਮਾਲੂਮ ਹੁੰਦਾ ਹੈ ਕਿ ਰਾਤੀਂ ਫ਼ੌਜ ਨੇ ਆਪਣਾ ਕੰਮ ਮੁਕਾ ਲਿਆ ਹੈ। ਰੇਡੀਓ ਸੁਣਿਆ—ਖ਼ਬਰ ਸੀ ਕਿ ਦੋ ਪਾਸੜ ਫ਼ਾਇਰਿੰਗ ਵਿਚ ਕਈ ਫ਼ੌਜੀ ਮਾਰੇ ਗਏ ਹਨ। ਸਾਰੀ ਰਾਤ ਦੋਨਾਂ ਪਾਸਿਓਂ ਫ਼ਾਇਰਿੰਗ ਹੁੰਦੀ ਰਹੀ ਹੈ।

ਦਿਨ ਵੇਲੇ ੯-੧੦ ਵਜੇ ਇਕ ਪੁਲਿਸ ਅਫ਼ਸਰ ਦੇ ਘਰ ਗਏ। ਉਸ ਤੋਂ ਸਾਰੇ ਹਾਲਾਤ ਬਾਰੇ ਪੁੱਛਿਆ, ਡਰਦੇ ਡਰਦੇ ਨੇ ਅਤੇ ਹੱਥ ਜੋੜਦਿਆਂ ਕਿਹਾ ਕਿ ਅੱਗੇ ਗੱਲ ਨਾ ਕਰਿਓ। ਉਸ ਦਸਿਆ ਕਿ ਰਾਤੀਂ ਫ਼ੌਜ ਸ੍ਰੀ ਦਰਬਾਰ ਸਾਹਿਬ ਤੋਪਾਂ ਟੈਂਕਾਂ ਨਾਲ ਅੰਦਰ ਦਾਖ਼ਲ ਹੋ ਗਈ ਹੈ। ਅੱਤਵਾਦੀ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਦੂਜੀ ਮੰਜ਼ਲ ਤੋਂ ਗੋਲੀਆਂ ਚਲਾ ਰਹੇ ਸਨ ਪਰ ਬਹੁਤ ਸਾਰੇ ਅੱਤਵਾਦੀ ਮਾਰੇ ਜਾ ਚੁੱਕੇ ਹਨ। ਫ਼ੌਜ ਨੇ ਦੋਵੇਂ ਸਰਾਵਾਂ ਅਤੇ ਤੇਜਾ ਸਿੰਘ ਸਮੁੰਦਰੀ ਹਾਲ ਫਤਹਿ ਕਰ ਕੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਹੈ ਅਤੇ ਸੰਤ ਲੌਂਗੋਵਾਲ ਅਤੇ ਸ: ਟੌਹੜਾ ਨੂੰ ਗ੍ਰਿਫ਼ਤਾਰ ਕਰ ਲਿਆ ਹੈ।

ਦੁਪਹਿਰ ਵੇਲੇ ਬੀ. ਬੀ. ਸੀ. ਨੇ ਖ਼ਬਰ ਦਿੱਤੀ ਹੈ ਕਿ ਫ਼ੌਜ ਦਰਬਾਰ ਸਾਹਿਬ ਦੇ ਅੰਦਰ ਦਾਖ਼ਲ ਹੋ ਗਈ ਹੈ ਅਤੇ ਸੰਤ ਲੌਂਗੋਵਾਲ ਅਤੇ ਸਰਦਾਰ ਟੌਹੜਾ ਨੂੰ ਹਿਰਾਸਤ 'ਚ ਲੈ ਲਿਆ ਗਿਆ ਹੈ।

ਅਕਾਸ਼ਬਾਣੀ ਨੇ ੧ ਵਜੇ ਅਤੇ ੧-੪੦ ਦੇ ਬੁਲਿਟਨ ਵਿਚ ਵੀ ਦੱਸਿਆ ਕਿ ਬਹੁਤ ਸਾਰੇ ਉਗਰਵਾਦੀ ਮਾਰੇ ਗਏ ਹਨ ਅਤੇ ਬਹੁਤਿਆਂ ਨੇ ਆਤਮ ਸਮਰਪਣ

ਕਰ ਦਿੱਤਾ ਹੈ। ਹਿੰਦੀ ਦੀਆਂ ਖ਼ਬਰਾਂ 'ਚ ੨-੧੦ ਵਜੇ ਦੱਸਿਆ ਗਿਆ ਕਿ ਸ਼ਾਮੀ ੩ ਤੋਂ ੫ ਵਜੇ ਤੱਕ ਕਰਫ਼ਿਊ ਵਿਚ ਢਿਲ ਦਿੱਤੀ ਗਈ ਹੈ। ਤੋਮਰ ਸੌਂ ਰਿਹਾ ਸੀ। ਮੈਂ ਉਸ ਨੂੰ ਉਠਾਇਆ ਕਿ ਚੱਲ ਕਿਤੇ ਚਲੀਏ, ਦੋ ਘੰਟੇ ਲਈ ਕਰਫ਼ਿਊ 'ਚ ਢਿੱਲ ਹੈ।

ਅਸੀਂ ਪੈਦਲ ਹੀ ਸ: ਗੁਰਦੀਪ ਸਿੰਘ (ਪੀ. ਟੀ. ਆਈ) ਦੇ ਘਰ ਟੇਲਰ ਰੋਡ ਗਏ। ਅਗੋਂ ਉਹ ਤੇ ਗਿੱਲ ਕਿਸੇ ਪੁਲਿਸ ਅਫ਼ਸਰ ਦੀ ਗੱਡੀ ਵਿਚ ਕੋਤਵਾਲੀ ਚੱਲੇ ਗਏ ਸਨ। ਥੋੜ੍ਹੀ ਦੂਰ ਤਕ ਅਸੀਂ ਵੀ ਲੋਕ ਸੰਪਰਕ ਵਿਭਾਗ ਦੀ ਗੱਡੀ ਵਿਚ ਆਏ ਸੀ। ਡਰਾਈਵਰ ਨੇ ਦੱਸਿਆ ਸੀ ਕਿ ਉਹ ਕਰਫ਼ਿਊ ਸਬੰਧੀ ਅਨਾਊਂਸਮੈਂਟ ਕਰਨ ਸ੍ਰੀ ਦਰਬਾਰ ਸਾਹਿਬ ਲਾਗੇ ਘੰਟਾ ਘਰ ਵਲ ਗਏ ਸਨ। ਫ਼ੌਜੀ ਦਰਬਾਰ ਸਾਹਿਬ ਦੇ ਅੰਦਰ-ਕੇਂਦਰੀ ਸਿੱਖ ਅਜਾਇਬ ਘਰ ਅਤੇ ਪ੍ਰਕਰਮਾ ਵਾਲੀ ਬਿਲਡਿੰਗ (ਜਿਥੇ ਮੇਰਾ ਘਰ ਸੀ) ਦੀ ਛੱਤ ਉਤੇ ਤੁਰੇ ਫਿਰਦੇ ਸਨ। ਅਕਾਲ ਤਖ਼ਤ ਨੂੰ ਅੱਗ ਲੱਗਾ ਦਿੱਤੀ ਗਈ ਹੈ। ਬੜਾ ਹੀ ਧੂੰਆਂ ਨਿਕਲ ਰਿਹਾ ਹੈ। ਬਾਹਰ ਟੈਂਕ ਹੀ ਟੈਂਕ ਹਨ।

ਕਿਸੇ ਪੁਲਿਸ ਅਫ਼ਸਰ ਤੋਂ ਪਤਾ ਲੱਗਾ ਕਿ ਸੰਤ ਭਿੰਡਰਾਂਵਾਲਿਆਂ ਨੂੰ ਸ਼ਾਮੀਂ ੫ ਵਜੇ ਤਕ ਦਾ ਸਮਾਂ ਦਿੱਤਾ ਗਿਆ ਹੈ ਕਿ ਆਤਮ ਸਮਰਪਣ ਕਰ ਦੇਣ।

ਸਾਡੇ ਪਾਸ ਤਾਂ ਸਮਾਂ ਨਹੀਂ ਸੀ ਕਿ ਪੈਦਲ ਕੋਤਵਾਲੀ ਵੱਲ ਜਾ ਕੇ ਕਰਫ਼ਿਊ ਲੱਗਣ ਤੋਂ ਪਹਿਲਾਂ ਵਾਪਸ ਆ ਜਾਂਦੇ। ਸ. ਗੁਰਦੀਪ ਸਿੰਘ ਦੇ ਘਰੋਂ ਹੀ ਅਸੀਂ ਪੈਦਲ ਵਾਪਸ ਮੁੜ ਆਏ।

ਰਾਤ ਨੂੰ ਗਿੱਲ ਤੋਮਰ ਵੱਲ ਆਇਆ। ਉਸ ਨੇ ਦੱਸਿਆ ਕਿ ਉਹ ਤੇ ਗੁਰਦੀਪ ਕੰਪਲੈਕਸ ਤਕ ਜਾ ਆਏ ਹਨ। ਸਿੰਘਾਂ ਦੀਆਂ ਲਾਸ਼ਾਂ ਟਰੱਕ ਵਿਚ ਇਉਂ ਭਰੀਆਂ ਸਨ ਜਿਵੇਂ ਧੋਬੀਆਂ ਨੇ ਕਪੜੇ ਧੋ ਕੇ ਉਨ੍ਹਾਂ ਦਾ ਢੇਰ ਲੱਗਾ ਦਿੱਤਾ ਹੋਵੇ। ਇਕ ਟਰੱਕ ਵਿਚ ੩੮ ਸਿੰਘਾਂ ਦੀਆਂ ਲਾਸ਼ਾਂ ਸਨ। ਸੈਂਕੜੇ ਲੋਕੀ ਮਾਰੇ ਜਾ ਚੁੱਕੇ ਹਨ। ਉਸ ਦੱਸਿਆ ਕਿ ਸ. ਗੁਰਚਰਨ ਸਿੰਘ (ਸਾਬਕਾ ਸਕੱਤਰ ਸ਼੍ਰੋਮਣੀ ਅਕਾਲੀ ਦਲ) ਅਤੇ ਸ. ਬੱਗਾ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਮਾਰੇ ਗਏ ਹਨ। ਗਿੱਲ ਨੇ ਮੈਨੂੰ ਦੱਸਿਆ ਕਿ ਮੇਰੇ ਕਵਾਟਰ ਵੱਲ ਘੰਟਾ ਘਰ ਵਾਲੇ ਪਾਸੇ ਦਰਬਾਰ ਸਾਹਿਬ ਦਾ ਬਾਹਰਲਾ ਪਾਸਾ ਤੋਪਾਂ ਦੇ ਗੋਲਿਆਂ ਨਾਲ ਕਾਲਾ ਹੋਇਆ ਪਿਆ ਹੈ। ਅਕਾਲ ਤਖ਼ਤ ਤੋਂ ਬੜਾ ਹੀ ਸੰਘਣਾ ਧੂੰਆਂ ਨਿਕਲ ਰਿਹਾ ਹੈ। ਪੱਤਰਕਾਰ ਹੋਣ ਦੇ ਨਾਤੇ ਤੁਸੀਂ ਇਹ ਚੀਜ਼ ਮਿਸ ਕਰ ਗਏ, ਜੋ ਉਧਰ ਨਹੀਂ ਗਏ, ਇਹ ਸੀਨ ਵੇਖਣ ਵਾਲਾ ਹੀ ਸੀ।

ਗਿੱਲ ਨੇ ਦੱਸਿਆ ਕਿ ਹਾਲ ਬਾਜ਼ਾਰ ਵਿਚ ਸੜਕ 'ਤੇ ਸਫ਼ੈਦੀ ਨਾਲ ਹਿੰਦੂਆਂ ਨੇ ਫ਼ੌਜ ਦਾ ਸਵਾਗਤ ਕਰਨ ਲਈ ਮੋਟੇ ਅੱਖਰਾਂ ਵਿਚ "Welcome To Indian Army" (ਭਾਰਤੀ ਫ਼ੌਜ ਨੂੰ ਜੀ ਆਇਆ) ਲਿਖਿਆ ਸੀ, ਉਸ ਨੇ ਦੱਸਿਆ ਕਿ ਹਾਲ ਬਾਜ਼ਾਰ ਤਕ ਟੈਂਕ ਤੇ ਬਖ਼ਤਰਬੰਦ ਗੱਡੀਆਂ ਖੜ੍ਹੀਆਂ ਹਨ। ਸੰਤ ਭਿੰਡਰਾਂਵਾਲਿਆਂ ਬਾਰੇ ਹਾਲੇ ਕੁਝ ਪਤਾ ਨਹੀਂ ਲੱਗਾ।

ਗਿੱਲ ਨੇ ਦੱਸਿਆ ਕਿ ਜਨੂਨੀ ਹਿੰਦੂ ਬੜੀਆਂ ਖ਼ੁਸ਼ੀਆਂ ਮਨਾ ਰਹੇ ਹਨ। ਫ਼ੌਜੀਆਂ

ਨੂੰ ਲੱਡੂ, ਪੂਰੀਆਂ ਕੜਾਹ ਆਦਿ ਵੰਡ ਰਹੇ ਹਨ। ਫ਼ੌਜੀਆਂ ਨੂੰ ਮੁਬਾਰਕਾਂ ਦੇ ਰਹੇ ਹਨ। ਗਲੇ ਵਿਚ ਹਾਰ ਪਾ ਰਹੇ ਹਨ। ਕੰਪਲੈਕਸ ਵਿੱਚੋਂ ਦੋ ਫ਼ੌਜੀਆਂ ਦੀਆਂ ਲਾਸ਼ਾਂ ਆਈਆਂ, ਕੁਝ ਹਿੰਦੂਆਂ ਨੇ ਉਨ੍ਹਾਂ ਦੇ ਪੈਰੀਂ ਹੱਥ ਲਗਾਇਆ।

ਉਸ ਦੱਸਿਆ ਕਿ ਕੁਝ ਫ਼ੌਜੀ ੧੨ ਕੁ ਨੌਜਵਾਨਾਂ ਨੂੰ ਜਿਨ੍ਹਾਂ ਦੀਆਂ ਪੱਗਾਂ ਲਥੀਆਂ ਸਨ, ਸਿਰ ਦੇ ਵਾਲ ਖੁਲ੍ਹੇ ਸਨ, ਗਾਲ੍ਹਾਂ ਕਢਦੇ ਹੋਏ ਕੋਤਵਾਲੀ ਲੈ ਕੇ ਆਏ, ਉਥੇ ਤਪਦੇ ਪੱਕੇ ਫ਼ਰਸ਼ 'ਤੇ ਗੋਡਿਆਂ ਪਰਨੇ ਲੰਮੇ ਪਾ ਕੇ ਲੋਕਾਂ ਸਾਹਮਣੇ ਹੀ ਟਾਰਚਰ ਕਰਨ ਲੱਗੇ, "ਸਾਲੇ ਬਤਾਓ, ਭਿੰਡਰਾਂਵਾਲਾ ਕਹਾਂ ਹੈ ?" ਕਿਸੇ ਨੂੰ ਹਿੰਮਤ ਨਹੀਂ ਸੀ ਕਿ ਕੋਲ ਖੜ੍ਹੋ ਸਕਦਾ ਜਾਂ ਫ਼ੌਜੀਆਂ ਨੂੰ ਕੁਝ ਪੁਛ ਸਕਦਾ। (ਇੰਡੀਆ ਟੂਡੇ ਦੇ ਪੱਤਰਕਾਰ ਸ੍ਰੀ ਸ਼ੇਖਰ ਗੁਪਤਾ ਵੀ ਇਥੇ ਹਾਜ਼ਰ ਸਨ, ਉਨ੍ਹਾਂ ਇਸ ਸੀਨ ਬਾਰੇ ਕੁਝ ਨਹੀਂ ਲਿਖਿਆ)।

ਉਸ ਦੱਸਿਆ ਕਿ ਫ਼ੌਜੀ ਖ਼ਾਸ ਕਰ ਕੇ ਕਮਾਂਡੋ ਬਹੁਤ ਮਾਰੇ ਗਏ ਹਨ।

ਇਸ ਰਾਤ ਮੈਂ ਰੋਟੀ ਨਾ ਖਾ ਸਕਿਆ। ਅਗਲੇ ਦਿਨ ਗਿੱਲ ਨੇ ਦੱਸਿਆ ਕਿ ਉਨ੍ਹਾਂ ਦੇ ਸਾਰੇ ਟੱਬਰ ਨੇ ਵੀ ਰਾਤੀਂ ਖਾਣਾ ਨਹੀਂ ਖਾਧਾ। ਸਾਰੀ ਰਾਤ ਮੇਰੀਆਂ ਅੱਖਾਂ ਅੱਗੇ ਸਾਰਾ ਸੀਨ ਵਾਰ ਵਾਰ ਆਉਂਦਾ ਰਿਹਾ ਕੰਪਲੈਕਸ ਵਲ ਜਿਹੜੇ ਸਿੰਘ ਜਾ ਆਏ ਹਨ, ਉਨ੍ਹਾਂ ਦਾ ਵੀ ਇਹੋ ਹਾਲ ਹੋਇਆ ਹੋਵੇਗਾ।

(ਸਰਕਾਰੀ ਸੂਤਰਾਂ ਅਨੁਸਾਰ ੫ ਅਤੇ ੬ ਜੂਨ ਦੀ ਦਰਮਿਆਨੀ ਸਾਰੀ ਰਾਤ ਦੋਨੋਂ ਪਾਸਿਆਂ ਤੋਂ ਜ਼ੋਰਦਾਰ ਫ਼ਾਇਰਿੰਗ ਹੁੰਦੀ ਰਹੀ। ਤੋਪਾਂ, ਟੈਂਕਾਂ ਤੇ ਨਵੀਨ ਹਥਿਆਰਾਂ ਨਾਲ ਲੈਸ ਹੋ ਕੇ ਪਿਛਲੀ ਰਾਤ ਫ਼ੌਜ ਸ੍ਰੀ ਦਰਬਾਰ ਸਾਹਿਬ ਅੰਦਰ ਦਾਖ਼ਲ ਹੋ ਗਈ ਸੀ। ਪ੍ਰਕਰਮਾ ਵਿਚ ਟੈਂਕ ਚਲੇ ਗਏ ਸਨ। ਫ਼ੌਜ ਦਾ ਖ਼ਿਆਲ ਸੀ ਕਿ ਸੰਤ ਭਿੰਡਰਾਂਵਾਲੇ ਸੁਨਹਿਰੀ ਮੰਦਰ ਅੰਦਰ ਚਲੇ ਗਏ ਹਨ, ਇਸ ਲਈ ਸਮੁੰਦਰੀ ਫ਼ੌਜ ਦੇ ੨੦ "ਡਾਈਵਰਜ਼" (ਗੋਤਾ ਖੋਰ) ਵੀ ਪਾਵਨ ਸਰੋਵਰ ਵਿਚ ਉਤਾਰੇ ਸਨ, ਜੋ ਸਾਰੇ ਹੀ ਸਿੰਘਾਂ ਨੇ ਗੋਲੀ ਨਾਲ ਉਡਾ ਦਿੱਤੇ। ਅਕਾਲ ਤਖ਼ਤ ਵੱਲ ੬੦ ਕਮਾਂਡੋ ਭੇਜੇ ਗਏ ਸਨ, ਇਨ੍ਹਾਂ ਵਿੱਚੋਂ ਸਿੰਘਾਂ ਨੇ ਪਹਿਲੇ ਹੀ ਹੱਲੇ ਨਾਲ ੫੯ ਉੱਡਾ ਦਿੱਤੇ ਸਨ। ਇਸ ਤੇ ਗੁੱਸਾ ਖਾਕੇ ਹੀ ਫ਼ੌਜ ਨੇ ਤੋਪਾਂ ਟੈਂਕਾਂ ਆਦਿ ਨਾਲ ਸ੍ਰੀ ਅਕਾਲ ਤਖ਼ਤ 'ਤੇ ਜ਼ੋਰਦਾਰ ਹੱਲਾ ਕੀਤਾ। ਇਥੇ ਬੰਬ ਵੀ ਸੁੱਟੇ ਗਏ (ਕਿਹਾ ਜਾਂਦਾ ਹੈ ਕਿ ੬ ਜੂਨ ਸਵੇਰੇ ੯-੩੦ ਦੇ ਕਰੀਬ ਅਕਾਲ ਤਖ਼ਤ ਤੋਂ ਫ਼ੌਜ ਦਾ ਵਿਰੋਧ ਖ਼ਤਮ ਹੋ ਗਿਆ। ਬਾਕੀ ਸਾਰੇ ਕੰਪਲੈਕਸ ਦੇ ਉਤੇ ਤਾਂ ਫ਼ੌਜ ਪਹਿਲਾਂ ਹੀ ਕਬਜ਼ਾ ਕਰ ਚੁੱਕੀ ਸੀ)।

✡ ✡ ✡

# ਸਿੱਖ ਹਿਰਦੇ ਛਲਣੀ ਹੋ ਗਏ

**੮ ਜੂਨ, ੧੯੮੪**

ਸਵੇਰੇ ਪੰਜ ਕੁ ਵਜੇ ਉਠਿਆ। ਪਿਛਲੇ ਹਫ਼ਤੇ ਤੋਂ ਰੋਜ਼ ਵਾਂਗ ਖ਼ਬਰਾਂ ਸੁਣਨ ਦੀ ਉਤਸੁਕਤਾ ਨਾਲ ਰੇਡੀਓ ਲਾਇਆ। ਜਲੰਧਰ ਤੋਂ ਸ਼ਬਦ ਕੀਰਤਨ ਦਾ ਪ੍ਰੋਗਰਾਮ ਆ ਰਿਹਾ ਸੀ। ਇਹ ਕੀ ? ਮੈਂ ਸੋਚਿਆ ਕਿ ਕਿਤੇ ਸ੍ਰੀ ਦਰਬਾਰ ਸਾਹਿਬ ਤੋਂ ਤਾਂ ਕੀਰਤਨ ਰੀਲੇਅ ਨਹੀਂ ਕੀਤਾ ਜਾ ਰਿਹਾ।

ਮੇਰੀ ਸੋਚ ਠੀਕ ਸਾਬਤ ਹੋਈ। ੫-੪੫ ਵਜੇ ਦੇ ਕਰੀਬ ਅਰਦਾਸ ਸ਼ੁਰੂ ਹੋਈ ਪਰ ਅਰਦਾਸੀਆ ਸ੍ਰੀ ਦਰਬਾਰ ਸਾਹਿਬ ਦਾ ਨਹੀਂ ਲਗਦਾ ਸੀ। ਮੈਂ ਪਿਛਲੇ ੫ ਸਾਲ ਤੋਂ ਕੰਪਲੈਕਸ ਵਿਚ ਰਹਿ ਰਿਹਾ ਹਾਂ। ਸ੍ਰੀ ਦਰਬਾਰ ਸਾਹਿਬ ਦੇ ਸਾਰੇ ਸਿੰਘ ਸਾਹਿਬਾਨ, ਰਾਗੀ ਸਿੰਘਾਂ ਅਤੇ ਅਰਦਾਸੀਏ ਸਿੰਘਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਅਤੇ ਉਹਨਾਂ ਦੀ ਆਵਾਜ਼ ਪਹਿਚਾਣਦਾ ਹਾਂ। ਅੱਜ ਆਵਾਜ਼ ਵਿਚ ਪਹਿਲਾਂ ਵਰਗੀ ਮਿਠਾਸ ਨਹੀਂ ਸੀ। ਸ਼ਬਦ ਕੀਰਤਨ ਵੀ ਹਜ਼ੂਰੀ ਰਾਗੀਆਂ ਦਾ ਨਹੀਂ ਲੱਗਦਾ ਸੀ। ਸ਼ਾਇਦ ਮਿਲਟਰੀ ਦੇ ਰਾਗੀਆਂ ਨੇ ਸ਼ਬਦ ਕੀਰਤਨ ਕੀਤਾ ਹੋਵੇ ਅਤੇ ਮਿਲਟਰੀ ਦਾ ਗ੍ਰੰਥੀ ਅਰਦਾਸ ਕਰ ਰਿਹਾ ਹੋਵੇ। ਅਰਦਾਸੀਆ ਅਰਦਾਸ ਕਰਦਾ ਜਦੋਂ 'ਬੋਲੋ ਜੀ ਵਾਹਿਗੁਰੂ' ਕਹਿੰਦਾ ਤਾਂ ਹੁੰਗਾਰੇ ਵਿਚ ਕੋਈ ਵੀ 'ਵਾਹਿਗੁਰੂ' ਨਾ ਕਹਿੰਦਾ। ਇਸ ਤੋਂ ਸਪੱਸ਼ਟ ਸੀ ਕਿ ਉਥੇ ਸੰਗਤਾਂ ਨਹੀਂ ਸਨ।

ਅਰਦਾਸ ਖ਼ਤਮ ਹੋਣ ਵੇਲੇ ਕਿਹਾ ਗਿਆ ਕਿ ਜੋ ਕੁਝ ਵੀ ਵਾਪਰਿਆ ਹੈ ਪਰਮਾਤਮਾਂ ਦੀ ਮਰਜ਼ੀ ਅਨੁਸਾਰ ਹੀ ਹੋਇਆ ਹੈ। ਸਾਡੀਆਂ ਸਭ ਦੀਆਂ ਭੁੱਲਾਂ ਖਿਮਾਂ ਕਰਨਾ, 'ਜੋ ਕਿਛੁ ਹੋਇਆ ਤੇਰਾ ਭਾਣਾ—ਜੇ ਤੂੰ ਕਰੇਂ ਪਰਵਾਨ।'

ਪਿੱਛੋਂ ਅਨਾਊਂਸਰ ਨੇ ਦੱਸਿਆ ਕਿ ਅੱਜ ਤੋਂ ਆਕਾਸ਼ਬਾਣੀ ਜਲੰਧਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਹਰ ਰੋਜ਼ ਸਵੇਰੇ ੪-੩੦ ਤੋਂ ੬-੦੦ ਵਜੇ ਤਕ ਅਤੇ ਸ਼ਾਮੀ ੫-੦੦ ਤੋਂ ੫-੩੦ ਤਕ ਸ਼ਬਦ ਕੀਰਤਨ ਦਾ ਸਿੱਧਾ ਪ੍ਰੋਗਰਾਮ ਰੀਲੇਅ ਕਰਿਆ ਕਰੇਗਾ।

ਇਸ ਘੱਲੂਘਾਰੇ ਪਿੱਛੋਂ ਸ਼ਾਇਦ ਇਹ ਪ੍ਰੋਗਰਾਮ ਸਿੱਖਾਂ ਦੇ ਜਜ਼ਬਾਤ ਸ਼ਾਂਤ ਕਰਨ ਲਈ, ਉਨ੍ਹਾਂ ਨੂੰ ਆਪਣੇ ਵੱਲ ਕਰਨ ਲਈ ਕੀਤਾ ਗਿਆ ਪਰ ਸ਼ਾਇਦ ਇਸ ਸਮੇਂ ਸਰਕਾਰ ਦਾ ਇਹ ਕਦਮ ਵੀ ਸਿੱਖਾਂ ਦੇ ਜ਼ਖ਼ਮੀ ਜਜ਼ਬਾਤਾਂ ਨੂੰ ਸ਼ਾਂਤ ਨਹੀਂ ਕਰ ਸਕੇਗਾ—ਉਨ੍ਹਾਂ ਨੂੰ ਖੁਸ਼ ਨਾ ਕਰ ਸਕੇਗਾ। ਸਿੱਖਾਂ ਦੇ ਦਿਲ ਛਲਣੀ ਹੋਏ ਪਏ ਹਨ।

ਸ੍ਰੀ ਦਰਬਾਰ ਸਾਹਿਬ ਤੋਂ ਸ਼ਬਦ ਕੀਰਤਨ ਰੀਲੇਅ ਕਰਨਾ ਵੀ ਅਕਾਲੀ ਦਲ ਦੀ ਇਕ ਮੰਗ ਸੀ। ਸ੍ਰੀਮਤੀ ਗਾਂਧੀ ਨੇ ਪਿਛਲੇ ਵਰ੍ਹੇ ਫਰਵਰੀ ਵਿਚ ਇਸ ਨੂੰ ਪ੍ਰਵਾਨ

ਕਰਨ ਸਬੰਧੀ ਦਿੱਲੀ ਐਲਾਨ ਵੀ ਕੀਤਾ ਸੀ, ਪਰ ਅਮਲੀ ਜਾਮਾ ਹਾਲੇ ਤੱਕ ਨਹੀਂ ਪਹਿਨਾਇਆ ਸੀ। "ਬੱਕਰੀ ਦੁਧ ਦੇਂਦੀ ਹੈ ਪਰ ਮੇਂਗਣਾ ਪਾਕੇ।" ਜੇ ਸ਼ਬਦ ਕੀਰਤਨ ਰੀਲੇਅ ਕਰਨ ਦੀ ਮੰਗ ਪ੍ਰਵਾਨ ਕਰ ਕੇ ਉਸ ਸਮੇਂ ਅਮਲੀ ਰੂਪ ਦਿੱਤਾ ਹੁੰਦਾ, ਤਾਂ ਉਸ ਸਮੇਂ ਸਿੱਖਾਂ ਤੇ ਜ਼ਰੂਰ ਕੁਝ ਅਸਰ ਹੋਣਾ ਸੀ ਪਰ ਮੈਂ ਨਹੀਂ ਸਮਝਦਾ ਕਿ ਸਿੱਖ ਇਸ ਕਦਮ ਨਹੀਂ ਭੁਲਾ ਸਕਣਗੇ। ਅਹਿਮਦ ਸ਼ਾਹ ਅਬਦਾਲੀ ਨੇ ੧੭੬੨ ਈਸਵੀ ਵਿਚ ਹਮਲਾ ਕੀਤਾ ਸੀ। ਸਿੱਖ ਹਾਲੇ ਤਕ ਨਹੀਂ ਭੁਲੇ। ਸ੍ਰੀਮਤੀ ਗਾਂਧੀ ਨੂੰ ਕਿਸ ਨੇ ਸਲਾਹ ਦੇ ਦਿੱਤੀ ? ਉਹ ਲੋਕਾਂ ਦੀ ਨਬਜ਼ ਪਛਾਣਦੇ ਹਨ—ਧਾਰਮਿਕ ਜਜ਼ਬਾਤਾਂ ਨੂੰ ਸਮਝਦੇ ਹਨ—ਫਿਰ ਕਿਵੇਂ ਇਹ "ਗਲਤੀ" ਹੋ ਗਈ ? ਸ਼ਾਇਦ ਪਾਰਟੀ ਹਿੱਤਾਂ ਨੂੰ ਮੁੱਖ ਰੱਖ ਕੇ ਰਾਜਸੀ ਲਾਭ ਉਠਾਉਣ ਲਈ ਅਜੇਹਾ ਕੀਤਾ ਹੈ। (ਪੱਤਰਕਾਰ ਇੰਦਰਜੀਤ ਨੇ ਆਪਣੀ ਇਕ ਪੁਸਤਕ ਵਿਚ ਪਿੱਛੋਂ ਲਿਖਿਆ ਕਿ ਸ੍ਰੀਮਤੀ ਗਾਂਧੀ ਨੇ ੧੫ ਜਨਵਰੀ ੧੯੮੪ ਨੂੰ ਸੈਨਾ ਦਿਵਸ ਵੇਲੇ ਹੀ ਜਨਰਲ ਵੈਦਯ ਨੂੰ ਸ੍ਰੀ ਦਰਬਾਰ ਸਾਹਿਬ ਉਤੇ ਹਮਲਾ ਕਰਨ ਦੀ ਤਿਆਰੀ ਕਰਨ ਦੇ ਬਾਰੇ ਕਹਿ ਦਿੱਤਾ ਸੀ)।

ਸ਼ਾਮੀ ਮੈਂ ੫-੦੦ ਤੋਂ ੫-੩੦ ਫਿਰ ਰੇਡੀਓ ਤੋਂ ਸ਼ਬਦ ਕੀਰਤਨ ਦਾ ਰੀਲੇਅ ਹੋ ਰਿਹਾ ਪ੍ਰੋਗਰਾਮ ਸਰਵਣ ਕੀਤਾ। ਅੱਧੇ ਘੰਟੇ ਦੌਰਾਨ ੨੧ ਵਾਰੀ ਗੋਲੀ ਚਲਣ ਦੀ ਆਵਾਜ਼ ਆਈ। ਸਰਕਾਰ ਤਾਂ ਰੇਡੀਓ ਤੇ ਵਾਰ ਵਾਰ ਕਹਿ ਰਹੀ ਸੀ। "ਸਥਿਤੀ ਪੂਰੀ ਤਰ੍ਹਾਂ ਨਿਯੰਤਰਨ ਮੇਂ ਹੈ।" ਗੋਲੀਆਂ ਦੀ ਇਹ ਆਵਾਜ਼ ਸਰਕਾਰ ਦੇ ਇਸ ਖੋਖਲੇ ਦਾਅਵੇ ਦਾ ਸਾਫ਼ ਮੂੰਹ ਚਿੜਾ ਰਹੀ ਸੀ।

ਜਿਸ ਘਰ 'ਚ ਮੈਂ ਠਹਿਰਿਆ ਹੋਇਆ ਸਾਂ ਉਸ ਦੀ ਸੜਕ ਤੋਂ ਸਵੇਰੇ ਮਿਲਟਰੀ ਕੈਂਪ ਤੋਂ ਦੋ ਟੈਂਕ ਕਿਸੇ ਪਾਸੇ ਜਾਂਦੇ ਵੇਖੇ। ਸ਼ਾਇਦ ਕਿਸੇ ਪਾਸੇ ਪਿੰਡਾਂ ਤੋਂ ਸੰਗਤਾਂ ਆਈਆਂ ਹੋਣਗੀਆਂ। ਇਹ ਟੈਂਕ ਉਨ੍ਹਾਂ ਦੇ 'ਸਵਾਗਤ' ਕਰਨ ਲਈ ਗਏ ਹੋਣਗੇ, ਜਿਵੇਂ ਕਲ੍ਹ ਪਰਸੋਂ ਰਾਜਾਸਾਂਸੀ ਤੇ ਹੋਰ ਕਈ ਥਾਵਾਂ ਤੇ ਕੀਤਾ ਹੈ। ਮਨ ਹੀ ਮਨ 'ਚ ਅਰਦਾਸ ਕਰਦਾ ਹਾਂ, 'ਪ੍ਰਮਾਤਮਾ ਮਿਹਰ ਕਰੀਂ। ਹੋਰ ਮਾਸੂਮ ਜਿੰਦਾਂ ਦਾ ਖ਼ੂਨ ਨਾ ਵਹਾਈਂ। ਫ਼ੌਜ ਨੂੰ ਸੁਮੱਤ ਬਖ਼ਸ਼।' ਹੈਲੀਕਾਪਟਰ ਰੋਜ਼ ਵਾਂਗ ਸ਼ਹਿਰ ਦੇ ਉਤੇ ਅਤੇ ਆਸੇ ਪਾਸੇ ਚੱਕਰ ਲੱਗਾ ਰਹੇ ਹਨ।

ਰੇਡੀਓ ਨੇ ਖ਼ਬਰ ਦਿੱਤੀ ਹੈ ਕਿ ਅੱਜ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਦੇ "ਦਰਸ਼ਨ" ਕਰ ਕੇ ਗਏ ਹਨ। ਦਿਨੇ ਸਾਨੂੰ ਪੁਲਿਸ ਅਫ਼ਸਰਾਂ ਤੋਂ ਸੂਹ ਮਿਲੀ ਸੀ ਕਿ ਸ਼ਾਇਦ ਗਿਆਨੀ ਜੀ ਆਉਣਗੇ। ਰਾਸ਼ਟਰਪਤੀ ਬਣਨ ਉਪਰੰਤ ਉਨ੍ਹਾਂ ਦਾ ਆਪਣੇ ਹੀ ਸੂਬੇ ਪੰਜਾਬ ਦਾ ਇਹ ਪਹਿਲਾ ਸਰਕਾਰੀ ਦੌਰਾ ਸੀ। ਉਹ ਸ਼ਾਇਦ ਆਪਣੇ ਹੀ ਸੂਬੇ ਵਿਚ ਆਉਣ ਦੀ ਜੁਰੱਅਤ ਨਹੀਂ ਕਰ ਸਕੇ ਸਨ। ਦੋ ਵਾਰੀ ਪ੍ਰੋਗਰਾਮ ਬਣਿਆ ਸੀ ਪਰ ਐਨ ਮੌਕੇ 'ਤੇ ਆ ਕੇ ਮਨਸੂਖ ਹੋ ਜਾਂਦਾ ਰਿਹਾ ਪਰ ਅੱਜ ਇਹ ਆਪਣੇ ਹੀ ਸੂਬੇ, ਆਪਣੇ ਹੀ ਧਰਮ ਦੇ ਮਹਾਨ ਪਾਵਨ ਅਤੇ ਉੱਚ ਅਸਥਾਨ ਦੇ "ਦਰਸ਼ਨ" ਕਰਨ ਮਿਲਟਰੀ ਰਾਜ ਵਿਚ (ਜਿਸ ਦੇ ਉਹ ਸੁਪਰੀਮ ਕਮਾਂਡਰ ਹਨ) ਮਿਲਟਰੀ ਦੇ ਸਾਏ ਹੇਠ ਆਏ ਹਨ। ਕਿੰਨੀ ਤਰਸਯੋਗ ਹਾਲਤ ਹੈ—ਰੱਬ

ਮਿਹਰ ਕਰੇ।

ਅੱਜ ਸ਼ਾਮੀ ਕਿਸੇ ਨੇ ਦੱਸਿਆ ਕਿ ਕੰਪਲੈਕਸ ਵਿੱਚੋਂ ਅਨੇਕਾਂ ਹੀ ਗਰਭਵਤੀ ਨੌਜਵਾਨ ਔਰਤਾਂ ਦੀਆਂ ਲਾਸ਼ਾਂ ਮਿਲੀਆਂ ਹਨ—ਮੈਂ ਸੋਚਦਾ ਹਾਂ ਕਿ ਸੰਤ ਭਿੰਡਰਾਂਵਾਲਿਆਂ ਨੇ ਪਿਛਲੇ ੧੦-੧੨ ਮਹੀਨਿਆਂ ਦੌਰਾਨ ਆਪਣੇ ਅਨੇਕਾਂ ਹੀ ਸੇਵਕਾਂ ਜਾਂ ਜਥੇ ਦੇ ਮੈਂਬਰਾਂ ਦੇ ਵਿਆਹ ਕੰਪਲੈਕਸ ਅੰਦਰ ਹੀ ਕਰਵਾਏ ਸਨ। ਇਹ ਬਹੁਤੇ ਸਿੰਘ ਕੰਪਲੈਕਸ ਅੰਦਰ ਹੀ ਰਹਿੰਦੇ ਸਨ। ਸ਼ਾਇਦ ਇਨ੍ਹਾਂ ਦੀਆਂ ਸਿੰਘਣੀਆਂ ਹੋਣ ਅਤੇ ਉਨ੍ਹਾਂ ਨੇ ਆਪਣੀਆਂ ਪਤਨੀਆਂ ਨੂੰ ਆਪ ਹੀ ਮਾਰ ਦਿੱਤਾ ਹੋਵੇ ਤਾਂ ਜੋ ਫ਼ੌਜ ਦੇ ਹੱਥ ਨਾ ਆਉਣ ਅਤੇ ਇਨ੍ਹਾਂ ਦੀ ਬੇਪਤੀ ਨਾ ਹੋਵੇ, ਜਿਵੇਂ ਪਾਕਿਸਤਾਨ ਬਣਨ ਵੇਲੇ ਕਈਆਂ ਨੇ ਕੀਤਾ ਸੀ।

ਰਾਤ ਨੂੰ ਬੀ. ਬੀ. ਸੀ ਨੇ ਖ਼ਬਰ ਦਿੱਤੀ ਕਿ ਪ੍ਰਸਿੱਧ ਪੱਤਰਕਾਰ ਅਤੇ ਮੈਂਬਰ ਪਾਰਲੀਮੈਂਟ ਸ. ਖੁਸ਼ਵੰਤ ਸਿੰਘ ਨੇ ਆਪਣਾ "ਪਦਮ ਸ੍ਰੀ" ਦਾ ਖਿਤਾਬ ਸਰਕਾਰ ਨੂੰ ਵਾਪਸ ਕਰ ਦਿੱਤਾ ਹੈ ਅਤੇ ਫ਼ੌਜੀ ਹਮਲੇ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਬੀ. ਬੀ. ਸੀ. ਨੇ ਉਨ੍ਹਾਂ ਦੀ ਅੰਗਰੇਜ਼ੀ ਵਿਚ ਇੰਟਰਵਿਊ ਵੀ ਰੀਲੇਅ ਕੀਤੀ ਹੈ। ਸ. ਖੁਸ਼ਵੰਤ ਸਿੰਘ ਨੇ ਕਿਹਾ ਕਿ ਜੇਕਰ ਸਰਕਾਰ ਸੰਤ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੀ ਸੀ ਤਾਂ ਹੋਰ ਬੜੇ ਹੀ ਤਰੀਕੇ ਸਨ। ਕੰਪਲੈਕਸ ਨੂੰ ਕਈ ਦਿਨ ਘੇਰਾ ਪਾ ਕੇ ਉਨ੍ਹਾਂ ਨੂੰ ਆਤਮ ਸਮਰਪਣ ਲਈ ਮਜ਼ਬੂਰ ਕੀਤਾ ਜਾ ਸਕਦਾ ਸੀ। ਉਨ੍ਹਾਂ ਕਿਹਾ ਕਿ ਸਾਡੇ ਘਰ ਚੋਰ ਆ ਜਾਏ, ਇਸ ਦਾ ਇਹ ਇਲਾਜ ਨਹੀਂ ਕਿ ਘਰ ਨੂੰ ਅੱਗ ਲੱਗਾ ਕੇ ਤਬਾਹ ਕਰ ਦਿੱਤਾ ਜਾਏ। ਉਨ੍ਹਾਂ ਕਿਹਾ ਕਿ ਸਰਕਾਰ ਨੇ ਇਹ ਐਕਸ਼ਨ ਕਰਕੇ ਸਾਰੀ ਦੁਨੀਆਂ ਦੇ ਸਿੱਖਾਂ ਦੇ ਹਿਰਦੇ ਛਲਣੀ ਛਲਣੀ ਕਰ ਦਿੱਤੇ ਅਤੇ ਐਵੇਂ ਇਕ "ਮੈਡ ਮੌਂਕ" ਨੂੰ "ਹੀਰੋ" ਬਣਾ ਕੇ ਰੱਖ ਦਿੱਤਾ ਹੈ।

✡ ✡ ✡

# ਸਫ਼ਾਈ-ਮਜ਼ਦੂਰਾਂ ਨੇ ਹੱਥ ਰੰਗ ਲਏ

**੯ ਜੂਨ. ੧੯੮੪**

ਕਿਸੇ ਨੇ ਦੱਸਿਆ ਕਿ ਕਲ੍ਹ ਜਦੋਂ ਗਿਆਨੀ ਜ਼ੈਲ ਸਿੰਘ ਸ੍ਰੀ ਦਰਬਾਰ ਸਾਹਿਬ ਆਏ ਸਨ ਤਾਂ ਉਥੇ ਹੋਈ ਤਬਾਹੀ ਦੇਖ ਕੇ ਰੋ ਪਏ ਸਨ। ਫ਼ੌਜ ਨੇ ਭਾਵੇਂ ਪ੍ਰਕਰਮਾ ਸਾਫ਼ ਕਰ ਕੇ ਫੀਨਾਇਲ ਆਦਿ ਛਿੜਕ ਦਿੱਤੀ ਸੀ, ਪਰ ਹਾਲੇ ਤਕ ਲਾਸ਼ਾਂ ਦੀ ਸੜਿਆਂਦ ਨਹੀਂ ਗਈ ੀ। ਦੱਸਿਆ ਗਿਆ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ-ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਨੇ ਸਾਰੀ ਤਬਾਹੀ ਦਾ ਦ੍ਰਿਸ਼ ਗਿਆਨੀ ਜੀ ਨੂੰ ਵਿਖਾਉਂਦਿਆਂ ਵਾਰ ਵਾਰ ਕਿਹਾ "ਐਹ ਵੇਖੋ, ਤੁਹਾਡੀ ਫ਼ੌਜ ਨੇ ਕੀ ਬਰਬਾਦੀ ਕੀਤੀ ਹੈ।" ਗਿਆਨੀ ਜੀ ਨੇ ਸ੍ਰੀ ਦਰਬਾਰ ਸਾਹਿਬ, ਹਰਿ ਕੀ ਪੌੜੀ ਵਿਖੇ ਸਸ਼ੋਭਿਤ ਹਸਤ ਲਿਖਤ ਬੀੜ, ਜਿਸ ਵਿਚ ਗੋਲੀ ਲੱਗੀ ਹੈ, ਦੇ ਵੀ ਦਰਸ਼ਨ ਕੀਤੇ ਸਨ।

ਕਿਸੇ ਨੇ ਦੱਸਿਆ ਕਿ ਜਦੋਂ ਗਿਆਨੀ ਜੀ ਆਏ ਸਨ, ਉਦੋਂ ਵੀ ਫ਼ਾਇਰਿੰਗ ਹੋ ਰਹੀ ਸੀ ਅਤੇ ਬੁੰਗਾ ਰਾਮਗੜ੍ਹੀਆਂ 'ਚੋਂ ਕਥਿਤ ਅੱਤਵਾਦੀਆਂ ਵੱਲੋਂ ਚਲਾਈ ਗਈ ਇਕ ਗੋਲੀ ਉਨ੍ਹਾਂ ਦੇ ਅੱਗ-ਰਖਸ਼ਕ ਕਰਨਲ ਨੂੰ ਲੱਗੀ ਹੈ।

ਇਕ ਦੋਸਤ ਪ੍ਰੈਸ ਫ਼ੋਟੋਗ੍ਰਾਫ਼ਰ ਮਿਲੇ, ਉਨ੍ਹਾਂ ਦੱਸਿਆ ਕਿ ਕੁਝ ਫ਼ੌਜੀ ਉਸ ਨੂੰ ਬੁਲਾਉਣ ਆਏ ਸਨ ਕਿ ਅੰਦਰ (ਲਾਸ਼ਾਂ ਆਦਿ) ਦੀਆਂ ਫੋਟੋਆਂ ਖਿਚ ਦਿਉ ਪਰ ਉਸ ਇਹ ਕਹਿ ਕੇ ਜਵਾਬ ਦੇ ਦਿੱਤਾ ਕਿ ਕੈਮਰਾ ਅਤੇ ਫ਼ਿਲਮਾਂ ਸਟੂਡੀਓ ਵਿਚ ਪਈਆਂ ਹਨ। ਉਸ ਨੇ ਹੋਰ ਦੋ ਤਿੰਨ ਫ਼ੋਟੋਗ੍ਰਾਫ਼ਰਾਂ ਦਾ ਐਡਰੈਸ ਦੇ ਦਿੱਤਾ ਸੀ, ਪਰ ਇਤਨੇ ਨੂੰ ਦਿੱਲੀ ਤੋਂ ਫ਼ੌਜ ਦਾ ਹੀ ਫੋਟੋਗ੍ਰਾਫ਼ਰ ਆ ਗਿਆ।

ਇਕ ਹੋਰ ਦੋਸਤ ਜੋ ਇਸਲਾਮਾਬਾਦ ਦਾ ਰਹਿਣ ਵਾਲਾ ਹੈ (ਹਿੰਦੂ ਵੀਰ) ਨੇ ਦੱਸਿਆ ਕਿ ਉਸ ਦੇ ਇਲਾਕੇ ਵਿੱਚੋਂ ਫ਼ੌਜੀ ਆ ਕੇ ਜਮਾਂਦਾਰਾਂ (ਸਫ਼ਾਈ ਮਜ਼ਦੂਰਾਂ) ਨੂੰ ਲਾਸ਼ਾਂ ਚੁਕਣ ਲਈ ਲੈ ਕੇ ਗਏ ਸਨ। ਗਰਮੀ ਕਾਰਨ ਲਾਸ਼ਾਂ ਬਹੁਤ ਖ਼ਰਾਬ ਹੋ ਚੁੱਕੀਆਂ ਸਨ। ਬਦਬੂ ਵੀ ਬਹੁਤ ਆ ਰਹੀ ਸੀ। ਸ਼ਾਇਦ ਇਕ ਲਾਸ਼ ਚੁਕਣ ਦੇ ੫੦ ਰੁਪਏ ਦਿੱਤੇ ਗਏ ਹਨ। ਪਹਿਲਾਂ ਸਫ਼ਾਈ ਮਜ਼ਦੂਰਾਂ ਨੂੰ ਸ਼ਰਾਬ ਵੀ ਪਿਲਾਈ ਗਈ। ਜਮਾਂਦਾਰਾਂ ਨੂੰ ਇਹ ਵੀ ਪੂਰੀ ਖੁਲ੍ਹ ਸੀ ਕਿ ਹਰ ਲਾਸ਼ ਦੀ ਘੜੀ, ਸੋਨੇ ਦਾ ਕੜਾ ਜਾਂ ਪੈਸੇ ਆਦਿ ਉਸ ਆਪ ਹੀ ਰੱਖ ਸਕਦੇ ਹਨ। ਦੋਸਤ ਨੇ ਦੱਸਿਆ ਕਿ ਲਾਸ਼ਾਂ ਚੁਕਣ ਵਾਲਿਆਂ ਨੇ ਖ਼ੂਬ ਜੇਬਾਂ ਭਰੀਆਂ ਹਨ। ਨਗਰ ਪਾਲਕਾ ਦੀਆਂ ਕੂੜਾ ਢੋਣ ਵਾਲੀਆਂ ਗੱਡੀਆਂ ਵਿਚ ਲਾਸ਼ਾਂ ਢੋਈਆਂ ਗਈਆਂ ਹਨ।

ਵਿਦੇਸ਼ੀ ਸਮਾਚਾਰ ਏਜੰਸੀ ਏ. ਪੀ. ਦੇ ਸਟਾਫ ਰੀਪੋਟਰ ਬ੍ਰਹਮਾ ਚੇਲਾਨੀ ਕੋਤਵਾਲੀ ਮਿਲੇ। ਤਿੰਨ ਜੂਨ ਰਾਤ ਨੂੰ ਸ੍ਰੀ ਦਰਬਾਰ ਸਾਹਿਬ ਨੂੰ ਘੇਰਾ ਪਾਉਣ

ਪਿੱਛੋਂ ਫ਼ੌਜ ਨੇ ਅੰਮ੍ਰਿਤਸਰ ਦੇ ਥ੍ਰੀ ਸਟਾਰ ਹੋਟਲਾਂ ਵਿਚ ਠਹਿਰੇ ਵਿਦੇਸ਼ੀ ਅਖ਼ਬਾਰਾਂ ਜਾਂ ਏਜੰਸੀਆਂ ਨੂੰ ਖ਼ਬਰਾਂ ਭੇਜਣ ਵਾਲੇ ਸਾਰੇ ਪੱਤਰਕਾਰ ਜ਼ਬਰਦਸਤੀ ਕੱਢ ਕੇ ਦਿੱਲੀ ਭੇਜ ਦਿੱਤੇ ਸਨ। ਚੇਲਾਨੀ ਜਿਸ ਹੋਟਲ ਵਿਚ ਠਹਿਰਿਆ, ਉਹ ਫ਼ੌਜ ਜਾਂ ਪੁਲਿਸ ਦੇ ਨੋਟਿਸ ਵਿਚ ਨਾ ਆਇਆ। ਚੇਲਾਨੀ ਸਾਨੂੰ ਇਸ ਤੋਂ ਪਹਿਲਾਂ ਵੀ ਜਸਪਾਲ (ਯੂ. ਐਨ. ਆਈ.) ਨਾਲ ਇਕ ਦੋ ਵਾਰੀ ਗਿੱਲ ਦੇ ਘਰ ਮਿਲਿਆ ਸੀ। (ਇਥੋਂ ਵਾਪਸ ਜਾ ਕੇ ਚੇਲਾਨੀ ਨੇ ਫ਼ੌਜੀ ਐਕਸ਼ਨ ਬਾਰੇ ਜੋ ਖ਼ਬਰਾਂ ਭੇਜੀਆਂ—ਬਿਲਕੁਲ ਸਹੀ ਸਨ। ਉਹ ਵਿਦੇਸ਼ਾਂ ਦੇ ਕਈ ਅਖ਼ਬਾਰਾਂ ਵਿਚ ਛਪੀਆਂ—ਜਿਸ ਨਾਲ ਸਰਕਾਰ ਦੇ ਕਈ ਦਾਅਵੇ ਝੂਠੇ ਸਾਬਤ ਹੋ ਗਏ। ਪਿੱਛੋਂ ਸਰਕਾਰ ਨੇ ਉਸ ਵਿਰੁੱਧ ਮੁਕੱਦਮਾ ਦਰਜ ਕਰ ਕੇ ਕਾਫ਼ੀ ਪ੍ਰੇਸ਼ਾਨ ਵੀ ਕੀਤਾ)।

ਅੱਜ ਸਵੇਰੇ 7-25 ਦੇ ਕਰੀਬ ਫਿਰ ਐਮ. ਐਮ. ਜੀ. ਦੀਆਂ ਗੋਲੀਆਂ ਦੀ ਆਵਾਜ਼ ਆਈ ਹੈ। ਹੈਲੀਕਾਪਟਰ ਉੱਡ ਰਿਹਾ ਹੈ।

ਇਸ ਤੋਂ ਪਿੱਛੋਂ ੯-੧੫ ਦੇ ਕਰੀਬ ਫਿਰ ਕਿਤੋਂ ਤੋਪਾਂ ਚੱਲਣ ਦੀ ਆਵਾਜ਼ ਕਾਫ਼ੀ ਦੇਰ ਆਉਂਦੀ ਰਹੀ। ਸਾਡੇ ਸਾਹਮਣੇ ਦੀ ਸੜਕ ਤੋਂ ਮਿਲਟਰੀ ਕੈਂਪ ਵੱਲੋਂ ਫ਼ੌਜ ਦੀਆਂ ਭਰੀਆਂ ਤਿੰਨ ਗੱਡੀਆਂ ਲੰਘੀਆਂ ਹਨ।

ਸ਼ਾਮੀਂ ਦੋ ਤੋਂ ਪੰਜ ਵਜੇ ਤਕ ਕਰਫ਼ਿਊ ਵਿਚ ਢਿੱਲ ਦਿੱਤੀ ਗਈ। ਮੈਂ ਤੇ ਤੋਮਰ ਜੇਠ ਹਾੜ੍ਹ ਦੀ ਕੜਕਦੀ ਧੁੱਪ ਵਿਚ ਪੈਦਲ ਹੀ ਦਰਬਾਰ ਸਾਹਿਬ ਵੱਲ ਆਏ (ਸਕੂਟਰਾਂ ਤੇ ਹਾਲੇ ਪਾਬੰਦੀ ਹੈ), ਪਰ ਮਿਲਟਰੀ ਨੇ ਧਰਮ ਸਿੰਘ ਮਾਰਕਿਟ ਵਾਲੇ ਚੌਂਕ ਤੋਂ ਅੱਗੇ ਨਹੀਂ ਜਾਣ ਦਿੱਤਾ। ਸਾਰਾ ਸ਼ਹਿਰ ਹੀ, ਕੀ ਹਿੰਦੂ, ਕੀ ਸਿੱਖ, ਸ੍ਰੀ ਦਰਬਾਰ ਸਾਹਿਬ ਵੱਲ ਉਮਡ ਪਿਆ ਸੀ। ਅਸੀਂ ਕਈ ਗਲੀਆਂ ਵਿਚ ਦੀ ਹੁੰਦੇ ਹੋਏ ਕੋਸ਼ਿਸ਼ ਕੀਤੀ ਕਿ ਜਲ੍ਹਿਆਂ ਵਾਲੇ ਬਾਗ਼ ਲਾਗੇ ਪਹੁੰਚ ਕੇ ਦੂਰੋਂ ਹੀ ਦਰਬਾਰ ਸਾਹਿਬ ਦੀ ਹਾਲਤ ਵੇਖ ਸਕੀਏ ਪਰ ਫ਼ੌਜ ਨੇ ਕੋਈ ਪੇਸ਼ ਨਾ ਜਾਣ ਦਿੱਤੀ।

ਦੁਕਾਨਾਂ ਤੇ ਬੜੀ ਹੀ ਭੀੜ ਸੀ। ਲੋਕੀਂ ਆਟਾ, ਦਾਲਾਂ, ਖੰਡ, ਸੁੱਕਾ ਦੁੱਧ ਆਦਿ ਖ਼ਰੀਦ ਰਹੇ ਸਨ। ਮੌਕੇ ਦਾ ਫ਼ਾਇਦਾ ਉਠਾ ਕੇ ਦੁਕਾਨਦਾਰ ਲੋਕਾਂ ਦੀ ਛਿਲ ਲਾਹ ਰਹੇ ਸਨ। ਇਕ ਫ਼ਿਰਕੇ ਦੇ ਲੋਕ ਬੜੇ ਖ਼ੁਸ਼ ਨਜ਼ਰ ਆ ਰਹੇ ਹਨ। ਇਕ ਦੂਜੇ ਨੂੰ ਗਲਵਕੜੀਆਂ ਪਾ ਰਹੇ ਹਨ, ਵਧਾਈਆਂ ਦੇ ਰਹੇ ਹਨ।

✡ ✡ ✡

# ਦਰਬਾਰ ਸਾਹਿਬ ਵੇਖ ਕੇ ਕਲੇਜਾ ਧੂਹਿਆ ਗਿਆ

**੧੦ ਜੂਨ. ੧੯੮੪**

ਬੀ. ਬੀ. ਸੀ. ਨੇ ਸਵੇਰੇ ਖਬਰ ਦਿੱਤੀ ਹੈ ਕਿ ਗੰਗਾ ਨਗਰ ਵਿਖੇ ਸਿੱਖ ਰਜਮੈਂਟ ਦੇ ਲਗਭਗ ੪੦੦ ਜਵਾਨਾਂ ਨੇ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਹਮਲੇ ਵਿਰੁਧ ਰੋਸ ਪ੍ਰਗਟ ਕਰਨ ਲਈ ਬਗ਼ਾਵਤ ਕਰ ਦਿੱਤੀ ਹੈ। ਉਨ੍ਹਾਂ ਨੇ ਅਸਲਾ ਲੁਟ ਲਿਆ ਅਤੇ ਗੱਡੀਆਂ ਲੈ ਕੇ ਪੰਜਾਬ ਦੀ ਸੀਮਾ ਵਿਚ ਪਹੁੰਚ ਗਏ। ਪਿੱਛੋਂ ਹੋਰ ਰਜਮੈਂਟਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ। ਹੈਲੀਕਾਪਟਰ ਨਾਲ ਉਨ੍ਹਾਂ ਦੀ ਮੂਵਮੈਂਟ ਵੇਖ, ਦੋਵਾਂ ਵਿਚ ਲੜਾਈ ਹੋਈ, ਜਿਸ ਵਿਚ ਦੋਵਾਂ ਪਾਸਿਆਂ ਤੋਂ ਅਨੇਕਾਂ ਜਵਾਨ ਮਾਰੇ ਗਏ ਹਨ।

ਰਾਮਗੜ੍ਹ ਤੋਂ ਵੀ ਅਜੇਹੀਆਂ ਹੀ ਖ਼ਬਰਾਂ ਮਿਲੀਆਂ ਹਨ। ਅੰਮ੍ਰਿਤਸਰ ਕੈਂਪ ਵਿਚ ਸਿੱਖ ਲਾਈਟ ਇਨਫ਼ੈਨਟਰੀ ਸੀ। ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦੇ ਫ਼ੌਜੀ ਐਕਸ਼ਨ ਵਿਚ ਹਿੱਸਾ ਲੈਣ ਤੋਂ ਨਾਂਹ ਕਰ ਦਿੱਤੀ ਦੀ। ਜਿਸ ਦਿਨ ਹਮਲਾ ਹੋਇਆ ਉਨ੍ਹਾਂ ਨੇ ਖਾਣਾ ਨਾ ਖਾਧਾ। ਉਹਨਾਂ ਸਭਨਾਂ ਨੂੰ ਇਥੋਂ ਕਿਸੇ ਹੋਰ ਥਾਂ ਤਬਦੀਲ ਕਰ ਦਿੱਤਾ ਗਿਆ ਹੈ।

ਪ੍ਰੋਫ਼ੈਸਰ ਐਸ. ਪੀ. ਧਵਨ, ਜੋ ਤੋਮਰ ਦੇ ਲਾਗੇ ਹੀ ਇਕ ਸਰਕਾਰੀ ਕਾਲੋਨੀ ਵਿਚ ਰਹਿੰਦੇ ਹਨ ਅਤੇ ਅਕਸਰ ਉਸ ਦੇ ਘਰ ਆਉਂਦੇ ਰਹਿੰਦੇ ਹਨ, ਨੇ ਦੱਸਿਆ ਕਿ ਸ. ਲਹਿਣਾ ਸਿੰਘ ਤੁੜ ਐਮ. ਪੀ. ਦੇ ਛੋਟੇ ਭਾਈ ਡਾ: ਗੁਰਚਰਨ ਸਿੰਘ, ਜੋ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਚ ਡਾਕਟਰ ਲੱਗੇ ਹੋਏ ਸਨ, ਆਪਣੇ ਘਰ ਦੀ ਛੱਤ 'ਤੇ ਬੈਠੇ ਕੁਝ ਪੜ੍ਹ ਰਹੇ ਸਨ, ਫ਼ੌਜ ਨੇ ਗੋਲੀ ਮਾਰ ਕੇ ਉਨ੍ਹਾਂ ਨੂੰ ਮਾਰ ਦਿੱਤਾ ਹੈ।

ਇਕ ਹੋਰ ਦੋਸਤ ਨੇ ਦੱਸਿਆ ਕਿ ਇਕ ਸਿੱਖ ਅਫ਼ਸਰ ਆਪਣੀ ਕੋਠੀ ਦੇ ਲਾਅਨ ਵਿਚ ਖੜ੍ਹੇ ਸਨ। ਸਿਰ ਤੇ ਪਟਕਾ ਬੰਨ੍ਹਿਆ ਸੀ। ਕੋਠੀ ਅਗਲੀ ਸੜਕ ਤੋਂ ਇਕ ਫ਼ੌਜੀ ਜੀਪ ਲੰਘੀ। ਝਟ ਹੀ ਇਹ ਜੀਪ ਵਾਪਸ ਆ ਕੇ ਕੋਠੀ ਅੱਗੇ ਖੜੋ ਗਈ। ਕੁਦਰਤੀ ਜੀਪ ਵਿਚ ਇਕ ਸਿੱਖ ਕੈਪਟਨ ਵੀ ਸੀ। ਉਸ ਨੇ ਪੁੱਛਿਆ, "ਸਰਦਾਰ ਜੀ ਤੁਸੀਂ ਇਥੇ ਕਿਉ ਖੜ੍ਹੇ ਹੋ" ਉਸ ਨੇ ਜਵਾਬ ਦਿੱਤਾ, "ਇਹ ਮੇਰਾ ਘਰ ਹੈ।" ਇਸ ਤੇ ਸਿੱਖ ਜਵਾਨ ਨੇ ਕਿਹਾ "ਅੰਦਰ ਚਲੇ ਜਾਓ, ਸਾਡੀ ਫ਼ੌਜ ਹਲਕ ਗਈ ਹੈ।"

ਅੱਜ ਸ਼ਹਿਰ ਵਿਚ ੧੨ ਤੋਂ ੫ ਵਜੇ ਤਕ ਅਤੇ ਚਾਰ ਦੀਵਾਰੀ ਵਾਲੇ ਪੁਰਾਣੇ ਸ਼ਹਿਰ ਵਿਚ ੧੨ ਤੋਂ ਦੋ ਵਜੇ ਤਕ ਕਰਫ਼ਿਊ ਵਿਚ ਢਿੱਲ ਦਿੱਤੀ ਗਈ। ਮੈਂ ਤੇ ਤੋਮਰ ਜਲ੍ਹਿਆਂ ਵਾਲੇ ਬਾਗ਼ ਤਕ ਗਏ। ਉਥੇ ਖੜੋ ਕੇ ਸ੍ਰੀ ਦਰਬਾਰ ਸਾਹਿਬ ਵਲ

ਝਾਤ ਮਾਰੀ। ਕਲੇਜਾ ਧੂਹਿਆ ਗਿਆ। ਸਾਹਮਣੀ ਦੀਵਾਰ ਤੇ ਗੋਲੀਆਂ ਦੀ ਬੋਛਾੜ ਦਿਸ ਰਹੀ ਸੀ। ਗੁੰਬਦ ਚਲਣੀ ਛਲਦੀ ਹੋਏ ਪਏ ਸਨ। ਵੱਡੇ ਗੁੰਬਦ ਤੇ ਲਗੇ ਕਲਾਕ (ਵੱਡੀਆਂ ਘੜੀਆਂ) ਦਾ ਡਾਇਲ ਅਤੇ ਸੂਈਆਂ ਨਸ਼ਟ ਹੋ ਚੁੱਕੀਆਂ ਸਨ। ਸੱਜੇ ਪਾਸੇ ਮੈਂ ਆਪਣਾ ਕੁਆਟਰ ਤਾਂ ਨਾ ਵੇਖ ਸਕਿਆ ਪਰ ਲਾਗਲੇ ਕਈ ਕੁਆਟਰਾਂ ਵਿਚ ਫ਼ੌਜੀ ਫਿਰਦੇ ਦਿਸ ਰਹੇ ਸਨ। ਸ੍ਰੀ ਦਰਬਾਰ ਸਾਹਿਬ ਦੀ ਇਹ ਬਰਬਾਦੀ ਬਾਹਰੋਂ ਵੇਖ ਕੇ ਮਨ ਇਕਦਮ ਉਦਾਸ ਹੋ ਗਿਆ। ਥੋੜ੍ਹੀ ਦੇਰ ਕੋਤਵਾਲੀ ਰੁਕ ਕੇ ਘਰ ਵਾਪਸ ਆ ਗਿਆ। ਭਾਵੇਂ ਕਿ ਪੰਜ ਵਜੇ ਤਕ ਬਾਹਰ ਰਿਹਾ ਜਾ ਸਕਦਾ ਸੀ। ਦਰਬਾਰ ਸਾਹਿਬ ਸਿੱਖਾਂ ਦਾ ਕੇਂਦਰ ਹੈ, ਭਗਤੀ ਅਤੇ ਸ਼ਕਤੀ ਦਾ ਕੇਂਦਰ ਹੈ—ਉਹਨਾਂ ਦੀ ਸ਼ਖ਼ਸੀਅਤ ਦਾ ਇਕ ਅਟੁਟ ਅੰਗ ਹੈ। ਸਗੋਂ ਇਸ ਤੋਂ ਵੱਧ ਪਾਵਨ, ਮਹਾਨ ਅਤੇ ਪੂਜਣ ਯੋਗ ਅਸਥਾਨ ਹੈ ਜਿਸ ਤੇ ਵੱਡੀ ਤੋਂ ਵੱਡੀ ਕੁਰਬਾਨੀ ਕੀਤੀ ਜਾ ਸਕਦੀ ਹੈ। ਇਸ ਸਰਬੋਤਮ ਅਸਥਾਨ ਦੀ ਇਹ ਬਰਬਾਦੀ ਸਿੱਖ ਕਿਵੇਂ ਵੇਖ ਸਕਦੇ ਹਨ, ਸਹਾਰ ਸਕਦੇ ਹਨ।

ਜੋ ਵੀ ਮਿਲਦਾ ਹੈ ਕੋਈ ਨਵੀਂ ਗੱਲ ਸੁਣਾਉਂਦਾ ਹੈ, ਕੁਝ ਸੱਚੀ, ਕੁਝ ਸੁਣੀ ਸੁਣਾਈ ਜਾਂ ਕੇਵਲ ਅਫ਼ਵਾਹ। ਚਾਰ ਦੀਵਾਰੀ ਵਾਲੇ ਸ਼ਹਿਰ ਵਲ ਆਉਂਦਿਆਂ ਭੰਡਾਰੀ ਪੁਲ ਲਾਗੇ ਸ਼੍ਰੋਮਣੀ ਕਮੇਟੀ ਦਾ ਇਕ ਬਜ਼ੁਰਗ ਸੇਵਾਦਾਰ (ਪਰਦੇਸੀ) ਮਿਲ ਗਿਆ। ਉਸ ਨੂੰ ਪੁੱਛਿਆ ਕਿ ਕੀ ਹਾਲ ਹੈ ? ਰੋਣ ਹਾਕਾ ਹੋ ਕੇ ਉਹ ਕਹਿਣ ਲੱਗਾ ਕਿ ਅਸੀਂ ਬਾਗ਼ ਵਾਲੀ ਗਲੀ (ਸਮੁੰਦਰੀ ਹਾਲ ਦੇ ਪਿਛਲੇ ਪਾਸੇ) ਰਹਿੰਦੇ ਹਾਂ। ਉਧਰ ਵੀ ਅੱਜ ਅੱਗ ਲੱਗਾ ਦਿੱਤੀ ਗਈ ਹੈ। ਮਸਾਂ ਬੱਚ ਕੇ ਖਾਲੀ ਹੱਥ ਨਿਕਲ ਕੇ ਆਇਆ ਹਾਂ।

ਐਸ. ਪੀ. ਸਿਟੀ ਸ੍ਰੀ ਸੀਤਲ ਦਾਸ* ਦੇ ਦਫ਼ਤਰ ਸ: ਕਿਰਪਾਲ ਸਿੰਘ, ਪ੍ਰਧਾਨ ਚੀਫ਼ ਖਾਲਸਾ ਦੀਵਾਨ, ਸ. ਹਰਭਜਨ ਸਿੰਘ ਸੰਧੂ** ਤੇ ਹੋਰ ਕਈ ਅਕਾਲੀ ਲੀਡਰ ਮਿਲੇ। ਸ. ਕਿਰਪਾਲ ਸਿੰਘ ਨੇ ਐਸ. ਪੀ. ਸਿਟੀ ਨੂੰ ਇਹ ਕਹਿ ਕੇ ਸਖ਼ਤ ਪ੍ਰੋਟੈਸਟ ਕੀਤਾ, "ਜਿਸ ਗੱਡੀ ਵਿਚ ਸੰਤ ਭਿੰਡਰਾਂਵਾਲਿਆਂ ਦੀ ਦੇਹ ਨੂੰ ਸਸਕਾਰ ਕਰਨ ਲਈ ਲਿਜਾਇਆ ਗਿਆ ਸੀ, ਮੈਂ ਉਸ ਦਾ ਨੰਬਰ ਨੋਟ ਕੀਤਾ ਹੈ। ਉਹ ਨਗਰ ਪਾਲਕਾ ਦੀ ਕੂੜਾ ਢੋਣ ਵਾਲੀ ਗੱਡੀ ਸੀ। ਸੰਤ ਜੀ ਦੀ ਮਹਾਨ ਸ਼ਖ਼ਸੀਅਤ ਦਾ ਖ਼ਿਆਲ ਰੱਖਣਾ ਚਾਹੀਦਾ ਸੀ।" ਐਸ. ਪੀ. ਅੱਗੋਂ ਕੁਝ ਨਹੀਂ ਬੋਲੇ।

ਇਥੇ ਹੀ ਪੰਜਾਬੀ ਟ੍ਰਿਬਿਊਨ ਦੇ ਨਿਊਜ਼ ਐਡੀਟਰ ਸ. ਜਗਜੀਤ ਸਿੰਘ ਬੀਰ, ਜੋ ਤਿੰਨ ਜੂਨ ਦੇ ਇਥੇ ਆਏ ਹੋਏ ਹਨ, ਮਿਲੇ ਅਤੇ ਉਨ੍ਹਾਂ ਦੱਸਿਆ ਕਿ ਉਹ ਇਕ ਡਾਕਟਰ ਦੀ ਮਦਦ ਨਾਲ ਇਕ ਹਸਪਤਾਲ ਜਾ ਕੇ ਆਏ ਹਨ, ਉਥੇ ਜ਼ਖ਼ਮੀ ਸਿੰਘਾਂ

* *ਸ੍ਰੀ ਸੀਤਲ ਦਾਸ ਪਟਿਆਲੇ ਐਸ. ਪੀ. ਲੱਗੇ ਹੋਏ ਸਨ, ਜਦੋਂ ਅਗਸਤ ੧੯੮੮ 'ਚ ਖਾੜਕੂ ਸਫਾਂ ਚੋਂ ਆਏ ਇਕ ਪੁਲਿਸ ਇੰਸਪੈਕਟਰ ਦਲਬੀਰ ਸਿੰਘ ਨੇ ਮਾਰ ਦਿੱਤਾ ਸੀ। ਦਲਬੀਰ ਸਿੰਘ ਨੂੰ ਸ੍ਰੀ ਰਿਬੇਰੋ ਨੇ ਖਾੜਕੂਆਂ ਦੀ ਪਛਾਣ ਕਰਨ ਤੇ ਮਾਰਨ ਲਈ ਭਰਤੀ ਕੀਤਾ ਸੀ।*

** *ਸ੍ਰੀ ਸੰਧੂ ਸ. ਸੁਰਜੀਤ ਸਿੰਘ ਬਰਨਾਲਾ ਦੇ ਮੰਤਰੀ ਮੰਡਲ 'ਚ ਮੰਤਰੀ ਬਣੇ। ਜੂਨ ੧੯੯੧ ਦੀਆਂ ਚੋਣਾਂ ਸਮੇਂ ਖਾੜਕੂਆਂ ਨੇ ਉਹਨਾਂ ਨੂੰ ਮਾਰ ਦਿੱਤਾ।*

ਦਾ ਬੁਰਾ ਹੀ ਹਾਲ ਹੈ। ਕੋਈ ਉਨ੍ਹਾਂ ਵੱਲ ਤਵੱਜੋ ਨਹੀਂ ਦੇ ਰਿਹਾ। ਬਿਨਾਂ ਇਲਾਜ ਕਈਆਂ ਦੀ ਹਾਲਤ ਬੜੀ ਹੀ ਨਾਜ਼ਕ ਹੈ।

ਇਕ ਫ਼ਿਰਕੇ ਦੇ ਲੋਕ ਕਲ੍ਹ ਵਾਂਗ ਹੀ ਬੜੇ ਖ਼ੁਸ਼ ਸਨ। ਨਿਰਜਲਾ ਇਕਾਦਸ਼ੀ ਹੋਣ ਕਾਰਨ, ਅੱਜ ਬਾਜ਼ਾਰ ਵਿਚ ਰੌਣਕ ਕਾਫ਼ੀ ਸੀ। ਕਈ ਥਾਵਾਂ 'ਤੇ ਛਬੀਲਾਂ ਲਾਈਆਂ ਗਈਆਂ ਸਨ।

ਰਾਤ ਅਸੀਂ ਗਿੱਲ ਦੇ ਘਰ ਗਏ। ਟੀ. ਵੀ. ਤੇ ਮੇਜਰ ਜਨਰਲ ਕੁਲਦੀਪ ਸਿੰਘ ਬਰਾੜ (ਜਿਨ੍ਹਾਂ ਦੀ ਅਗਵਾਈ ਵਿਚ ਫ਼ੌਜੀ ਕਾਰਵਾਈ ਕੀਤੀ ਗਈ ਸੀ) ਦੀ ਇੰਟਰਵਿਊ ਸੀ। ਉਹ ਬੜਾ ਹੀ ਝੁੰਜਲਾਏ ਹੋਏ ਬੋਲ ਰਹੇ ਸਨ। ਉਨ੍ਹਾਂ ਕਿਹਾ ਕਿ ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਅੱਤਵਾਦੀਆਂ ਨੂੰ ਵਿਦੇਸ਼ੀ ਸਹਾਇਤਾ ਮਿਲਦੀ ਸੀ, ਅੱਤਵਾਦੀਆਂ ਪਾਸ ਚੀਨੀ ਹਥਿਆਰ ਹਨ ਜੋ ਪਾਕਿਸਤਾਨ ਰਾਹੀਂ ਆਏ ਹਨ।

ਪੂਰੇ ਇਕ ਹਫ਼ਤੇ ਪਿੱਛੋਂ ਰਾਤੀਂ ੧੧ ਦੇ ਕਰੀਬ ਟੈਲੀਫ਼ੋਨ ਬਹਾਲ ਕੀਤੇ ਗਏ।

✡ ✡ ✡

# ਮੁਗ਼ਲਾਂ ਦੇ ਜ਼ੁਲਮ ਤਾਂ ਸੁਣੇ ਸਨ ਪਰ...

**੧੧ ਜੂਨ, ੧੯੮੪**

ਬੀ. ਬੀ. ਸੀ. ਨੇ ਖ਼ਬਰ ਦਿੱਤੀ ਹੈ ਬਿਹਾਰ ਵਿਚ ਵੀ ਫ਼ੌਜੀਆਂ ਨੇ ਵੱਡੀ ਪੱਧਰ ਤੇ ਬਗ਼ਾਵਤ ਕਰ ਦਿੱਤੀ ਹੈ, ਉਹ ਹੋਰ ਸਿੱਖਾਂ ਸਮੇਤ ਪੰਜਾਬ ਵੱਲ ਵੱਧ ਰਹੇ ਹਨ। ਸਿੱਖ ਫ਼ੌਜੀਆਂ ਵੱਲੋਂ ਹੋਰ ਥਾਵਾਂ 'ਤੇ ਵੀ ਬਗ਼ਾਵਤ ਕਰਨ ਦਾ ਡਰ ਹੈ। ਬਿਹਾਰ ਵਿਚ ਰਾਮਗੜ੍ਹ ਤੋਂ ਚਲੇ ਇਹ ਸਿੱਖ ਫ਼ੌਜੀ ਰਸਤੇ ਵਿਚ ਪਿੱਛਾ ਕਰਨ ਵਾਲੇ ਫ਼ੌਜੀਆਂ ਨਾਲ ਜੂਝ ਕੇ ਲੜੇ ਅਤੇ ਬਹੁਤ ਸਾਰੇ ਸ਼ਹੀਦ ਹੋ ਗਏ। ਬਾਕੀ ਬੰਦੀ ਬਣਾ ਲਏ ਗਏ।

ਸ. ਪ੍ਰਕਾਸ਼ ਸਿੰਘ ਬਾਦਲ ਨੇ ਅੱਜ ਚੰਡੀਗੜ੍ਹ ਪ੍ਰੈਸ ਕਾਨਫ਼ਰੰਸ ਕਰਦਿਆਂ ਕਿਹਾ ਕਿ ਸਰਕਾਰ ਨੇ ਸਿੱਖਾਂ ਨਾਲ ਜੰਗ ਛੇੜ ਦਿੱਤੀ ਹੈ, ਜਿਸ ਦਾ ਸਿੱਖ ਡਟ ਕੇ ਮੁਕਾਬਲਾ ਕਰਨਗੇ। ਉਨ੍ਹਾਂ ਨੇ ਦੇਸ਼ ਵਿਦੇਸ਼ ਭਰ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਅਪੀਲ ਕੀਤੀ ਹੈ ਕਿ ਸ੍ਰੀ ਦਰਬਾਰ ਸਾਹਿਬ ਤੇ ਸਰਕਾਰ ਵੱਲੋਂ ਕੀਤੇ ਜਾਬਰਾਨਾ ਫ਼ੌਜੀ ਹਮਲੇ ਵਿਰੁੱਧ ਪ੍ਰੋਟੈਸਟ ਕਰਨ ਲਈ ੧੭ ਜੂਨ (ਐਤਵਾਰ) ਨੂੰ "ਰੋਸ ਦਿਵਸ" ਦੇ ਰੂਪ ਵਿਚ ਮਨਾਉਣ। ਉਸ ਦਿਨ ਆਪਣੇ ਘਰਾਂ ਵਿਚ ਚੁਲ੍ਹੇ ਨਾ ਬਾਲਣ। ਕਾਲੇ ਬੱਸਤਰ (ਪਗੜੀਆਂ ਜਾਂ ਦੁਪੱਟੇ) ਪਹਿਨਣ ਅਤੇ ਰਾਤ ਨੂੰ ਭੁੰਜੇ ਹੀ ਸੌਣ। ਸਰਦਾਰ ਬਾਦਲ ਨੇ ਸਿੱਖ ਫ਼ੌਜੀਆਂ ਵੱਲੋਂ ਬਗ਼ਾਵਤ ਦਾ ਸਵਾਗਤ ਕੀਤਾ ਹੈ ਅਤੇ ਇਸ ਨੂੰ ਸਿੱਖ ਫ਼ੌਜੀਆਂ ਦਾ ਸਹੀ ਕਦਮ ਦੱਸਿਆ ਹੈ। ਸ: ਬਾਦਲ ਨੇ ਸਿੱਖਾਂ ਨੂੰ ਆਪਣੇ ਸਨਮਾਨ, ਜਿਵੇਂ ਕਿ ਪਦਮ ਸ੍ਰੀ, ਪਦਮ ਭੂਸ਼ਣ ਆਦਿ ਵਾਪਸ ਕਰਨ ਅਤੇ ਸਾਰੇ ਸਿੱਖ ਮੈਂਬਰ ਪਾਰਲੀਮੈਂਟ ਅਤੇ ਵਿਧਾਇਕਾਂ ਨੂੰ ਆਪਣੀ ਆਪਣੀ ਮੈਂਬਰੀ ਤੋਂ ਅਸਤੀਫ਼ਾ ਦੇਣ ਦੀ ਅਪੀਲ ਵੀ ਕੀਤੀ ਹੈ।

ਪ੍ਰੋ: ਧਵਨ ਦੇ ਕੋਈ ਨਜ਼ਦੀਕੀ ਰਿਸ਼ਤੇਦਾਰ ਸਥਾਨਕ ਮਿਲਟਰੀ ਕੈਂਟ ਵਿਚ ਕੰਮ ਕਰਦੇ ਹਨ। ਉਹ ਕੈਂਟ ਵਿਚ 'ਪੀ. ਓ. ਡਬਲਿਊ' (ਜੰਗੀ ਕੈਦੀਆਂ) ਨੂੰ ਵੇਖ ਕੇ ਆਏ ਹਨ। ਉਨ੍ਹਾਂ ਦੱਸਿਆ ਕਿ ਇਕ ਕਮਰੇ ਵਿਚ ਬਹੁਤ ਹੀ ਜ਼ਿਆਦਾ ਬੰਦੇ ਬੰਦ ਰੱਖੇ ਗਏ ਹਨ। ਗਰਮੀ ਅੰਤਾਂ ਦੀ ਹੈ, ਪੱਖੇ ਨਹੀਂ ਲੱਗੇ। ਦੋ ਨੂੰ ਟੱਟੀਆਂ ਲੱਗੀਆਂ ਤਾਂ ਉਹ ਬਾਰੀ ਰਾਹੀਂ ਬਾਹਰ ਆਏ। ਉਨ੍ਹਾਂ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਕਿਹਾ ਇਹ ਗਿਆ ਕਿ ਉਹ ਨੱਸਣ ਦੀ ਕੋਸ਼ਿਸ਼ ਕਰ ਰਹੇ ਸਨ। (ਇਸ ਤਰ੍ਹਾਂ ਪਿੱਛੋਂ ਹੋਰ ਅਨੇਕਾਂ ਹੀ ਸਿੰਘਾਂ ਨੂੰ ਕੈਂਟ ਵਿਚ ਗੋਲੀ ਮਾਰ ਕੇ ਸ਼ਹੀਦ ਕਰ ਦਿੱਤੇ ਜਾਣ ਦੀ ਖ਼ਬਰ ਸੁਣੀ)।

ਪ੍ਰੋ: ਧਵਨ ਨੇ ਇਥੇ ਤੋਮਰ ਦੇ ਘਰ ਬੈਠਿਆਂ ਹੀ ਕਿਸੇ ਨੂੰ ਫੋਨ ਕੀਤਾ। ਗੱਲਾਂ

ਗੱਲਾਂ ਵਿਚ ਉਸ ਨੇ ਦੱਸਿਆ ਕਿ ਜਨਰਲ ਬਰਾੜ ਨੇ ਕਿਸੇ ਹੋਰ ਫ਼ੌਜੀ ਅਫ਼ਸਰ ਨੂੰ ਕਿਹਾ ਹੈ ਕਿ "ਜੇ ਸਾਡੇ ਪਾਸ ਭਿੰਡਰਾਂਵਾਲਿਆਂ ਦੇ ਸਿੰਘਾਂ ਵਰਗੇ 'ਕਮਿਟਡ' (ਵੱਚਨਬਧ) ਫ਼ੌਜੀ ਹੋਣ ਭਾਵੇਂ ੧੦ ਹਜ਼ਾਰ ਹੀ ਹੋਣ, ਅਸੀਂ ਦੋ ਦਿਨਾਂ ਵਿਚ ਪਾਕਿਸਤਾਨ ਨੂੰ ਸਾਫ਼ ਕਰ ਦੇਈਏ।" ਇਸ ਦਾ ਇਹ ਭਾਵ ਹੈ ਕਿ ਜਨਰਲ ਬਰਾੜ ਨੇ ਸਿੱਖਾਂ ਦੀ ਬਹਾਦਰੀ ਦਾ ਲੋਹਾ ਮੰਨ ਲਿਆ ਹੈ।

ਟੇਲਰ ਰੋਡ ਤੇ ਰਹਿੰਦੇ ਇਕ ਪੁਲਿਸ ਅਫ਼ਸਰ ਦੇ ਬੱਚਿਆਂ ਨੇ ੬ ਜੂਨ ਸਵੇਰੇ ਤੋਪਾਂ ਅਤੇ ਐਮ. ਐਮ. ਜੀ. ਦੇ ਗੋਲਿਆਂ ਦੀ ਭਿਆਨਕ ਆਵਾਜ਼ ਆਪਣੇ ਟੇਪ-ਰੀਕਾਰਡਰ 'ਤੇ ਟੇਪ ਕੀਤੀ ਹੈ। ਅਸੀਂ ਅੱਜ ਸ. ਗੁਰਦੀਪ ਸਿੰਘ ਦੇ ਘਰ ਬੈਠ ਕੇ ਇਹ ਟੇਪ ਸੁਣੀ। ਇਥੋਂ ਕੰਪਲੈਕਸ ਸਿੱਧਾ ਡੇਢ ਕਿਲੋਮੀਟਰ ਤਾਂ ਹੋਏਗਾ। ਇਹ ਆਵਾਜ਼ ਸੁਣ ਕੇ ਵੀ ਇਕ ਡਰ ਜਿਹਾ ਆਉਂਦਾ ਹੈ। ਉਹੋ ਭਿਆਨਕ ਦ੍ਰਿਸ਼ ਸਾਹਮਣੇ ਨਜ਼ਰ ਆਉਂਦਾ ਹੈ। ਪੱਤਰਕਾਰ ਸੁਭਾਸ਼ ਕਿਰਪੇਕਰ, ਜੋ ਅੱਜ ਕੰਪਲੈਕਸ ਲਾਗੇ ਤਬਾਹ ਹੋਇਆ ਕੁਝ ਇਲਾਕਾ ਵੇਖ ਕੇ ਆਇਆ ਹੈ, ਨੇ ਦੱਸਿਆ ਕਿ ਬਹੁਤ ਹੀ ਤਬਾਹੀ ਹੋਈ ਹੈ।

ਤੋਮਰ ਵੀ ਦੀਪਕ ਸ਼ਰਮਾ, ਅਸ਼ੋਕ ਸੋਨੀ ਅਤੇ ਸ਼ਮੀ ਸਰੀਨ ਨਾਲ ਪਿਛਲੇ ਬਾਜ਼ਾਰ 'ਚ ਹੁੰਦਾ ਹੋਇਆ ਅਕਾਲ ਤਖ਼ਤ ਵੇਖ ਕੇ ਆਇਆ ਹੈ। ਉਹ ਘੰਟਾ ਘਰ ਵੱਲ ਜਾ ਸਕੇ ਸਨ ਤੇ ਉਸ ਨੇ ਮੈਨੂੰ ਦੱਸਿਆ ਕਿ ਤੇਰੇ ਕੁਆਟਰ ਵਿਚ ਕਈ ਫ਼ੌਜੀ ਫਿਰ ਰਹੇ ਸਨ।

ਰੇਡੀਓ ਨੇ ਖ਼ਬਰ ਦਿੱਤੀ ਹੈ ਲੁਧਿਆਣਾ ਤੋਂ ਕਾਂਗਰਸ (ਆਈ) ਦੇ ਮੈਂਬਰ ਪਾਰਲੀਮੈਂਟ ਸ. ਦੇਵਿੰਦਰ ਸਿੰਘ ਗਰਚਾ ਨੇ ਫ਼ੌਜੀ ਹਮਲੇ ਵਿਰੁੱਧ ਰੋਸ ਵਜੋਂ ਲੋਕ ਸਭਾ ਸੀਟ ਅਤੇ ਕਾਂਗਰਸ ਤੋਂ ਅਸਤੀਫਾ ਦਿੱਤਾ ਹੈ। ਕੈਪਟਨ ਅਮਰਿੰਦਰ ਸਿੰਘ ਅਜੇਹਾ ਪਹਿਲਾਂ ਹੀ ਕਰ ਚੁੱਕੇ ਹਨ।

ਪਿਛਲੇ ਹਫ਼ਤੇ ਤੋਂ ਡਾਕ ਤਾਰ ਪੂਰੀ ਤਰ੍ਹਾਂ ਬੰਦ ਹੈ। ਅੱਜ ਤਾਰਾਂ ਆਉਣ ਜਾਣ ਲੱਗੀਆਂ ਹਨ। ਮੈਂ ਸੋਚਿਆ ਕਿ ਲੁਧਿਆਣੇ ਆਪਣੇ ਘਰ ਭਰਾਵਾਂ ਨੂੰ ਅਤੇ ਹਿਮਾਚਲ ਵਿਚ ਆਪਣੀ ਪਤਨੀ ਨੂੰ ਰਾਜ਼ੀ ਖੁਸ਼ੀ ਦੀ ਤਾਰ ਦੇ ਦਿਆਂ, ਫ਼ਿਕਰ ਨਾ ਕਰਦੇ ਰਹਿਣ। ਕੇਂਦਰੀ ਤਾਰ ਘਰ ਗਿਆ, ਬੜੀ ਲੰਮੀ ਕਤਾਰ ਲੱਗੀ ਹੋਈ ਸੀ। ਮੈਂ ਫਾਰਮ ਲੈ ਕੇ, ਤਾਰ ਦਾ ਮਜ਼ਮੂਨ ਲਿਖਿਆ "ਰਾਜ਼ੀ ਖੁਸ਼ੀ ਹਾਂ ਫਿਕਰ ਨਾ ਕਰਨਾ।" ਮੇਰੀ ਵਾਰੀ ਆਈ ਤਾਂ ਤਾਰ ਬਾਬੂ ਨੇ ਦੱਸਿਆ ਕਿ ਕੇਵਲ "ਮੌਤ" ਦੀਆਂ ਤਾਰਾਂ ਹੀ ਜਾ ਰਹੀਆਂ ਹਨ, ਰਾਜ਼ੀ ਖੁਸ਼ੀ ਦੀਆਂ ਹਾਲੇ ਨਹੀਂ। ਨਿਰਾਸ਼ ਹੋ ਕੇ ਮੈਂ ਵਾਪਸ ਆ ਗਿਆ।

ਇਕ ਮਿੱਤਰ ਨੇ ਦੱਸਿਆ ਅੰਮ੍ਰਿਤਸਰ ਸਹਿਰ ਵਿਚ ਦਾਖ਼ਲ ਹੋਣ ਵਾਲੀ ਹਰ ਸੜਕ 'ਤੇ ਸੀ. ਆਰ. ਪੀ. ਜਾਂ ਫ਼ੌਜ ਖੜ੍ਹੀ ਹੈ ਜਿਸ ਕਿਸੇ ਨੇ ਕ੍ਰਿਪਾਨ ਪਹਿਨੀ ਹੁੰਦੀ ਜਾਂ ਨੀਲੀ ਪਗੜੀ, ਉਹ ਲੁਹਾ ਲੁਹਾ ਕੇ ਉਥੇ ਰੱਖੀ ਜਾਂਦੇ ਹਨ। ਇਨ੍ਹਾਂ ਲੁਹਾਈਆਂ ਗਈਆਂ ਪਗੜੀਆਂ ਤੇ ਕ੍ਰਿਪਾਨਾਂ ਦੇ ਢੇਰ ਲੱਗ ਗਏ, ਜੇ ਕੋਈ ਇਨਕਾਰ ਕਰਦਾ

ਹੈ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਲੈਂਦੇ ਹਨ। ਸਿੱਖ ਇਤਿਹਾਸ ਵਿਚ ਮੁਗ਼ਲਾਂ ਅਫ਼ਗਾਨਾਂ ਤੇ ਹੋਰ ਧਾੜਵੀਆਂ ਦੇ ਜ਼ੁਲਮ ਸੁਣ ਸੁਣ ਕੇ ਹੈਰਾਨ ਹੁੰਦੇ ਸੀ, ਪਰ ਕਾਂਗਰਸ ਰਾਜ ਵਿਚ ਇਹ ਸਾਰੇ ਜ਼ੁਲਮ ਹੁੰਦੇ, ਆਪਣੀ ਅੱਖੀਂ ਦੇਖ ਲਏ ਹਨ, ਕੀ ਇਤਿਹਾਸ ਆਪਣੇ ਆਪ ਨੂੰ ਦੁਹਰਾ ਰਿਹਾ ਹੈ। ਮੁਗ਼ਲ ਜਨੇਊ ਉਤਰਵਾ ਰਹੇ ਸਨ, ਕਾਂਗਰਸੀ ਹੁਕਮਰਾਨ ਕ੍ਰਿਪਾਨਾ ਲੁਹਾ ਰਹੇ ਹਨ ।

ਇਕ ਦੋਸਤ ਅਫ਼ਸਰ ਮਿਲੇ ਜਿਨ੍ਹਾਂ ਦੀ ਡਿਊਟੀ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਲੱਗੀ ਹੋਈ ਸੀ। ਉਨ੍ਹਾਂ ਅੱਖੀਂ ਦੇਖਿਆ ਹਾਲ ਸੁਣਾਉਂਦਿਆਂ ਦੱਸਿਆ ਕਿ ਜਦੋਂ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ 'ਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ ਤਾਂ ਇਕ ਫ਼ਿਰਕੇ ਦੇ ਲੋਕਾਂ ਨੇ ਖੁਸ਼ ਹੋ ਕੇ ਫ਼ੌਜੀ ਜਵਾਨਾਂ ਨੂੰ ਕੜਾਹ, ਪੂੜੀਆਂ, ਲੱਡੂ ਆਦਿ ਵੰਡੇ ਅਤੇ ਸ਼ਰਬਤ ਪਿਲਾਇਆ। ਇਸਤਰੀਆਂ ਨੇ ਇਹਨਾਂ ਫ਼ੌਜੀਆਂ ਦੇ ਮੱਥੇ ਤੇ ਤਿਲਕ ਲਗਾਇਆ। (ਰੇਡੀਓ ਨੇ ਵੀ ਖ਼ਬਰ ਦਿੱਤੀ ਸੀ ਕਿ ਕੰਪਲੈਕਸ ਲਾਗਲੇ ਲੋਕ ਫ਼ੌਜ ਨੂੰ ਪੂਰੀ ਤਰ੍ਹਾਂ ਸਹਿਯੋਗ ਤੇ ਮਦਦ ਦੇ ਰਹੇ ਹਨ)। ਉਨ੍ਹਾਂ ਦੱਸਿਆ ਕਿ ਜਦੋਂ ਇਨ੍ਹਾਂ ਗ੍ਰਿਫ਼ਤਾਰ ਕੀਤੇ ਸਿੰਘਾਂ ਨੂੰ ਟਰੱਕਾਂ ਰਾਹੀਂ ਕੈਂਟ ਵੱਲ ਲਿਆਏ ਹਨ, ਤਾਂ ਹਾਲ ਬਾਜ਼ਾਰ ਵਿਚ ਲੋਕ ਆਪਣੇ ਘਰਾਂ ਦੀਆਂ ਛੱਤਾਂ ਤੋਂ ਇਨ੍ਹਾਂ ਨੂੰ ਵੇਖ ਵੇਖ ਖੁਸ਼ ਹੋ ਰਹੇ ਹਨ।

✡ ✡ ✡

# ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਬਿਆਨ

**੧੨ ਜੂਨ. ੧੯੮੪**

ਅੱਜ ਸਵੇਰੇ ਜਦੋਂ ਸ੍ਰੀ ਦਰਬਾਰ ਸਾਹਿਬ ਦੇ ਹੈੱਡ-ਗ੍ਰੰਥੀ ਸਿੰਘ ਸਾਹਿਬ ਗਿ: ਸਾਹਿਬ ਸਿੰਘ ਜੀ ਹੁਕਮਨਾਮਾ ਲੈ ਰਹੇ ਸਨ, ਤਾਂ ਰੇਡੀਓ ਵਿਚ ਗੋਲੀ ਚੱਲਣ ਦੀ ੪-੫ ਵਾਰੀ ਆਵਾਜ਼ ਆਈ। ਜਾਪਦਾ ਹੈ ਕਿ ਫ਼ੌਜ ਨੇ ਇਹ ਗੋਲੀ ਚਲਾਈ ਹੈ।

ਅੱਜ ਕਰਫ਼ਿਊ ਵਿਚ ਸਵੇਰੇ ੭ ਵਜੇ ਤੋਂ ੧੨ ਘੰਟੇ ਦੀ ਢਿੱਲ ਦਿੱਤੀ ਗਈ ਪਰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਲਾਗਲੇ ਇਲਾਕਿਆਂ ਵਿਚ ਦੁਪਹਿਰੇ ੧੨ ਤੋਂ ੬ ਵਜੇ ਤਕ ਸੀ। ਇਧਰ ਵੀ ਕੋਈ ਜਲ੍ਹਿਆਂ ਵਾਲੇ ਬਾਗ਼ ਤਕ ਕਟੜਾ ਆਹਲੂਵਾਲੀਆ ਵਿਚ ਮੰਦਰ ਵਾਲੇ ਚੌਕ ਤਕ, ਭਾਵ ਕੰਪਲੈਕਸ ਦੇ ਲਾਗੇ ਕਿਤੇ ਵੀ ਨਹੀਂ ਜਾ ਸਕਦੇ ਸੀ ਜਿਥੇ ਕੰਡੇਦਾਰ ਤਾਰਾਂ ਲਾ ਕੇ ਰਾਹ ਰੋਕਿਆ ਗਿਆ ਸੀ ਤੇ ਫ਼ੌਜੀ ਹਰ ਸਮੇਂ ਆਪਣੀਆਂ ਸਟੇਨਗੰਨਾਂ ਤਾਣੀ ਖੜ੍ਹੇ ਰਹਿੰਦੇ ਸਨ। ਅਸੀਂ ਕਈ ਪੱਤਰਕਾਰ ੧੧ ਕੁ ਵਜੇ ਕੋਤਵਾਲੀ ਗਏ। ਕੁਦਰਤੀ ਉਥੇ ਸੀ. ਆਰ. ਪੀ. ਦੇ ਡੀ. ਆਈ. ਜੀ. ਸ੍ਰੀ ਖਾਨ ਮਿਲ ਗਏ। ਗੱਲਾਂ ਗੱਲਾਂ ਵਿਚ ਮੇਰੇ ਸਾਥੀ ਪੱਤਰਕਾਰਾਂ ਸ. ਗੁਰਦੀਪ ਸਿੰਘ ਅਤੇ ਗਿੱਲ ਨੇ ਉਸ ਨੂੰ ਕਿਹਾ ਕਿ ਕੰਪਲੈਕਸ ਵਿੱਚੋਂ ਇਸ ਦੇ (ਮੇਰੇ) ਘਰੋਂ ਕੀਮਤੀ ਸਾਮਾਨ ਤਾਂ ਕਢਵਾ ਦਿਓ। ਉਨ੍ਹਾਂ ਇਕ ਡੀ. ਐਸ. ਪੀ. ਦੀ ਡਿਊਟੀ ਲੱਗਾ ਦਿੱਤੀ ਕਿ ਮੇਰਾ ਨਾਂ ਲੈ ਕੇ ਫਲਾਂ ਮੇਜਰ ਨੂੰ ਕਹਿ ਕੇ ਸਾਮਾਨ ਕੱਢਵਾ ਦੇ।

ਅਸੀਂ ਚੌਕ ਕਟੜਾ ਆਹਲੂਵਾਲੀਆ ਤੋਂ ਰਤਾ ਕੁ ਅੱਗੇ ਘੰਟਾ ਘਰ ਵੱਲ ਗਏ। ਡੀ. ਐਸ. ਪੀ. ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰਲੇ ਗੇਟ ਤੋਂ ਪਤਾ ਕੀਤਾ, ਉਹ ਮੇਜਰ ਉਸ ਸਮੇਂ ਨਹੀਂ ਸੀ। ਇਕ ਕਰਨਲ ਸੀ, ਜਿਸ ਨੇ ਆਖਿਆ ਕਿ ਪੰਜ ਕੁ ਦਿਨ ਹੋਰ ਠਹਿਰ ਜਾਓ, ਮੈਂ ਸਾਮਾਨ ਕਢਵਾ ਦਿਆਂਗਾ। ਹੁਣ ਇਕ ਤਾਂ ਕੇਂਦਰੀ ਮੰਤਰੀ ਬੂਟਾ ਸਿੰਘ ਅੰਦਰ ਗਏ ਹਨ। ਦੂਜੇ ਕੋਈ ਫ਼ੌਜੀ ਐਵੇਂ ਤੁਹਾਨੂੰ ਗੋਲੀ ਹੀ ਨਾ ਮਾਰ ਦੇਵੇ।

ਘੰਟਾ ਘਰ ਚੌਕ 'ਚੋਂ ਮੈਂ ਵੇਖਿਆ ਕਿ ਸ੍ਰੀ ਦਰਬਾਰ ਸਾਹਿਬ ਦੇ ਬਾਹਰਲੇ ਪਾਸੇ ਵੀ ਦੀਵਾਰ ਤੇ ਹਜ਼ਾਰਾਂ ਹੀ ਗੋਲੀਆਂ ਦੇ ਨਿਸ਼ਾਨ ਸਨ। ਕਈ ਥਾਵਾਂ ਤੇ ਐਮ. ਐਮ. ਜੀ. ਦੇ ਗੋਲੀਆਂ ਨਾਲ ਵੱਡੇ ਵੱਡੇ ਨਿਸ਼ਾਨ ਪਏ ਸਨ। ਜੰਗਲੇ ਦੀਆਂ (ਸੀਮਿੰਟ) ਜਾਲੀਆਂ ਟੁਟ ਚੁੱਕੀਆਂ ਹਨ। ਭਾਈ ਕੁਲਵੰਤ ਸਿੰਘ ਰਾਗੀ ਦੇ ਕੁਆਟਰ ਦੇ ਸਾਰੇ ਬੂਹੇ ਬਾਰੀਆਂ, ਰੌਸ਼ਨਦਾਨ ਆਦਿ ਸੜੇ ਹੋਏ ਵਿਖਾਈ ਦੇ ਰਹੇ ਸਨ। ਮੇਰੇ ਕੁਆਟਰ ਦੇ ਦਰਵਾਜ਼ੇ ਬਾਰੀਆਂ ਖੁਲ੍ਹੇ ਸਨ ਤੇ ਫ਼ੌਜੀ ਫਿਰ ਰਹੇ ਸਨ।

ਕੋਤਵਾਲੀ ਸਾਨੂੰ ਇਕ ਪੁਲਿਸ ਅਫ਼ਸਰ ਨੇ ਦੱਸਿਆ ਕਿ ਚੰਡੀਗੜ੍ਹ ਤੋਂ ਆਈ.

ਜੀ. (ਸੀ. ਆਈ. ਡੀ.) ਸ੍ਰੀ ਰੰਧਾਵਾ ਆਏ ਨੇ ਅਤੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਗਏ ਸਨ। ਉਹ ਮੁੱਖ ਦੀਵਾਰ ਦੇ ਬਾਹਰ ਜੁੱਤੀਆਂ ਲਾਹੁਣ ਲੱਗੇ ਤਾਂ ਇਕ ਫ਼ੌਜੀ ਅਫ਼ਸਰ ਨੇ ਕਿਹਾ ਕਿ ਜੁੱਤੀ ਪਾਈ ਰੱਖੋ ਉਤਾਰਨ ਦੀ ਲੋੜ ਨਹੀਂ, ਤਾਂ ਅੱਗੋਂ ਰੰਧਾਵਾ ਸਾਹਿਬ ਨੇ ਉਸ ਫ਼ੌਜੀ ਅਫ਼ਸਰ ਨੂੰ ਬੜੇ ਗੁੱਸੇ ਨਾਲ ਕਿਹਾ, "Don't hurt my sentiments" (ਮੇਰੇ ਜਜ਼ਬਾਤਾਂ ਨੂੰ ਠੇਸ ਨਾ ਪਹੁੰਚਾਓ)।

ਗਿੱਲ ਦੇ ਘਰ ਰਾਤੀਂ ਟੀ. ਵੀ. ਵੇਖਣ ਗਏ। ੨ ਜੂਨ ਤੋਂ ਸਾਡਾ ਰੇਡੀਓ ਅਤੇ ਟੀ. ਵੀ. ਖ਼ਬਰਾਂ ਆਦਿ ਲਈ ਬਹੁਤਾ ਸਮਾਂ ਪੰਜਾਬ ਨੂੰ ਹੀ ਦੇ ਰਹੇ ਹਨ ਅਤੇ ਸਰਕਾਰ ਫ਼ੌਜੀ ਐਕਸ਼ਨ ਨੂੰ "ਜ਼ਰੂਰੀ ਅਤੇ ਸਹੀ ਕਾਰਵਾਈ" ਸਾਬਤ ਕਰਨ ਲਈ ਪੂਰਾ ਜ਼ੋਰ ਲੱਗਾ ਰਹੀ ਹੈ। ਨੈਸ਼ਨਲ ਨੈਟ-ਵਰਕ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਵਾਲੇ ਖੂਹ ਵਿੱਚੋਂ, ਫ਼ੌਜ ਦੇ ਕਹਿਣ ਅਨੁਸਾਰ, ਜੋ ਹਥਿਆਰ ਅਤੇ ਸੋਨਾ ਆਦਿ ਮਿਲਿਆ ਹੈ, ਵਿਖਾਇਆ।

ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਨੇ ਸੰਗਤਾਂ ਦੇ ਨਾਂ ਸੰਦੇਸ਼ ਪੜ੍ਹਿਆ, ਜੋ ਇਸ ਤਰ੍ਹਾਂ ਹੈ—

"ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਪਿਛਲੇ ਕੁਝ ਦਿਨਾਂ ਤੋਂ ਜੋ ਘਟਨਾਵਾਂ ਵਾਪਰ ਰਹੀਆਂ ਹਨ, ਉਹ ਦੁਖਦਾਈ ਅਤੇ ਅਫ਼ਸੋਸਨਾਕ ਹਨ ਜਿਸ ਤੇ ਹਰ ਹਿਰਦਾ ਅਤਿਅੰਤ ਦੁਖੀ ਹੈ। ਕੌਮਾਂ ਮਹਾਨ ਗੁਰੂ ਸਾਹਿਬਾਨ ਅਤੇ ਵਡੇਰਿਆਂ ਦੀਆਂ ਸਿਖਿਆਵਾਂ ਧਾਰਨ ਕਰਕੇ ਹਮੇਸ਼ਾ ਬਿਪਤਾ ਤੇ ਸੰਕਟ ਵਿੱਚੋਂ ਨਿਕਲ ਸਕਦੀਆਂ ਹਨ। ਸ੍ਰੀ ਹਰਿਮੰਦਰ ਸਾਹਿਬ ਤੇ ਇਤਿਹਾਸਕ ਤੋਸ਼ਾਖਾਨਾ ਠੀਕ ਹਨ ਤੇ ਤੋਸ਼ਾਖਾਨਾ ਨੂੰ ਸਾਡੇ ਰਾਹੀਂ ਸੀਲ ਕਰਕੇ ਉਸ ਦੇ ਸੁਰਖਿਅਤ ਪ੍ਰਬੰਧ ਕਰ ਲਏ ਹਨ।

ਪਾਵਨ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜੋ ਨੁਕਸਾਨ ਹੋਇਆ ਹੈ. ਉਸ ਦਾ ਸਾਨੂੰ ਸਭਨਾਂ ਨੂੰ ਭਾਰੀ ਦੁੱਖ ਹੈ, ਪਰ ਸ੍ਰੀ ਹਰਿਮੰਦਰ ਸਾਹਿਬ ਅਤੇ ਕੋਠਾ ਸਾਹਿਬ ਠੀਕ ਹਨ ਅਤੇ ਆਪਾਂ ਹਿੰਦੂ-ਸਿੱਖ ਸਭ ਭਰਾ ਭਰਾ ਹਾਂ ਅਤੇ ਸਾਡੀ ਸਾਂਝ ਸਦੀਆਂ ਪੁਰਾਣੀ ਹੈ ਤੇ ਸਾਨੂੰ ਇਹ ਕਾਇਮ ਰੱਖਣੀ ਚਾਹੀਦੀ ਹੈ। ਸੰਗਤਾਂ ਕਈ ਦਿਨਾਂ ਤੋਂ ਸ੍ਰੀ ਸੱਚਖੰਡ ਦੇ ਦਰਸ਼ਨ-ਇਸ਼ਨਾਨ ਤੋਂ ਵਾਂਝੀਆਂ ਹਨ। ਇਸ ਲਈ ਭਰਪੂਰ ਯਤਨ ਜਾਰੀ ਹਨ ਅਤੇ ਆਸ ਹੈ ਕਿ ਛੇਤੀ ਹੀ ਇਸ ਅਸਥਾਨ ਦੀ ਧੂੜੀ ਮਸਤਕ ਲਗਾ ਸਕਣਗੀਆਂ।"

ਇਸ ਸਮੇਂ ਤਕ ਸਭਨਾਂ ਨੂੰ ਪਤਾ ਲੱਗ ਚੁੱਕਾ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਾਵਨ ਇਮਾਰਤ ਨੂੰ ਭਾਰੀ ਨੁਕਸਾਨ ਪੁੱਜਾ ਹੈ (ਭਾਵੇਂ ਹੇਠਲੀ ਮੰਜ਼ਲ ਤੇ ਕੋਠਾ ਸਾਹਿਬ ਸੱਚਮੁਚ ਠੀਕ ਠਾਕ ਸਨ)। ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਗੋਲਮੋਲ ਬਿਆਨ ਸੁਣ ਕੇ ਸਾਨੂੰ ਬੜਾ ਹੀ ਅਫ਼ਸੋਸ ਹੋਇਆ। ਸੋਚਿਆ ਕਿ ਸ਼ਾਇਦ ਫ਼ੌਜ ਨੇ ਸੰਗੀਨ ਦੀ ਨੋਕ ਤੇ ਦੁਆਇਆ ਹੋਏ। (ਪਿੱਛੋਂ ਮੈਨੂੰ ਪਤਾ ਲਗਾ ਕਿ ਇਹ ਬਿਆਨ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਤਿਆਰ ਕਰ ਕੇ ਪੜ੍ਹਨ ਲਈ

ਦਿੱਤਾ ਸੀ)।

(ਇਸ ਬਿਆਨ ਕਾਰਨ ਬਹੁਤ ਸਾਰੇ ਸਿੱਖ ਵਿਸ਼ੇਸ਼ ਕਰਕੇ ਨੌਜਵਾਨ ਜਥੇਦਾਰ ਸਾਹਿਬ ਨਾਲ ਕਾਫ਼ੀ ਨਾਰਾਜ਼ ਹੋਏ ਅਤੇ ਫਰਵਰੀ ੧੯੮੫ ਵਿਚ ਲੁਧਿਆਣੇ ਲਾਗੇ ਉਨ੍ਹਾਂ ਉੱਤੇ ਕਾਤਲਾਨਾ ਹਮਲਾ ਵੀ ਕੀਤਾ ਗਿਆ ਅਤੇ ਜ਼ਖ਼ਮੀ ਕੀਤੇ ਗਏ, ਪਰ ਖੁਸ਼ਕਿਸਮਤੀ ਨਾਲ ਉਹ ਬਚ ਗਏ)।

ਸ. ਬਾਦਲ ਅਤੇ ਸ. ਸੁਰਜੀਤ ਸਿੰਘ ਬਰਨਾਲਾ ਨੂੰ ਅੱਜ ਕੌਮੀ ਸੁਰਖਿਆ ਐਕਟ ਅਧੀਨ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਸ. ਬਲਵੰਤ ਸਿੰਘ ਸਾਬਕਾ ਖਜ਼ਾਨਾ ਮੰਤਰੀ ਪੰਜਾਬ ਨੇ ਬੀ. ਬੀ. ਸੀ. ਨਾਲ ਇਕ ਇੰਟਰਵਿਊ ਵਿਚ ਪੰਜਾਬ ਦੇ ਹਾਲਾਤ ਗੁੰਝਲਦਾਰ ਕਰਨ ਲਈ ਸ੍ਰੀਮਤੀ ਇੰਦਰਾ ਗਾਂਧੀ ਨੂੰ ਜ਼ਿੰਮੇਵਾਰ ਠਹਿਰਾਇਆ ਹੈ।

ਬੀ. ਬੀ. ਸੀ. ਨੇ ਦੱਸਿਆ ਹੈ ਕਿ ਫ਼ੌਜ ਵਿਚ ਸਿੱਖ ਜਵਾਨਾਂ ਵੱਲੋਂ ਬਗ਼ਾਵਤ ਹੁਣ ੬ ਥਾਵਾਂ 'ਤੇ ਹੋ ਗਈ ਹੈ ਅਤੇ ਜਵਾਨਾਂ ਦੀ ਗਿਣਤੀ ਇਕ ਹਜ਼ਾਰ ਤੋਂ ਉਪਰ ਹੈ। ੫੩ ਦੇ ਕਰੀਬ ਸਿੱਖ ਫ਼ੌਜੀ ਮਾਰੇ ਗਏ ਹਨ। ਆਮ ਸਿੱਖ ਸੋਚਦੇ ਹਨ ਕਿ ਇਨ੍ਹਾਂ ਸਿੱਖ ਜਵਾਨਾਂ ਦੀ ਕੁਰਬਾਨੀ ਉਨ੍ਹਾਂ ਸਭਨਾਂ, ਜਿਨ੍ਹਾਂ ਨੇ ਨੌਕਰੀਆਂ ਛੱਡੀਆਂ ਹਨ ਜਾਂ ਸਨਮਾਨ ਮੋੜੇ ਹਨ, ਤੋਂ ਵਧ ਹੈ, ਜੋ ਸ੍ਰੀ ਹਰਿਮੰਦਰ ਸਾਹਿਬ ਤੇ ਹੋਏ ਹਮਲੇ ਦੇ ਰੋਸ ਵਜੋਂ ਆਪਣੀਆਂ ਜਾਨਾਂ ਹਥੇਲੀ 'ਤੇ ਧਰ ਕੇ ਨਿਕਲੇ ਹਨ। (ਇਨ੍ਹਾਂ ਫ਼ੌਜੀਆਂ ਵਿਰੁੱਧ ਪਿੱਛੋਂ ਫ਼ੌਜੀ ਅਦਾਲਤਾਂ ਵਿਚ ਮੁਕੱਦਮੇ ਚੱਲੇ ਅਤੇ ਕਈਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਗਈਆਂ ਸਨ। ਸੰਤ ਲੌਂਗੋਵਾਲ-ਰਾਜੀਵ ਸਮਝੌਤੇ ਅਨੁਸਾਰ ਇਨ੍ਹਾਂ ਸਭਨਾਂ ਫ਼ੌਜੀਆਂ ਨੂੰ ਮੁੜ ਵਸਾਉਣ ਅਤੇ ਲਾਹੇਵੰਦ ਰੁਜ਼ਗਾਰ ਦਾ ਯਤਨ ਕੀਤਾ ਜਾਏਗਾ)।

ਕੋਤਵਾਲੀ ਵਿਚ ਇਕ ਪੁਲਿਸ ਇੰਸਪੈਕਟਰ ਸ. ਸੁਰਿੰਦਰਪਾਲ ਸਿੰਘ ਮਿਲੇ। ਉਨ੍ਹਾਂ ਦੱਸਿਆ ਕਿ ਉਨ੍ਹਾਂ ਦੀ ਡਿਊਟੀ ਲਾਸ਼ਾਂ ਦੇ ਸਸਕਾਰ ਕਰਨ ਦੀ ਸੀ। ਕਈ ਲਾਸ਼ਾਂ ਨੂੰ ਇਕੱਠਿਆਂ ਕਰਕੇ ਅੰਤਮ ਸਸਕਾਰ ਕੀਤੇ ਗਏ। ਉਨ੍ਹਾਂ ਦੱਸਿਆ ਕਿ ਸੰਤ ਭਿੰਡਰਾਂਵਾਲਿਆਂ ਦਾ ਇਕੱਲਿਆਂ ਦਾ ਪੂਰੇ ਸਨਮਾਨ ਨਾਲ ਸਸਕਾਰ ਕੀਤਾ ਗਿਆ ਹੈ। ਉਨ੍ਹਾਂ ਨੇ ਗੁ: ਬਾਬਾ ਦੀਪ ਸਿੰਘ ਸ਼ਹੀਦ ਤੋਂ ਘਿਉ ਮੰਗਵਾ ਕੇ ਚਿਤਾ ਉਤੇ ਪਾਇਆ ਅਤੇ ਚਿਤਾ ਨੂੰ ਅੱਗ ਲਾਉਣ ਸਮੇਂ ਉਨ੍ਹਾਂ ਨੇ ਸੰਤ ਜੀ ਨੂੰ ਸਲੂਟ ਮਾਰ ਕੇ ਪ੍ਰਣਾਮ ਕੀਤਾ। ਇਸ ਉਤੇ ਉਨ੍ਹਾਂ ਦੀ ਰੀਪੋਰਟ ਵੀ ਹੋ ਗਈ ਸੀ ਪਰ ਜਦੋਂ ਉਨ੍ਹਾਂ ਨੇ ਆਪਣੇ ਅਧਿਕਾਰੀਆਂ ਨੂੰ ਦੱਸਿਆ ਕਿ ਸੰਤ ਜੀ ਇਕ ਧਾਰਮਿਕ ਨੇਤਾ ਸਨ, ਉਨ੍ਹਾਂ ਨੂੰ ਕੁਝ ਨਾ ਕਿਹਾ ਗਿਆ, ਸਗੋਂ ਰੇਡੀਓ 'ਤੇ ਵੀ ਖ਼ਬਰ ਦਿੱਤੀ ਗਈ, "ਸੰਤ ਭਿੰਡਰਾਂਵਾਲਿਆਂ ਦਾ ਅੰਤਮ ਸਸਕਾਰ ਸਿੱਖ ਮਰਯਾਦਾ ਅਨੁਸਾਰ ਪੂਰੇ ਸਨਮਾਨ ਨਾਲ ਕੀਤਾ ਗਿਆ ਹੈ।"

ਇਕ ਹੋਰ ਸਰਕਾਰੀ ਅਫ਼ਸਰ ਮਿਲੇ ਜਿਨ੍ਹਾਂ ਦੀ ਡਿਊਟੀ ਕੰਪਲੈਕਸ ਤੇ ਮਿਲਟਰੀ ਕੈਂਪ ਵਿਚ ਲਗਦੀ ਰਹੀ। ਉਨ੍ਹਾਂ ਦੱਸਿਆ ਕਿ ੬ ਜੂਨ ਸ਼ਾਮ ਨੂੰ ਫ਼ੌਜ ਦਾ ਕੰਪਲੈਕਸ 'ਤੇ ਪੂਰੀ ਤਰ੍ਹਾਂ ਕਬਜ਼ਾ ਹੋ ਗਿਆ ਸੀ। ਸਾਰਾ ਕੰਪਲੈਕਸ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ, ਬਾਹਰ ਘੰਟਾ ਘਰ ਵਾਲਾ ਪਾਸਾ, ਦੋਨਾਂ ਸਰਾਵਾਂ ਸਾਹਮਣੀ ਸੜਕ ਆਦਿ

ਲਾਸ਼ਾਂ ਨਾਲ ਭਰੇ ਪਏ ਹਨ। ਕੰਪਲੈਕਸ ਤੋਂ ਬਾਹਰ ਵੀ ਫ਼ੌਜ ਜਾਂ ਸੀ. ਆਰ. ਪੀ. ਨੇ ਕਿਸੇ ਨੂੰ ਨੀਲੀ ਜਾਂ ਪੀਲੀ ਪਗੜੀ ਜਾਂ ਪਟਕਾ ਬੰਨ੍ਹਿਆ ਵੇਖਿਆ ਤਾਂ ਗੋਲੀ ਨਾਲ ਉਡਾ ਦਿੱਤਾ। ਕਈਆਂ ਨੂੰ ਘਰੋਂ ਕੱਢ ਕੱਢ ਕੇ ਗੋਲੀ ਨਾਲ ਮਾਰਿਆ।

ਮਿਲਟਰੀ ਕੈਂਪ ਬਾਰੇ ਉਨ੍ਹਾਂ ਦੱਸਿਆ ਕਿ ਸਕੂਲ ਦੀ ਦੋ ਮੰਜ਼ਲਾ ਨਵੀਂ ਇਮਾਰਤ ਵਿਚ ਕੰਪਲੈਕਸ ਵਿੱਚੋਂ ਫੜੇ ਸਿੰਘਾਂ ਅਤੇ ਸਿੰਘਣੀਆਂ ਨੂੰ ਰੱਖਿਆ ਗਿਆ ਹੈ। ਕੋਈ ਪੱਖਾ ਨਹੀਂ, ਗਰਮੀ ਅੰਤਾਂ ਦੀ ਹੈ। ਇਕ ਕਮਰੇ ਵਿਚ ੬੦-੭੦ ਬੰਦੇ ਤੂੜੇ ਪਏ ਹਨ। ਕਈਆਂ ਦੇ ਕਪੜੇ ਬੁਰੀ ਤਰ੍ਹਾਂ ਪਾਟੇ ਹੋਏ ਹਨ। ਉਹ ਕਈ ਕਈ ਦਿਨਾਂ ਤੋਂ ਨਹਾ ਵੀ ਨਹੀਂ ਸਕੇ। ਜ਼ਖ਼ਮੀਆਂ ਦੇ ਇਲਾਜ ਦਾ ਕੋਈ ਪ੍ਰਬੰਧ ਨਹੀਂ। ਉਨ੍ਹਾਂ ਦੱਸਿਆ ਕਿ ਕੰਪਲੈਕਸ ਵਿੱਚੋਂ ਜਾਂ ਆਸਿਓਂ ਪਾਸਿਓਂ ਜਿੰਨੇ ਵੀ ਸਿੰਘਾਂ ਨੂੰ ਪਕੜ ਕੇ ਮਿਲਟਰੀ ਕੈਂਪ ਲਿਜਾਇਆ ਜਾਂਦਾ ਸੀ ਤਾਂ ਅੱਖਾਂ 'ਤੇ ਪੱਟੀ ਬੰਨ੍ਹੀ ਜਾਂਦੀ ਸੀ ਅਤੇ ਉਨ੍ਹਾਂ ਦੀ ਹੀ ਪੱਗੜੀ ਨਾਲ ਪਿੱਠ ਪਿੱਛੇ ਹੱਥ ਬੰਨ੍ਹੇ ਜਾਂਦੇ ਸਨ। ਕੰਪਲੈਕਸ ਤੋਂ ਟਰੱਕਾਂ ਵਿਚ ਇਨ੍ਹਾਂ ਨੂੰ ਲੈ ਕੇ, ਦੋ ਮਿੰਟ ਬਰਾਏ ਨਾਮ ਗਿਣਤੀ ਕਰਨ ਲਈ ਪਹਿਲਾਂ ਕੋਤਵਾਲੀ ਰੋਕਦੇ ਸਨ ਫਿਰ ਹਾਲ ਬਾਜ਼ਾਰ ਰਾਹੀਂ ਕੈਂਟ ਲੈ ਆਉਂਦੇ ਸਨ।

ਸ੍ਰੀ ਦਰਬਾਰ ਸਾਹਿਬ ਦੇ ਇਨਫਰਮੇਸ਼ਨ ਅਫ਼ਸਰ ਸ. ਨਰਿੰਦਰ ਸਿੰਘ ਨੰਦਾ ਵੀ ਮਿਲਟਰੀ ਕੈਂਪ ਵਿਚ ਆਪਣੇ ਪੂਰੇ ਪਰਿਵਾਰ ਨਾਲ ਕੈਦ ਸਨ। ਉਹ ਦਿਲ ਦੀ ਬੀਮਾਰੀ ਦੇ ਮਰੀਜ਼ ਹਨ। ਮਿਲਟਰੀ ਦੇ ਭੈੜੇ ਸਲੂਕ ਅਤੇ ਕੈਂਪ ਦੀ ਔਖਿਆਈ ਕਰਨ ਉਨ੍ਹਾਂ ਦੀ ਤਕਲੀਫ਼ ਵੱਧ ਗਈ ਸੀ, ਉਨ੍ਹਾਂ ਨੂੰ ਹਸਪਤਾਲ ਦਾਖ਼ਲ ਕਰਾਉਣਾ ਪਿਆ ਹੈ।

✡ ✡ ✡

# ਛੱਤ ਤੇ ਚੜ੍ਹਕੇ ਅਕਾਲ ਤਖ਼ਤ ਵੇਖਿਆ

## ੧੩ ਜੂਨ. ੧੯੮੪

ਬੀ. ਬੀ. ਸੀ. ਨੇ ਖ਼ਬਰ ਦਿੱਤੀ ਹੈ ਕਿ ਬਗ਼ਾਵਤ ਕਰਨ ਵਾਲੇ ਸਿੱਖ ਫ਼ੌਜੀਆਂ ਦੀ ਗਿਣਤੀ ੨,੦੦੦ ਤੋਂ ਵੱਧ ਹੋ ਗਈ ਹੈ। ਅਗਰਤਲਾ, ਸਿਲੀਗੁਰੀ ਤੇ ਕਈ ਥਾਵਾਂ ਤੇ ਬਗ਼ਾਵਤ ਹੋਈ ਹੈ। ਜੰਮੂ ਕਸ਼ਮੀਰ ਵਿਚ ਰਾਜੌਰੀ ਤੋਂ ਫ਼ੌਜੀ ਪਾਕਿਸਤਾਨ ਚਲੇ ਗਏ ਹਨ।

ਆਕਾਸ਼ਬਾਣੀ ਨੇ ਖ਼ਬਰ ਦਿੱਤੀ ਹੈ ਕਿ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਜੋ ਹਥਿਆਰ ਮਿਲੇ ਹਨ, ਉਹ ਚੀਨ ਅਤੇ ਪੂਰਬੀ ਦੇਸ਼ਾਂ ਦੇ ਬਣੇ ਹੋਏ ਹਨ, ਜਿਸ ਤੋਂ ਸਿੱਧ ਹੁੰਦਾ ਹੈ ਕਿ ਅੱਤਵਾਦੀਆਂ ਦੇ ਵਿਦੇਸ਼ਾਂ ਨਾਲ ਸਬੰਧ ਸਨ। ਰੇਡੀਓ ਅਨੁਸਾਰ ਹਥਿਆਰਾਂ ਤੋਂ ਬਿਨਾਂ ਸ਼ਕਤੀਸ਼ਾਲੀ ਟਰਾਂਸਮੀਟਰ ਵੀ ਮਿਲਿਆ ਹੈ, ਜਿਸ ਨਾਲ ਵਿਦੇਸ਼ਾਂ ਨੂੰ ਸੂਚਨਾਵਾਂ ਭੇਜੀਆਂ ਜਾਂਦੀਆਂ ਸਨ।

ਪੱਛਮੀ ਕਮਾਨ ਦੇ ਜੀ. ਓ. ਸੀ. ਮੇਜਰ ਜਨਰਲ ਟੀ. ਐਸ. ਉਬਰਾਏ (ਹੁਣ ਉਪ ਰਾਜਪਾਲ ਅੰਡੇਮਾਨ ਨਿਕੋਬਾਰ) ਨੇ ਕਿਹਾ ਕਿ ਬਗ਼ਾਵਤ ਕਰਨ ਵਾਲੇ ਸਿੱਖ ਫ਼ੌਜੀਆਂ ਨੂੰ ਫਾਂਸੀ ਦਿੱਤੀ ਜਾ ਸਕਦੀ ਹੈ। ਸ਼ਾਮ ਨੂੰ ਆਕਾਸ਼ਬਾਣੀ ਨੇ ਰੱਖਿਆ ਮੰਤਰਾਲੇ ਦੇ ਇਕ ਪ੍ਰੈਸ ਨੋਟ ਦਾ ਹਵਾਲਾ ਦਿੰਦਿਆਂ ਕਿਹਾ ਹੈ ਕਿ ਇਨ੍ਹਾਂ ਫ਼ੌਜੀਆਂ ਨਾਲ ਹਮਦਰਦੀ ਵਾਲਾ ਸਲੂਕ ਕੀਤਾ ਜਾਏਗਾ।

ਰਾਤੀਂ ਦੂਰਦਰਸ਼ਨ 'ਤੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ-ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਦਾ ਸੰਦੇਸ਼ ਸੀ, ਜੋ ਇਸ ਤਰ੍ਹਾਂ ਹੈ—

'ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਦਾ ਇਹ ਪਵਿੱਤਰ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸਾਰੀ ਮਨੁੱਖਤਾ ਦਾ ਅਤੇ ਸਿੱਖ ਧਰਮ ਦਾ ਮਹਾਨ ਕੇਂਦਰ ਹੈ, ਜਿਥੇ ਸਾਰੀ ਸ੍ਰਿਸ਼ਟੀ ਦੇ ਮਨੁੱਖਾਂ ਨੂੰ ਸੱਚ, ਹੱਕ, ਪ੍ਰੇਮ ਪਿਆਰ ਦਾ ਸੁੰਦਰ ਉਪਦੇਸ਼ ਮਿਲਦਾ ਹੈ। ਇਸ ਨਾਲ ਸਿੱਖ ਕੌਮ ਦਾ ਮਹਾਨ ਇਤਿਹਾਸ ਜੁੜਿਆ ਹੋਇਆ ਹੈ। ਸਭ ਸਿੱਖ ਸ਼ਰਧਾ ਨਾਲ ਇਸ ਅਸਥਾਨ ਦੇ ਦਰਸ਼ਨ-ਇਸ਼ਨਾਨ ਲਈ ਅਰਦਾਸ ਕਰਦੇ ਹਨ। ਸ੍ਰੀ ਅੰਮ੍ਰਿਤਸਰ ਦੇ ਬਾਨੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਹੁਕਮ ਹੈ ਕਿ ਸੱਚਖੰਡ ਦੇ ਚਾਰੇ ਦਰਵਾਜ਼ੇ ਸਾਰੀ ਮਨੁੱਖ ਜਾਤੀ ਲਈ ਖੁੱਲ੍ਹੇ ਹਨ। ਏਥੇ ਸਾਂਝੀਵਾਲਤਾ ਦਾ ਉਪਦੇਸ਼ ਮਿਲਦਾ ਹੈ। ਸਤਿਗੁਰੂ ਜੀ ਦੀ ਬਾਣੀ ਦਾ ਹੁਕਮ ਹੈ—

'ਖਤਰੀ ਬ੍ਰਾਹਮਣ ਸੂਦ ਵੈਸ਼, ਉਪਦੇਸ਼ ਚਹੁੰ ਵਰਨਾ ਕੋ ਸਾਂਝਾ'

ਪਿਛਲੇ ਕੁਝ ਦਿਨਾਂ ਵਿਚ ਹਿਰਦੇ ਵੇਦਕ ਘਟਨਾਵਾਂ ਇਥੇ ਵਾਪਰੀਆਂ ਹਨ। ਉਹ ਸਾਡੇ ਲਈ ਅਤਿ ਦੁਖਦਾਈ ਹਨ, ਜਿਸ ਤੋਂ ਅਸੀਂ ਸਾਰੇ ਗੁਰੂ ਦੇ ਪਿਆਰੇ

ਦੁਖੀ ਹਾਂ।

ਇਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਆਕਾਸ਼ਬਾਣੀ ਰਾਹੀਂ ਕੀਰਤਨ ਰੀਲੇਅ ਹੋ ਰਿਹਾ ਹੈ। ਸਤਿਗੁਰ ਸੱਚੇ ਪਾਤਸ਼ਾਹ ਅੱਗੇ ਅਰਦਾਸ ਹੈ ਕਿ ਉਹ ਆਪਣੀਆਂ ਸੰਗਤਾਂ ਨੂੰ ਆਪਣੇ ਪਾਵਨ ਅਸਥਾਨ ਦੇ ਛੇਤੀ ਦਰਸ਼ਨ ਦੀਦਾਰ ਬਖ਼ਸ਼ਿਸ਼ ਕਰਨ।"

ਇਸੇ ਬਿਆਨ ਵਿਚ ਭਾਵੇਂ ਤਬਾਹ ਹੋਏ ਅਕਾਲ ਤਖ਼ਤ ਸਾਹਿਬ ਬਾਰੇ ਕੁਝ ਨਹੀਂ ਕਿਹਾ ਗਿਆ ਸੀ, ਪਰ ਕੋਈ ਗੱਲ ਗੋਲਮੋਲ ਵੀ ਨਹੀਂ ਸੀ, ਜਿਸ ਕਰ ਕੇ ਇਸ 'ਤੇ ਕੋਈ ਇਤਰਾਜ਼ ਨਹੀਂ ਸੁਣਿਆ ਗਿਆ।

ਅੱਜ ਇਕ ਪੱਤਰਕਾਰ ਸਾਥੀ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਦੇ ਤਬਾਹ ਹੋਏ ਬਾਜ਼ਾਰ ਵੇਖਣ ਗਿਆ। ਪਹਿਲੋਂ ਬ੍ਰਹਮਬੂਟਾ ਮਾਰਕਿਟ ਦੇ ਪਿੱਛੇ ਇਕ ਤਿੰਨ ਮੰਜ਼ਲਾ ਘਰ ਦੀ ਛੱਤ 'ਤੇ ਜਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਬਾਹੀ ਵੇਖੀ। ਉਥੋਂ ਕੇਵਲ ਸੁਨਹਿਰੀ ਗੁੰਬਦ ਵਿਚ ਵੱਡੇ ਵੱਡੇ ਮਘੋਰੇ ਅਤੇ ਢੱਠੇ ਹੋਏ ਮੀਨਾਰ ਹੀ ਦਿਸ ਰਹੇ ਸਨ। ਆਟਾ ਮੰਡੀ ਵਿਚ ਦੀਪਕ ਸ਼ਰਮਾ (ਪੱਤਰਕਾਰ) ਤੇ ਸ. ਤੇਜਿੰਦਰ ਸਿੰਘ ਨਾਗੀ ਪ੍ਰੈਸ ਫੋਟੋਗ੍ਰਾਫਰ ਵੀ ਮਿਲ ਗਏ। ਫ਼ੌਜ ਵਾਲੇ ਢੱਠੇ ਹੋਏ ਬਾਜ਼ਾਰਾਂ ਦੇ ਲਾਗੇ ਨਹੀਂ ਜਾਣ ਦਿੰਦੇ ਸਨ। ਕਈ ਥਾਵਾਂ ਤੇ ਮਜ਼ਦੂਰ ਲਗਾ ਕੇ ਬੈਲ ਗੱਡੀਆ ਜਾਂ ਖੋਤਿਆਂ 'ਤੇ ਮਲਬਾ ਚੁੱਕ ਕੇ ਢੋਇਆ ਜਾ ਰਿਹਾ ਸੀ। ਇਕ ਦੋ ਥਾਵਾਂ ਤੇ ਕਈ ਇਮਾਰਤਾਂ ਵਿੱਚੋਂ ਹਾਲੇ ਤਕ ਧੂੰਆਂ ਨਿਕਲ ਰਿਹਾ ਸੀ।

ਬਾਜ਼ਾਰ ਮਨਿਆਰਾਂ, ਬਾਜ਼ਾਰ ਪਾਪੜਾਂ ਅਤੇ ਗਲੀ ਤਰਖਾਣਾਂ, ਥੜਾ ਸਾਹਿਬ ਤਾਂ ਪੂਰੀ ਤਰ੍ਹਾਂ ਤਬਾਹ ਹੋ ਗਏ ਸਨ। ਬਾਜ਼ਾਰ ਕਾਠੀਆਂ ਦਾ ਇਕ ਹਿੱਸਾ ਪੂਰੀ ਤਰ੍ਹਾਂ ਢਹਿ ਢੇਰੀ ਹੋ ਗਿਆ। ਸੈਂਕੜੇ ਹੀ ਦੁਕਾਨਾਂ ਜਿਨ੍ਹਾਂ ਵਿਚ ਲੱਖਾਂ ਕਰੋੜਾਂ ਰੁਪਏ ਦਾ ਸਮਾਨ ਸੀ, ਬਰਬਾਦ ਹੋ ਗਈਆ ਹਨ। ਚਾਰੇ ਪਾਸੇ ਫ਼ੌਜੀ ਜਵਾਨ ਦੂਰਬੀਨਾਂ ਤੇ ਸਟੇਨ ਗੰਨਾਂ ਲੈ ਕੇ ਬੈਠੇ ਸਨ, ਤਾਂ ਜੋ ਕੋਈ ਫੋਟੋਗ੍ਰਾਫਰ ਇਸ ਤਬਾਹੀ ਦੇ ਦ੍ਰਿਸ਼ ਦੀ ਫੋਟੋ ਨਾ ਲੈ ਸਕੇ।

ਇਧਰ ਫਿਰਦਿਆਂ ਫਿਰਦਿਆਂ ਮੇਰੇ ਗੁਵਾਂਢੀ ਮਿੱਤਰ ਸ. ਹਰਿੰਦਰ ਸਿੰਘ (ਗਿਫ਼ਟ ਹਾਊਸ ਵਾਲੇ) ਅਤੇ ਸ. ਜੋਗਿੰਦਰ ਸਿੰਘ (ਗੁਰਮਤਿ ਕ੍ਰਿਪਾਨ ਵਾਲੇ) ਮਿਲ ਗਏ। ਉਨ੍ਹਾਂ ਦਾ ਘਰ ਵੀ ਇਥੇ ਨੇੜੇ ਹੈ। ਉਨ੍ਹਾਂ ਨੇ ਇਨ੍ਹਾਂ ਬਾਜ਼ਾਰਾਂ ਦੀ ਤਬਾਹੀ ਦਾ ਹਾਲ ਦੱਸਿਆ ਕਿ ਕਿਵੇਂ ਲੋਕ ਆਪਣੇ ਭਰੇ ਭਰਾਏ ਘਰ ਛੱਡ ਕੇ ਖਾਲੀ ਹੱਥ ਜਾਨ ਬਚਾ ਕੇ ਨੱਠ ਕੇ ਗਏ ਹਨ। ਉਨ੍ਹਾਂ ਦੱਸਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਪਟਾਕੇ ਫੁਲਝੜੀਆਂ ਆਦਿ ਦੀਆਂ ਦੁਕਾਨਾਂ ਸਨ, ਜਿਨ੍ਹਾਂ ਬਾਰੇ ਫ਼ੌਜ ਨੂੰ ਵੀ ਗਿਆਨ ਨਹੀਂ ਸੀ, ਭਾਰੀ ਗੋਲਾ ਬਾਰੀ ਵਿਚ ਇਨ੍ਹਾਂ ਦੁਕਾਨਾਂ ਨੂੰ ਪਹਿਲਾਂ ਅੱਗ ਲੱਗੀ, ਪਟਾਕੇ ਫਟ ਗਏ, ਜਿਸ ਨਾਲ ਅੱਗ ਆਸੇ ਪਾਸੇ ਫੈਲ ਗਈ ਅਤੇ ਅਰਬਾਂ ਕਰੋੜਾਂ ਰੁਪਏ ਦਾ ਨੁਕਸਾਨ ਹੋ ਗਿਆ।

ਸ. ਹਰਿੰਦਰ ਸਿੰਘ ਨੇ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਦੇ ਬਾਹਰਲੇ ਪਾਸੇ

ਸਾਡੀਆਂ ਦੁਕਾਨਾਂ ਤਾਂ ਹਾਲੇ ਤਕ ਸਹੀ ਸਲਾਮਤ ਹਨ, ਪਰ ਉਪਰਲੇ ਤੁਹਾਡੇ ਕੁਆਟਰਾਂ ਵਿਚ ਸ਼ਾਇਦ ਕੁਝ ਨਹੀਂ ਬਚਿਆ, ਲੁਟ ਲਏ ਗਏ ਹਨ। ਉਥੇ ਫ਼ੌਜੀ ਰਹਿ ਰਹੇ ਹਨ।

ਟੈਲੀਫੋਨ ਬਹਾਲ ਹੋਣ ਨਾਲ ਅੰਮ੍ਰਿਤਸਰ ਦੀਆਂ ਖ਼ਬਰਾਂ ਬਾਹਰ ਅਤੇ ਬਾਹਰ ਦੀਆਂ ਇਥੇ ਪਹੁੰਚਣ ਲੱਗੀਆਂ ਹਨ। ਹਾਲੀ ਤੱਕ ਅਖ਼ਬਾਰ ਤਾਂ ਆਉਣ ਨਹੀਂ ਲੱਗੇ। ਬਾਕੀ ਸ਼ਹਿਰਾਂ ਵਿਚ ਸੁਣਿਆ ਹੈ ਕਿ ਅਖ਼ਬਾਰ ਆਉਣ ਲੱਗ ਪਏ ਹਨ।

ਸੁਣਿਆ ਹੈ ਕਿ ਜਦੋਂ ਦੇ ਗਿਆਨੀ ਜ਼ੈਲ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਆ ਕੇ ਗਏ ਹਨ, ਬੜੇ ਹੀ ਦੁੱਖੀ ਅਤੇ ਉਦਾਸ ਹਨ। ਉਹ ਕਿਸੇ ਸਰਕਾਰੀ ਸਮਾਗਮ 'ਤੇ ਨਹੀਂ ਗਏ। ਕਿਹਾ ਜਾਂਦਾ ਹੈ ਕਿ ਫ਼ੌਜੀ ਕਾਰਵਾਈ ਕਰਨ ਤੋਂ ਪਹਿਲਾਂ ਸ੍ਰੀਮਤੀ ਗਾਂਧੀ ਨੇ ਉਨ੍ਹਾਂ ਨੂੰ ਉਕਾ ਹੀ ਭਰੋਸੇ 'ਚ ਨਹੀਂ ਲਿਆ। ਇਥੋਂ ਤਕ ਕਿ ਦੱਸਿਆ ਤਕ ਨਹੀਂ। ਅਫ਼ਵਾਹ ਹੈ ਕਿ ਗਿਆਨੀ ਜੀ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਵਿਰੁੱਧ ਰੋਸ ਵਜੋਂ ਅਸਤੀਫ਼ਾ ਦੇਣ ਬਾਰੇ ਸੋਚ ਰਹੇ ਹਨ। (ਜੁਲਾਈ ੮੪ ਦੇ ਮਹੀਨੇ ਇਕ ਸੀਨੀਅਰ ਕਾਂਗਰਸੀ ਲੀਡਰ ਨੇ ਮੈਨੂੰ ਦੱਸਿਆ ਸੀ ਕਿ ਸਾਨੂੰ ਖ਼ਿਆਲ ਸੀ ਕਿ ਗਿਆਨੀ ਜੀ ਅਸਤੀਫ਼ਾ ਦੇ ਦੇਣਗੇ। ਅਸੀਂ ਸਾਰੇ ਕਾਂਗਰਸੀ ਉਨ੍ਹਾਂ ਵੱਲ ਹੀ ਵੇਖ ਰਹੇ ਸੀ। ਜੇ ਗਿਆਨੀ ਜੀ ਅਸਤੀਫ਼ਾ ਦੇ ਦਿੰਦੇ ਤਾਂ ਲਗਭਗ ਸਾਰੇ ਕਾਂਗਰਸੀ ਸਿੱਖਾਂ ਨੇ ਕਾਂਗਰਸ ਤੋਂ ਅਸਤੀਫ਼ਾ ਦੇ ਦੇਣਾ ਸੀ ਅਤੇ ਫ਼ੌਜ ਤੇ ਹਵਾਈ ਫ਼ੌਜ ਵਿਚ ਵੀ ਸਿੱਖਾਂ ਨੇ ਬਹੁਤ ਵੱਡੇ ਪੱਧਰ ਤੋਂ ਬਗ਼ਾਵਤ ਕਰਨੀ ਸੀ, ਜੋ ਸਰਕਾਰ ਨੂੰ ਸਾਂਭਣੀ ਔਖੀ ਹੋ ਜਾਣੀ ਸੀ।)

✡ ✡ ✡

# ਸ੍ਰੀ ਅਕਾਲ ਤਖ਼ਤ ਸਾਹਿਬ ਵੀਰਾਨ ਸੀ

**੧੪ ਜੂਨ. ੧੯੮੪**

ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਬਾਨੀ, ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਦਿਵਸ ਹੈ।

ਅੱਜ ਅਕਾਲ ਤਖ਼ਤ ਸਾਹਿਬ ਬਰਬਾਦ ਪਿਆ ਹੈ। ਸਿੱਖਾਂ ਨੂੰ ਇਸ ਢਹਿ ਢੇਰੀ ਅਕਾਲ ਤਖ਼ਤ ਦੇ ਦਰਸ਼ਨ ਕਰਨ ਦੀ ਵੀ ਆਗਿਆ ਨਹੀਂ—ਦਰਸ਼ਨ ਇਕ ਪਾਸੇ ਦੂਰੋਂ ਖੜੇ ਕੇ ਝਾਤੀ ਮਾਰਨ ਦੀ ਵੀ ਆਗਿਆ ਨਹੀਂ। ਅਕਾਲ ਤਖ਼ਤ ਸਾਹਿਬ ਦੀ ਨੀਂਹ ੧੬੦੬ ਵਿਚ ਰੱਖੀ ਗਈ ਸੀ, ਅੱਜ ਪਹਿਲੀ ਵਾਰੀ ਸਿੱਖਾਂ ਨੂੰ ਇਥੇ ਅਤੇ ਸ੍ਰੀ ਦਰਬਾਰ ਸਾਹਿਬ ਅੰਦਰ ਜਾਣ ਦੀ ਆਗਿਆ ਨਹੀਂ, ਮੁਗ਼ਲਾਂ ਸਮੇਂ ਵੀ ਅਜੇਹੀ ਪਾਬੰਦੀ ਕਦੀ ਨਹੀਂ ਲੱਗੀ ਸੀ।

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਦੋ ਕ੍ਰਿਪਾਨਾਂ ਪਹਿਨ ਕੇ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਦੋ ਨਿਸ਼ਾਨ ਸਾਹਿਬ ਝੁਲਾ ਕੇ ਧਰਮ ਅਤੇ ਸਿਆਸਤ ਦਾ ਸੁਮੇਲ ਕੀਤਾ ਸੀ, ਪਰ ਅੱਜ ਇਨ੍ਹਾਂ ਨੂੰ ਜ਼ਬਰਦਸਤੀ ਵੱਖ-ਵੱਖ ਕੀਤਾ ਜਾ ਰਿਹਾ ਹੈ। ਸਿੱਖਾਂ ਦੀ ਧੌਣ ਉੱਚੀ ਕਰਨ ਵਾਲੇ ਮਹਾਨ ਗੁਰੂ ਦੇ ਪ੍ਰਕਾਸ਼ ਦਿਵਸ ਤੇ ਅੱਜ ਸਿੱਖਾਂ ਨੂੰ ਦਬਾਇਆ ਜਾ ਰਿਹਾ ਹੈ।

ਸੰਤ ਭਿੰਡਰਾਂਵਾਲੇ ਅਤੇ ਹੋਰ ਸਿੰਘ ਜੋ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋ ਗਏ ਸਨ, ਉਨ੍ਹਾਂ ਦੀਆਂ ਅਸਥੀਆਂ ਜਲ ਪਰਵਾਹ ਕਰਨ ਲਈ ਕੀਰਤਪੁਰ ਸਾਹਿਬ ਲੈ ਕੇ ਗਏ ਹਨ। ਐਗਜ਼ੈਕਟਿਵ ਮੈਜਿਸਟਰੇਟ ਸ੍ਰੀ ਸਰੂਪ ਸਿੰਘ ਢਿਲੋਂ ਦੀ ਡਿਊਟੀ ਲੱਗੀ ਹੈ।

ਅੱਜ ਕੇਂਦਰੀ ਸੂਚਨਾ ਤੇ ਪ੍ਰਸਾਰਨ ਮੰਤਰੀ ਸ੍ਰੀ ਹਰਕ੍ਰਿਸ਼ਨ ਲਾਲ ਭਗਤ ਦਿੱਲੀ ਤੋਂ ਅਖ਼ਬਾਰਾਂ ਦੇ ਐਡੀਟਰਾਂ ਅਤੇ ਵਿਦੇਸ਼ੀ ਪੱਤਰਕਾਰਾਂ ਨੂੰ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਆਏ ਹਨ। ਉਨ੍ਹਾਂ ਨੂੰ ਪਹਿਲਾਂ ਮਿਲਟਰੀ ਕੈਂਪ ਵਿਚ ਲਿਜਾ ਕੇ "ਬਰੀਫਿੰਗ" ਕੀਤੀ ਗਈ, ਫਿਰ ਇਧਰ ਲੈ ਕੇ ਆਂਦਾ, ਅੰਮ੍ਰਿਤਸਰ ਦੇ ਪ੍ਰੈਸ ਨੂੰ ਹਾਲੇ ਤੱਕ ਨੇੜੇ ਨਹੀਂ ਜਾਣ ਦਿੱਤਾ ਗਿਆ।

ਟੈਲੀਫੋਨ ਕੁਝ ਦਿਨ ਪਹਿਲਾਂ ਬਹਾਲ ਹੋ ਗਏ ਸਨ। ਸਾਡੀਆਂ ਟੈਲੀਪ੍ਰਿੰਟਰ ਲਾਈਨਾਂ ਅੱਜ ਤੋਂ ਖੁਲ੍ਹ ਗਈਆਂ ਹਨ। ਕਲ੍ਹ ਤੋਂ ਇਥੇ ਅਖ਼ਬਾਰ ਵੀ ਆਉਣ ਲੱਗ ਪੈਣਗੇ।

ਸਰਕਾਰ ਨੇ ਅੱਜ ਚੰਡੀਗੜ੍ਹ ਆਦਿ ਤੋਂ ਕਾਂਗਰਸੀ ਸਿੱਖਾਂ ਨੂੰ ਹਵਾਈ ਜਹਾਜ਼ ਰਾਹੀਂ ਲਿਆ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਵਾਏ ਹਨ। ਹਵਾਈ ਅੱਡੇ

ਤੋਂ ਪਹਿਲਾਂ ਮਿਲਟਰੀ ਕੈਂਪ ਲਿਆਏ। ਦੁਪਹਿਰ ਦਾ ਖਾਣਾ ਖਿਲਾਇਆ। ਫਿਰ ਭਾਸ਼ਣ ਦਿੱਤਾ, "ਅੱਤਵਾਦੀਆਂ ਨੇ ਸਾਡੇ ਪਾਵਨ ਸ੍ਰੀ ਦਰਬਾਰ ਸਾਹਿਬ 'ਤੇ ਕਬਜ਼ਾ ਕਰ ਕੇ, ਇਸ ਨੂੰ ਇਕ ਕਿਲ੍ਹਾ ਬਣਾ ਲਿਆ ਸੀ ਅਤੇ ਇਸ ਦੀ ਪਵਿੱਤਰਤਾ ਬਹਾਲ ਕੀਤੀ ਹੈ।" ਉਨ੍ਹਾਂ ਕਾਂਗਰਸੀਆਂ ਨੂੰ ਸਲਾਹ ਦਿੱਤੀ ਕਿ ਪਿੰਡਾਂ ਵਿਚ ਜਾ ਕੇ ਦਸੋ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਕੋਈ ਨੁਕਸਾਨ ਨਹੀਂ ਪੁੱਜਾ।

ਇਕ ਰੀਟਾਇਰਡ ਮੇਜਰ ਮਿਲਿਆ। ਉਹ ਕਹਿਣ ਲੱਗਾ ਜੇ ਅਸੀਂ ਜਨਰਲ ਨਿਆਜ਼ੀ ਅਤੇ ਇਕ ਲੱਖ ਪਾਕਿਸਤਾਨੀ ਫ਼ੌਜੀਆਂ ਤੋਂ ਹਥਿਆਰ ਸੁਟਵਾ ਸਕਦੇ ਸੀ ਤਾਂ ੧੫੦-੨੦੦ ਕਥਿਤ ਅੱਤਵਾਦੀਆਂ ਤੋਂ ਕਿਉਂ ਨਹੀਂ ਸੁਟਵਾ ਸਕਦੇ ਸੀ। ਭਿੰਡਰਾਂਵਾਲੇ ਅਤੇ ਹੋਰਨਾਂ ਨੂੰ ਪਕੜਣ ਦੇ ਬੜੇ ਸਾਧਨ ਸਨ। ਸਰਕਾਰ ਦੀ ਸਾਜਿਸ਼ ਹੀ ਸ੍ਰੀ ਅਕਾਲ ਤਖ਼ਤ ਨੂੰ ਢਾਹੁਣ ਦੀ ਸੀ, ਬਾਕੀ ੩੭ ਗੁਰਦੁਆਰਿਆਂ ਵਿਚ ਤਾਂ ਭਿੰਡਰਾਂਵਾਲਾ ਨਹੀਂ ਸੀ, ਉਥੇ ਕਿਉਂ ਹਮਲਾ ਕੀਤਾ ਗਿਆ ਹੈ ?

ਆਕਾਸ਼ਬਾਣੀ ਨੇ ਸਵੇਰੇ ਖ਼ਬਰ ਦਿੱਤੀ ਹੈ ਕਿ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਬੱਬਰ ਖਾਲਸਾ ਵਾਲਿਆਂ ਨੇ ਮਾਰਿਆ ਹੈ। ਭਿੰਡਰਾਂਵਾਲੇ ਦਹਿਸ਼ਤ ਫੈਲਾ ਕੇ ਖਾਲਿਸਤਾਨ ਬਣਾਉਣਾ ਚਾਹੁੰਦੇ ਸਨ। ਇਸ ਮੰਤਵ ਲਈ ਪਾਕਿਸਤਾਨ ਤੋਂ ਹਰ ਤਰ੍ਹਾਂ ਦੀ ਮਦਦ ਮਿਲ ਰਹੀ ਸੀ। ਅੱਤਵਾਦੀਆਂ ਨੂੰ ਪਾਕਿਸਤਾਨੀ ਕਸ਼ਮੀਰ ਵਿਚ ਹਥਿਆਰਾਂ ਦੀ ਟ੍ਰੇਨਿੰਗ ਦਿੱਤੀ ਗਈ।

ਸ਼ਾਮ ਨੂੰ ਪਾਕਿਸਤਾਨ ਰੇਡੀਓ ਨੇ ਸਰਕਾਰੀ ਹਵਾਲਾ ਦਿੰਦਿਆਂ ਇਸ ਗੱਲ ਦੀ ਜ਼ੋਰਦਾਰ ਤਰਦੀਦ ਕੀਤੀ ਹੈ ਅਤੇ ਕਿਹਾ ਹੈ ਕਿ ਜਦੋਂ ਵੀ ਭਾਰਤ ਵਿਚ ਕੋਈ ਗੜਬੜ ਹੁੰਦੀ ਹੈ ਤਾਂ ਵਿਦੇਸ਼ੀ ਤਾਕਤਾਂ ਨੂੰ ਇਸ ਲਈ ਦੋਸ਼ੀ ਠਹਿਰਾਇਆ ਜਾਂਦਾ ਹੈ। ਪਾਕਿਸਤਾਨੀ ਬੁਲਾਰੇ ਨੇ ਬੀ. ਬੀ. ਸੀ. ਨੂੰ ਦੱਸਿਆ ਕਿ ਭਾਰਤ ਨੇ ਕਦੀ ਵੀ ਇਸ ਸਬੰਧੀ ਕੋਈ ਸਬੂਤ ਨਹੀਂ ਦਿੱਤਾ ਹਮੇਸ਼ਾ ਝੂਠੀ ਇਲਜ਼ਾਮਬਾਜ਼ੀ ਹੀ ਕੀਤੀ ਹੈ।

ਅੱਜ ਸ਼ਹਿਰ ਵਿਚ ਸਵੇਰੇ ੬ ਵਜੇ ਤੋਂ ੧੩ ਘੰਟੇ ਲਈ ਕਰਫ਼ਿਊ ਵਿਚ ਢਿੱਲ ਦਿੱਤੀ ਗਈ, ਪਰ ਚਾਰ ਦੀਵਾਰੀ ਵਾਲੇ 'ਹੋਲੀ ਸਿਟੀ' (ਪਵਿੱਤਰ ਨਗਰੀ) ਵਿਚ ਹਾਲੇ ਕਰਫ਼ਿਊ ਨਹੀਂ ਚੁਕਿਆ ਗਿਆ। ਅੱਜ ਤੋਂ ਕੁਝ ਥਾਵਾਂ—ਜਲੰਧਰ, ਪਠਾਨਕੋਟ, ਮੋਗਾ ਨੂੰ ਕੁਝ ਬੱਸਾਂ ਚੱਲੀਆਂ ਹਨ।

ਪ੍ਰਸਿੱਧ ਇਤਿਹਾਸਕਾਰ ਡਾ: ਗੰਡਾ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਤੇ ਫ਼ੌਜੀ ਹਮਲੇ ਵਿਰੁੱਧ ਰੋਸ ਪ੍ਰਗਟ ਕਰਨ ਲਈ ਆਪਣਾ "ਪਦਮ ਸ੍ਰੀ" ਦਾ ਖਿਤਾਬ ਵਾਪਸ ਕਰ ਦਿੱਤਾ ਹੈ।

ਸ੍ਰੀ ਦਰਬਾਰ ਸਾਹਿਬ ਅਤੇ ਕਥਿਤ ਅੱਤਵਾਦੀਆਂ ਵਿਰੁੱਧ ਪ੍ਰਾਪੇਗੰਡਾ ਪੂਰੀ ਤਰ੍ਹਾਂ ਜਾਰੀ ਹੈ। ਆਕਾਸ਼ਬਾਣੀ ਨੇ ਦਿੱਲੀ ਤੋਂ ਪੀ. ਟੀ. ਆਈ. ਦੇ ਹਵਾਲੇ ਨਾਲ ਖ਼ਬਰ ਦਿੱਤੀ ਹੈ ਕਿ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਭਾਰੀ ਮਾਤਰਾ ਵਿਚ ਚਰਸ ਤੇ ਹੀਰੋਨ ਆਦਿ ਮਿਲੀ ਹੈ। ਇਹ ਕਮਰੇ ਭਿੰਡਰਾਂਵਾਲੇ ਦੇ ਸਾਥੀਆਂ ਪਾਸ ਸਨ

(ਦਸ ਦਿਨਾਂ ਪਿੱਛੋਂ ਇਸ ਖ਼ਬਰ ਦੀ ਤਰਦੀਦ ਕੀਤੀ ਗਈ ਅਤੇ ਕਿਹਾ ਗਿਆ ਕਿ ਚਰਸ ਆਦਿ ਕੰਪਲੈਕਸ ਦੇ ਲਾਗੇ ਕਿਸੇ ਹੋਰ ਥਾਂ ਤੋਂ ਮਿਲੇ ਹਨ)।

ਬੀ. ਬੀ. ਸੀ. ਨੇ ਕਲ੍ਹ ਲੰਡਨ ਤੋਂ ਖਾਲਸਤਾਨੀ ਨੇਤਾ ਡਾ: ਜਗਜੀਤ ਸਿੰਘ ਚੌਹਾਨ ਦੀ ਇੰਟਰਵਿਊ ਰੀਲੇਅ ਕੀਤੀ ਸੀ, ਜਿਸ ਵਿਚ ਸ੍ਰੀਮਤੀ ਗਾਂਧੀ ਨੂੰ ਕੋਈ ਧਮਕੀ ਦਿੱਤੀ ਸੀ। ਦਿੱਲੀ ਵਿਖੇ ਬੀ. ਬੀ. ਸੀ. ਦਫ਼ਤਰ ਅੱਗੇ ਕਾਂਗਰਸੀਆਂ ਅੱਜ ਰੋਸ ਮੁਜ਼ਾਹਰਾ ਕੀਤਾ ਹੈ।

ਸ. ਬਾਦਲ ਅਤੇ ਸ. ਬਰਨਾਲਾ ਨੂੰ ਅੱਜ ਚੰਡੀਗੜ੍ਹ ਜੇਲ੍ਹ ਤੋਂ ਮੱਧ ਪ੍ਰਦੇਸ਼ ਵਿਚ ਪੱਚਮੜੀ ਤਬਦੀਲ ਕਰ ਦਿੱਤਾ ਗਿਆ ਹੈ।

ਦਿੱਲੀ ਤੋਂ ਪੰਜਾਬ ਲਈ ਅੱਜ ਤਿੰਨ ਗੱਡੀਆਂ, ਨੰਗਲ ਡੈਮ ਐਕਸਪ੍ਰੈਸ, ਜੰਮੂ ਤਵੀ ਐਕਸਪ੍ਰੈਸ ਅਤੇ ਸ਼ਾਨੇ-ਪੰਜਾਬ ਜਲੰਧਰ ਤਕ ਲਈ ਬਹਾਲ ਕੀਤੀਆਂ ਗਈਆਂ ਹਨ।

ਮਿਲਟਰੀ ਕੈਂਪ ਵਿਚ ਜੋ ਜੰਗੀ ਕੈਦੀ ਰਖੇ ਹਨ (ਬੀਬੀਆਂ ਸਮੇਤ) ਉਨ੍ਹਾਂ ਵਿੱਚੋਂ ਬਹੁਤਿਆਂ ਦੇ ਕਪੜੇ ਪਾਟੇ ਹੋਏ ਸਨ, ਜੋ ਉਨ੍ਹਾਂ ਤਿੰਨ ਜੂਨ ਤੋਂ ਪਹਿਲਾਂ ਪਹਿਨੇ ਸਨ। ਪਤਾ ਲੱਗਾ ਹੈ ਕਿ ਕੈਂਪ ਵਿਚ ਦਰਜੀ ਬਿਠਾ ਦਿੱਤੇ ਗਏ ਹਨ ਅਤੇ ਕਪੜੇ ਦੇ ਥਾਨ ਮੰਗਵਾ ਕੇ ਇਨ੍ਹਾਂ ਲਈ ਨਵੇਂ ਕਪੜੇ ਸੀਤੇ ਜਾ ਰਹੇ ਹਨ। ਜ਼ਖ਼ਮੀਆਂ ਜਾਂ ਬੀਮਾਰਾਂ ਲਈ ਮੈਡੀਕਲ ਕੈਂਪ ਵੀ ਖੋਲ੍ਹ ਦਿੱਤਾ ਗਿਆ ਹੈ। ਜੋ ਜ਼ਿਆਦਾ ਜ਼ਖ਼ਮੀ ਜਾਂ ਬੀਮਾਰ ਸਨ, ਉਨ੍ਹਾਂ ਨੂੰ ਹਸਪਤਾਲ ਵਿਚ ਦਾਖ਼ਲ ਕਰਵਾ ਦਿੱਤਾ ਗਿਆ ਸੀ। ਹਸਪਤਾਲ ਵਿਚ ਦਵਾਈਆਂ ਆਦਿ ਦਾ ਪ੍ਰਬੰਧ ਚੰਗਾ ਨਹੀਂ ਸੁਣੀਂਦਾ ਅਤੇ ਪਤਾ ਲੱਗਾ ਹੈ ਕਿ ਕਈ ਸਿੰਘ ਸਹੀ ਇਲਾਜ, ਲਾਪਰਵਾਹੀ ਅਤੇ ਦਵਾਈਆਂ ਦੀ ਘਾਟ ਕਾਰਨ ਚੜ੍ਹਾਈ ਕਰ ਗਏ ਹਨ

✡ ✡ ✡

# ਪੱਤਰਕਾਰਾਂ ਨੇ ਸ੍ਰੀ ਦਰਬਾਰ ਸਾਹਿਬ ਵੇਖਿਆ

**੧੫ ਜੂਨ, ੧੯੮੪**

ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਸ. ਆਤਮਾ ਸਿੰਘ ਨੇ ਕਪੂਰਥਲੇ ਤੋਂ ਪੰਜ ਸਿੰਘ ਸਾਹਿਬਾਨ ਨੂੰ ਅਪੀਲ ਕੀਤੀ ਹੈ ਕਿ ਸਿੱਖ-ਪੰਥ ਬੜੇ ਹੀ ਨਾਜ਼ੁਕ ਦੌਰ 'ਚੋਂ ਲੰਘ ਰਿਹਾ ਹੈ। ਸੰਤ ਲੌਂਗੋਵਾਲ ਜੀ ਸਮੇਤ ਸਾਰੇ ਸੀਨੀਅਰ ਅਕਾਲੀ ਲੀਡਰ ਐਨ. ਐਸ. ਏ. ਅਧੀਨ ਗ੍ਰਿਫ਼ਤਾਰ ਕਰਕੇ ਵੱਖ ਵੱਖ ਜੇਲ੍ਹਾਂ ਵਿਚ ਡੱਕ ਦਿੱਤੇ ਗਏ ਹਨ, ਇਸ ਲਈ ਸਿੰਘ ਸਾਹਿਬਾਨ ਸਿੱਖ-ਪੰਥ ਦੀ ਵਾਗਡੋਰ ਸੰਭਾਲ ਕੇ ਸੇਧ ਦੇਣ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਜਾਂ ਦੋਬਾਰਾ ਬਨਾਉਣ ਸਬੰਧੀ ਕੋਈ ਫ਼ੈਸਲਾ ਕਰਨ (ਇਸ ਨਾਜ਼ੁਕ ਸਮੇਂ ਸਿੰਘ ਸਾਹਿਬਾਨ ਨੇ ਕੌਮ ਨੂੰ ਨਿਰਸੰਦੇਹ ਸਹੀ ਅਗਵਾਈ ਦਿੱਤੀ ਅਤੇ ਸੰਤ ਲੌਂਗੋਵਾਲ ਜੀ ਦੀ ਗ਼ੈਰ-ਹਾਜ਼ਰੀ ਮਹਿਸੂਸ ਨਹੀਂ ਹੋਣ ਦਿੱਤੀ।)

ਪੰਜਾਬ ਸਰਕਾਰ ਅੱਜ ਚੰਡੀਗੜ੍ਹ ਤੋਂ ਪ੍ਰੈਸ ਨੂੰ ਹਵਾਈ ਜਹਾਜ਼ ਰਾਹੀਂ ਸ੍ਰੀ ਦਰਬਾਰ ਸਾਹਿਬ ਵਿਖਾਉਣ ਲਈ ਲੈ ਕੇ ਆਈ ਹੈ। ਸਥਾਨਕ ਪੱਤਰਕਾਰਾਂ ਨੂੰ ਹਾਲੇ ਤਕ ਸ੍ਰੀ ਦਰਬਾਰ ਸਾਹਿਬ ਨਹੀਂ ਜਾਣ ਦਿੱਤਾ, ਹਾਲਾਂ ਕਿ ਡਿਪਟੀ ਕਮਿਸ਼ਨਰ ਨੂੰ ਕਈ ਵਾਰੀ ਇਸ ਸਬੰਧੀ ਬੇਨਤੀ ਕੀਤੀ ਗਈ ਹੈ।

ਭਾਰਤੀ ਜਨਤਾ ਪਾਰਟੀ ਦੇ ਉਪ-ਪ੍ਰਧਾਨ ਸ੍ਰੀ ਰਾਮ ਜੇਠਮਲਾਨੀ, ਜੋ ਇਕ ਤਜਰਬੇਕਾਰ ਬਜ਼ੁਰਗ ਵਕੀਲ ਵੀ ਹਨ, ਨੇ ਸੁਪਰੀਮ ਕੋਰਟ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਨਜ਼ਰਬੰਦੀ ਨੂੰ ਚੈਲੰਜ ਕੀਤਾ ਸੀ, ਪਾਰਟੀ ਦੇ ਕੁਝ ਲੀਡਰਾਂ ਨੇ ਇਸ 'ਤੇ ਇਤਰਾਜ਼ ਕੀਤਾ। ਸ੍ਰੀ ਜੇਠਮਲਾਨੀ ਨੇ ਲੋਕ ਸਭਾ ਦੀ ਮੈਂਬਰੀ ਅਤੇ ਪਾਰਟੀ ਦੀ ਉਪ-ਪ੍ਰਧਾਨਗੀ ਤੋਂ ਆਪਣਾ ਅਸਤੀਫ਼ਾ ਪਾਰਟੀ ਦੇ ਪ੍ਰਧਾਨ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਭੇਜ ਦਿੱਤਾ ਹੈ। (ਜੋ ਪਿੱਛੋਂ ਇਹ ਕਹਿ ਕੇ ਅਪਰਵਾਨ ਕੀਤਾ ਗਿਆ ਕਿ ਵਕਾਲਤ ਉਨ੍ਹਾਂ ਦਾ ਪੇਸ਼ਾ ਹੈ ਇਸ ਲਈ ਸੰਤ ਜੀ ਦਾ ਕੇਸ ਲੜ ਸਕਦੇ ਹਨ)।

ਅਖੌਤੀ ਰਾਸ਼ਟਰੀਆ ਹਿੰਦੂ ਸੰਗਠਨ ਪੰਜਾਬ ਦਾ ਆਪੇ ਬਣਿਆ ਪ੍ਰਧਾਨ ਸੁਰਿੰਦਰ ਕੁਮਾਰ ਬਿੱਲਾ ਤੋਮਰ ਨੂੰ ਇਕ ਪ੍ਰੈਸ ਨੋਟ ਦੇਣ ਆਇਆ। ਤੋਮਰ ਪ੍ਰੈਸ ਨੋਟ ਪੜ੍ਹ ਕੇ ਕਹਿਣ ਲੱਗਾ, "ਆਗ ਲਗਾਨੇ ਕੀ ਬਾਤੇਂ ਅਬ ਬੰਦ ਕਰ ਦੋ, ਅਬ ਤੋ ਮਾਹੌਲ ਠੰਢਾ ਕਰਨੇ ਕੀ ਜ਼ਰੂਰਤ ਹੈ।" ਬਿੱਲਾ ਸ਼ਰਮਿੰਦਾ ਜਿਹਾ ਹੋ ਕੇ ਚਲਾ ਗਿਆ। ਤੋਮਰ ਨੇ ਪਿੱਛੋਂ ਮੈਨੂੰ ਦੱਸਿਆ, "ਭਿੰਡਰਾਂਵਾਲੇ ਕੇ ਮਰਨੇ ਕੀ ਖੁਸ਼ੀ ਮੇਂ ਇਸ ਨੇ ਸਾਰੇ ਹਿੰਦੂ ਪੱਤਰਕਾਰੋਂ ਕੋ ਲੱਡੂ ਬਾਂਟੇ ਹੈ। ਮੈਨੇ ਤੋ ਨਹੀਂ ਲੀਏ।" ਮੈਂ ਉਸ ਨੂੰ ਦੱਸਿਆ ਕਿ

ਪਾਕਿਸਤਾਨ ਕੇਵਲ ਮੁਸਲਮਾਨਾਂ ਨੇ ਹੀ ਨਹੀਂ ਬਣਾਇਆ ਸਗੋਂ ਬਿੱਲੇ ਅਤੇ ਜਗਦੀਸ਼ ਟਾਂਗਰੀ ਵਰਗੇ ਜਨੂਨੀ ਹਿੰਦੂਆਂ ਦੇ ਜ਼ਹਿਰੀਲੇ ਬਿਆਨਾਂ ਅਤੇ ਹਰਕਤਾਂ ਕਾਰਨ ਬਣਿਆ ਹੈ। ਹੁਣ ਬਿੱਲਾ ਵੀ ਖਾਲਿਸਤਾਨ ਪੱਖੀਆਂ ਦੇ ਹੱਥ ਮਜ਼ਬੂਤ ਕਰ ਰਿਹਾ ਹੈ ਅਤੇ ਖਾਲਿਸਤਾਨ ਬਣਾਉਣ ਵਿਚ ਆਪਣਾ ਪੂਰਾ ਹਿੱਸਾ ਪਾ ਰਿਹਾ ਹੈ। "ਅਸੀਂ ਐਕਸ਼ਨ ਘੱਟ ਕਰਦੇ ਹਾਂ ਪਰ ਕਿਸੇ ਗੱਲ ਤੇ ਪ੍ਰਤੀਕਿਰਿਆ ਫੌਟਨ ਕਰਦੇ ਹਾਂ।" ਹੈਰਾਨੀ ਦੀ ਗੱਲ ਹੈ ਕਿ ਬਿੱਲਾ ਹਰ ਰੋਜ਼ ਜ਼ਹਿਰੀਲੇ ਅਤੇ ਹਿੰਦੂ-ਸਿੱਖਾਂ ਵਿਚ ਨਫ਼ਰਤ ਪੈਦਾ ਕਰਨ ਵਾਲੇ ਬਿਆਨ ਦਿੰਦਾ ਹੈ, ਪਰ ਸਰਕਾਰ ਨੇ ਇਸ ਦਾ ਕੋਈ ਨੋਟਿਸ ਹੀ ਨਹੀਂ ਲਿਆ। ਆਪੇ ਬਣਾਏ ਸੰਗਠਨ ਦਾ ਸਭ ਕੁਝ ਇਹ ਆਪ ਹੀ ਹੈ। ਨਾਮ-ਨਿਹਾਦ ਨੈਸ਼ਨਲ ਕੌਂਸਲ ਆਫ਼ ਖਾਲਿਸਤਾਨ ਦੇ ਜਨਰਲ ਸਕੱਤਰ ਬਲਬੀਰ ਸਿੰਘ ਸੰਧੂ ਵਾਂਗ "ਵਨ ਮੈਨ ਸ਼ੋ" ਹੈ। ਸਰਕਾਰ ਨੇ ਪਤਾ ਨਹੀਂ ਕਿਉਂ ਇਸ ਨੂੰ ਦੋ ਸ਼ਸਤਰਧਾਰੀ ਸਿਪਾਹੀ ਗਾਰਡ ਵਜੋਂ ਦਿਤੇ ਹਨ, ਜਿਨ੍ਹਾਂ ਨੂੰ ਲੈ ਕੇ ਥਾਂ ਥਾਂ ਬਿੱਲਾ ਸ਼ਾਨ ਨਾਲ ਤੁਰਿਆ ਫਿਰਦਾ ਹੈ।

ਅਕਾਲੀ ਦਲ ਯੂਥ ਵਿੰਗ ਦੇ ਪ੍ਰਧਾਨ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ* ਨੂੰ ਅੱਜ ਪਟਿਆਲਾ ਪੁਲਿਸ ਨੇ ਗ੍ਰਿਫ਼ਤਾਰ ਕਰ ਲਿਆ ਹੈ ਅਤੇ ਐਨ. ਐਸ. ਏ. ਅਧੀਨ ਨਜ਼ਰਬੰਦ ਕਰ ਦਿੱਤਾ ਹੈ।

ਅੰਮ੍ਰਿਤਸਰ ਦੇ ਐਸ. ਐਸ. ਪੀ. ਚੌਧਰੀ ਸੂਬੇ ਸਿੰਘ ਦੀ ਤਬਦੀਲੀ ਕਰ ਦਿੱਤੀ ਗਈ ਹੈ ਅਤੇ ਸ੍ਰੀ ਬੂਆ ਸਿੰਘ ਨਵੇਂ ਐਸ. ਐਸ. ਪੀ. ਲੱਗੇ ਹਨ (ਜਿਨ੍ਹਾਂ ਨੇ ਪਿੱਛੋਂ ਸਿੰਘਾਂ 'ਤੇ ਬੜੇ ਹੀ ਜ਼ੁਲਮ ਕੀਤੇ—ਝੂਠੇ ਪੁਲਿਸ ਮੁਕਾਬਲਿਆਂ ਵਿਚ ਕਈ ਸਿੰਘ ਸ਼ਹੀਦ ਕੀਤੇ।ਇਨ੍ਹਾਂ ਜ਼ੁਲਮਾਂ ਕਾਰਨ ਖਾੜਕੂਆਂ ਦੇ ਡਰੋਂ ਬੂਆ ਸਿੰਘ ਨੂੰ ਪਿੱਛੋਂ ਮਾਸਕੋ ਭੇਜਿਆ ਗਿਆ ਸੀ।)

ਇਕ ਗੁਪਤ ਏਜੰਸੀ ਵਿਚ ਕੰਮ ਕਰਦੇ ਦੋਸਤ ਨੇ ਦੱਸਿਆ ਕਿ ਜਦੋਂ ਕਲ੍ਹ ਦਿੱਲੀ ਦੇ ਐਡੀਟਰਾਂ ਅਤੇ ਵਿਦੇਸ਼ਾਂ ਪੱਤਰਕਾਰਾਂ ਨੂੰ ਸ੍ਰੀ ਦਰਬਾਰ ਸਾਹਿਬ ਲਿਆਂਦਾ ਗਿਆ ਸੀ ਤਾਂ ਫ਼ੌਜ ਨੇ ਉਨ੍ਹਾਂ ਨੂੰ ਕਥਿਤ ਅਤਿਵਾਦੀਆਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਇਮਾਰਤਾਂ 'ਤੇ ਬਣੇ ਹੋਏ ਮੋਰਚੇ ਵਿਖਾਏ ਅਤੇ ਕਿਹਾ ਕਿ ਅੱਤਵਾਦੀਆਂ ਨੇ ਹਰ ਪਾਸਿਓਂ ਫ਼ੌਜ ਤੇ ਅੰਧਾ ਧੁੰਦ ਗੋਲੀਆਂ ਚਲਾਈਆਂ। ਇਕ ਵਿਦੇਸ਼ੀ ਪੱਤਰਕਾਰ ਨੇ ਪੁਛਿਆ ਕਿ "ਜੇਕਰ ਅੱਤਵਾਦੀਆਂ ਨੇ ਵਾਕਈ ਇਤਨੀ ਫਾਇਰਿੰਗ ਕੀਤੀ ਹੈ ਤਾਂ ਕੰਪਲੈਕਸ ਦੇ ਬਾਹਰ ਬਿਲਕੁਲ ਲਾਗਲੀਆਂ ਇਮਾਰਤਾਂ ਉਤੇ ਉਨ੍ਹਾਂ ਦੀਆਂ ਗੋਲੀਆਂ ਦੇ ਨਿਸ਼ਾਨ ਕਿਉਂ ਨਹੀਂ ਹਨ ?" ਇਸ ਦਾ ਫ਼ੌਜੀ ਅਫ਼ਸਰਾਂ ਪਾਸ ਕੋਈ ਜਵਾਬ ਨਹੀਂ ਸੀ।

ਉਸੇ ਦੋਸਤ ਨੇ ਦੱਸਿਆ ਕਿ ਉਹ ਕੈਂਟ ਦੇ ਇਕ ਕਮਰੇ ਵਿਚ ਬੈਠੇ ਸਨ ਤਾਂ ਕੁਝ ਫ਼ੌਜੀ ਅਫ਼ਸਰ ਆਪਸ ਵਿਚ ਸਿੰਘਾਂ ਦੀ ਸੂਰਬੀਰਤਾ ਦੀਆਂ ਗੱਲਾਂ ਕਰ ਰਹੇ ਸਨ। ਇਕ ਨੇ ਕਿਹਾ, "ਇਹ ਅੱਤਵਾਦੀ ਆਪਣੇ ਅਖੀਰਲੇ ਦਮ ਤੱਕ ਬਹਾਦਰੀ

---

** ਪਿੱਛੋਂ ਚੰਦੂਮਾਜਰਾ ਬਰਨਾਲਾ ਮੰਤਰੀ ਮੰਡਲ ਵਿਚ ਮੰਤਰੀ ਬਣੇ ਸਨ।*

ਨਾਲ ਲੜੇ ਹਨ।" ਇਕ ਹੋਰ ਨੇ ਕਿਹਾ ਕਿ ਸਰਕਾਰ ਨੇ ਗ਼ਲਤੀ ਕੀਤੀ। ਇਨ੍ਹਾਂ ਸਾਰੇ ਅੱਤਵਾਦੀਆਂ ਨੂੰ ਫ਼ੌਜ ਵਿਚ ਭਰਤੀ ਕਰਕੇ ਚੀਨ ਤੋਂ ਉਹ ਭਾਰਤੀ ਇਲਾਕਾ ਛਡਾਉਣਾ ਚਾਹੀਦਾ ਸੀ, ਜੋ ੧੯੬੨ ਤੋਂ ਉਸ ਦੇ ਕਬਜ਼ੇ ਵਿਚ ਹੈ।" ਇਕ ਕ੍ਰਿਸਚੀਅਨ ਅਫ਼ਸਰ ਨੇ ਕਿਹਾ ਕਿ "ਸਰਕਾਰ ਨੂੰ ਧਾਰਮਿਕ ਅਸਥਾਨ ਵਿਚ ਫ਼ੌਜ ਨਹੀਂ ਭੇਜਣੀ ਚਾਹੀਦੀ ਸੀ। Sentimnts are more powerful than bullets (ਜਜ਼ਬਾਤ ਗੋਲੀਆਂ ਨਾਲੋਂ ਵੱਧ ਸ਼ਕਤੀਸ਼ਾਲੀ ਹਨ) ਸਿੱਖਾਂ ਦੇ ਜਜ਼ਬਾਤ ਨੂੰ ਠੇਸ ਨਹੀਂ ਪਹੁੰਚਾਉਣੀ ਚਾਹੀਦੀ ਸੀ।"

ਭਰੋਸੇ ਯੋਗ ਵਸੀਲੇ ਤੋਂ ਪਤਾ ਲੱਗਾ ਹੈ ਕਿ ੮ ਜੂਨ ਨੂੰ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਦੇ ਸ੍ਰੀ ਦਰਬਾਰ ਸਾਹਿਬ ਆਉਣ ਤੋਂ ਪਹਿਲਾਂ ਫ਼ੌਜ ਨੇ ਇਕ ਟਰੱਕ ਰਾਹੀਂ ਹਥਿਆਰ ਲਿਆ ਕੇ ਕੰਪਲੈਕਸ ਵਿਚ ਰੱਖੇ ਹਨ। (ਸ਼ਾਇਦ ਇਹ ਬੰਗਲਾ ਦੇਸ਼ ਦੀ ਲੜਾਈ ਸਮੇਂ ਪਾਕਿਸਤਾਨੀ ਫ਼ੌਜ ਤੋਂ ਜਿਤੇ ਹੋਣਗੇ।) ਤਾਂ ਜੋ ਗਿਆਨੀ ਜੀ ਤੇ ਇਹ ਪ੍ਰਭਾਵ ਪਾਇਆ ਜਾ ਸਕੇ ਕਿ ਖਾੜਕੂਆਂ ਪਾਸ ਇਤਨੇ ਹਥਿਆਰ ਸਨ, ਜੋ ਵਿਦੇਸ਼ੀ ਮਾਰਕਾ ਹਨ। ਇਸ ਦੇ ਨਾਲ ਹੀ ਸਿੱਖਾਂ ਨੂੰ ਬਦਨਾਮ ਕੀਤਾ ਗਿਆ ਤੇ ਸਰਕਾਰ ਨੇ ਫ਼ੌਜੀ ਕਾਰਵਾਈ ਨੂੰ ਸਹੀ ਦੱਸਣ ਦਾ ਇਕ ਹੋਰ ਯਤਨ ਕੀਤਾ। ਇਹ ਹਥਿਆਰ ਟੀ. ਵੀ. 'ਤੇ ਵਿਖਾ ਕੇ ਜ਼ੋਰਦਾਰ ਪ੍ਰਾਪੇਗੰਡਾ ਕੀਤਾ ਗਿਆ ਕਿ ਕਥਿਤ ਅੱਤਵਾਦੀਆਂ ਪਾਸ ਇਤਨੇ ਹਥਿਆਰ ਸਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਤਨੇ ਤਾਂ ਕਥਿਤ ਅੱਤਵਾਦੀ ਵੀ ਕੰਪਲੈਕਸ ਵਿਚ ਨਹੀਂ ਸਨ, ਜਿਤਨੇ ਹਥਿਆਰ ਇਨ੍ਹਾਂ ਨੇ ਵਿਖਾਏ।

ਇਕ ਦੋਸਤ ਕਹਿਣ ਲੱਗੇ ਕਿ ਸਰਕਾਰ ਨੇ ਜਿਤਨਾ ਪੈਸਾ ਸਿੱਖਾਂ ਵਿਰੁੱਧ ਪ੍ਰਾਪੇਗੰਡੇ ਤੇ ਖ਼ਰਚ ਕੀਤਾ ਹੈ, ਅਤੇ ਫ਼ੌਜ ਅਤੇ ਨੀਮ ਫ਼ੌਜੀ ਫੋਰਸ ਪੰਜਾਬ 'ਚ ਰੱਖਣ 'ਤੇ ਕੀਤਾ ਹੈ, ਇਤਨੇ ਨਾਲ ਤਾਂ ਕਈ ਚੰਡੀਗੜ੍ਹ ਬਣ ਸਕਦੇ ਸਨ। ਹਰਿਆਣਾ ਅਤੇ ਰਾਜਿਸਥਾਨ ਲਈ ਪਾਣੀ ਦਾ ਪ੍ਰਬੰਧ ਕੀਤਾ ਜਾ ਸਕਦਾ ਸੀ। ਜੇ ਸਰਕਾਰ ਚੰਡੀਗੜ੍ਹ ਪੰਜਾਬ ਨੂੰ ਦੇ ਦਿੰਦੀ, ਰਾਜਿਸਥਾਨ ਲਈ ਹੋਰ ਥਾਂ ਤੋਂ ਪਾਣੀ ਦਾ ਪ੍ਰਬੰਧ ਕਰ ਦਿੰਦੀ ਤਾਂ ਮੋਰਚੇ ਨੂੰ ਖਾਹ-ਮ-ਖਾਹ ਲਮਕਾਉਣ ਦੀ ਲੋੜ ਨਹੀਂ ਸੀ। ਸਰਕਾਰ ਦਾ ਅਸਲ ਮਕਸਦ ਤਾਂ ਹਿੰਦੂਆਂ ਨੂੰ ਖ਼ੁਸ਼ ਕਰ ਕੇ ਅਗਲੀਆਂ ਚੋਣਾਂ ਜਿਤਣੀਆਂ ਸਨ (ਜੋ ਵਾਕਈ ਜਿੱਤੀਆਂ)।

ਜਲੰਧਰ ਤੋਂ ਇਕ ਪੱਤਰਕਾਰ ਦੋਸਤ ਸੁਰਿੰਦਰ ਅਰੋੜਾ (ਯੂ. ਐਨ. ਆਈ.) ਦਾ ਮੈਨੂੰ ਫ਼ੋਨ ਆਇਆ ਕਿ ਮੈਂ ਤੇਰੇ ਘਰ ਫ਼ੋਨ ਕੀਤਾ ਸੀ। ਸ਼ਾਇਦ ਕੋਈ ਤਾਮਿਲ ਫ਼ੌਜੀ ਬੈਠਾ ਸੀ, ਜੋ ਨਾ ਹਿੰਦੀ ਸਮਝ ਸਕਦਾ ਸੀ ਅਤੇ ਨਾ ਹੀ ਉਸ ਨੂੰ ਅੰਗਰੇਜ਼ੀ ਆਉਂਦੀ ਸੀ ਅਤੇ ਆਪਣੀ ਹੀ ਭਾਸ਼ਾ ਬੋਲ ਰਿਹਾ ਸੀ। ਮੈਂ ਟੈਲੀਫ਼ੋਨ ਦੇ ਦਫ਼ਤਰ ਜਾ ਕੇ, ਆਪਣਾ ਫ਼ੋਨ ਆਰਜ਼ੀ ਤੌਰ ਤੇ ਬੰਦ ਕਰਨ ਲਈ ਦਰਖਾਸਤ ਦੇ ਦਿੱਤੀ ਅਤੇ ਉਨ੍ਹਾਂ ਉਸੇ ਵੇਲੇ ਮੇਰਾ ਫ਼ੋਨ ਬੰਦ ਕਰਵਾ ਦਿੱਤਾ (ਪਿੱਛੋਂ ਫ਼ੌਜੀਆਂ ਨੇ ਗੁੱਸੇ ਵਿਚ ਆ ਕੇ ਮੇਰਾ ਫ਼ੋਨ ਵੀ ਤੋੜ ਦਿੱਤਾ)। ✡ ✡ ✡

## ਡੇਰਾ ਬਾਬਾ ਸ਼ਾਮ ਸਿੰਘ ਦੇ ਸਿੰਘਾਂ ਦੀ ਸ਼ਹੀਦੀ

**੧੬ ਜੂਨ. ੧੯੮੪**

ਰੋਜ਼ਾਨਾ ਅਜੀਤ ਦੇ ਮੈਨੇਜਿੰਗ ਐਡੀਟਰ ਡਾ: ਸਾਧੂ ਸਿੰਘ ਹਮਦਰਦ ਨੇ ਸ੍ਰੀ ਦਰਬਾਰ ਸਾਹਿਬ ਤੇ ਹੋਏ ਫ਼ੌਜੀ ਹਮਲੇ ਵਿਰੁੱਧ ਰੋਸ ਪ੍ਰਗਟ ਕਰਨ ਲਈ ਭਾਰਤ ਸਰਕਾਰ ਨੂੰ ਆਪਣਾ "ਪਦਮ ਸ੍ਰੀ' ਦਾ ਖ਼ਿਤਾਬ ਅੱਜ ਵਾਪਸ ਕਰ ਦਿੱਤਾ ਹੈ। ਉਨ੍ਹਾਂ ਨੂੰ ਫ਼ੌਜੀ ਹਮਲੇ ਦਾ ਬੜਾ ਹੀ ਦੁੱਖ ਹੋਇਆ ਹੈ। (ਇਸ ਦੁੱਖ ਨੂੰ ਨਾ ਸਹਾਰਦੇ ਹੋਏ ਦਿਲ ਦੇ ਇਕ ਮਾਰੂ ਹਮਲੇ ਕਾਰਨ ਉਹ ੨੯ ਜੁਲਾਈ ੧੯੮੪ ਨੂੰ ਸਦਾ ਲਈ ਅੱਖਾਂ ਮੀਟ ਗਏ।)

ਪੰਜਾਬ ਦੇ ਸਾਬਕਾ ਖਜ਼ਾਨਾ ਮੰਤਰੀ ਸ. ਬਲਵੰਤ ਸਿੰਘ ਨੇ ਗਵਰਨਰ ਸ੍ਰੀ ਪਾਂਡੇ ਨੂੰ ਖਤ ਲਿਖ ਕੇ ਮੰਗ ਕੀਤੀ ਹੈ ਕਿ ਦਰਬਾਰ ਸਾਹਿਬ ਕੰਪਲੈਕਸ 'ਚੋਂ ਫ਼ੌਜ ਕੱਢ ਕੇ ਫੌਰਨ ਸ਼੍ਰੋਮਣੀ ਕਮੇਟੀ ਦੇ ਹਵਾਲੇ ਕੀਤਾ ਜਾਏ। ਕੰਪਲੈਕਸ ਅੰਦਰ ਸਾਰੀਆਂ ਇਮਾਰਤਾਂ ਦੀ ਮੁਰੰਮਤ ਕਾਰ ਸੇਵਾ ਰਾਹੀਂ ਕੀਤੀ ਜਾਏ।

ਗੱਡੀਆਂ ਹਾਲੇ ਤੱਕ ਬੰਦ ਹੀ ਹਨ। ਪਾਕਿਸਤਾਨ ਵਿਚ ਰੁੱਕੇ ਹੋਏ ਭਾਰਤੀਆਂ ਲਈ ਅੱਜ ਤੋਂ ਵਿਸ਼ੇਸ਼ ਗੱਡੀਆਂ ਚਲਾਈਆਂ ਜਾ ਰਹੀਆਂ ਹਨ।

ਸ੍ਰੀ ਦਰਬਾਰ ਸਾਹਿਬ ਤੇ ਹੋਈ ਫ਼ੌਜੀ ਹਮਲੇ ਵਿਰੁੱਧ ਕੁਝ ਲੋਕਾਂ ਨੇ ਜ਼ਿਲ੍ਹਾ ਰੋਪੜ ਵਿਚ ਭਾਖੜਾ ਮੇਨ ਨਹਿਰ ਨੂੰ ਇਕ ਥਾਂ ਤੋਂ ੫ ਅਤੇ ੬ ਜੂਨ ਦੀ ਵਿਚਕਾਰਲੀ ਰਾਤ ਨੂੰ ਤੋੜ ਦਿੱਤਾ ਸੀ। ਸਰਕਾਰ ਨੇ ਅੱਜ ਸਬੰਧਤ ਪਿੰਡਾਂ ਨੂੰ ਸਾਂਝੇ ਤੌਰ 'ਤੇ ਇਕ ਕਰੋੜ ਰੁਪਏ ਦਾ ਜੁਰਮਾਨਾ ਲਗਾਉਣ ਦਾ ਫ਼ੈਸਲਾ ਕੀਤਾ ਹੈ।

ਇਕ ਸਰਕਾਰੀ ਵਿਭਾਗ ਵਿਚ ਕੰਮ ਕਰਦੇ ਮੇਰੇ ਇਕ ਮਿੱਤਰ, ਜੋ ਕੰਪ[illegible]ਸ ਵਿਚ ਅਕਸਰ ਜਾਂਦੇ ਰਹਿੰਦੇ ਹਨ, ਮੇਰੀ ਰਿਹਾਇਸ਼ਗਾਹ ਤੇ ਜਾ ਕੇ ਆਏ ਹਨ। ਉਨ੍ਹਾਂ ਦੱਸਿਆ ਕਿ ਘਰ ਵਿਚ ਸਾਰਾ ਸਮਾਨ ਖਿਲਰਿਆ ਪਿਆ ਹੈ। 'ਫ਼ਰਿਜ ਪਈ ਹੈ ਪਰ ਉਸ ਨੂੰ ਗੋਲੀਆਂ ਲੱਗੀਆਂ ਹਨ ਅਤੇ ਅੰਦਰੋਂ ਤੋੜੀ ਪਈ ਹੈ। ਟੈਲੀਫ਼ੋਨ ਵੀ ਟੁੱਟਾ ਹੋਇਆ ਪਿਆ ਹੈ। ਟੀ. ਵੀ. ਸੈੱਟ ਨਹੀਂ ਦਿਸਿਆ। ਅਲਮਾਰੀਆਂ ਖਾਲੀ ਹਨ। ਜਾਪਦਾ ਹੈ ਕਿ ਘਰ ਦਾ ਕੀਮਤੀ ਸਮਾਨ ਲੁਟ ਲਿਆ ਗਿਆ ਹੈ। ਵੱਖ ਵੱਖ ਵਸੀਲਿਆਂ ਤੋਂ ਜਾਣਕਾਰੀ ਅਨੁਸਾਰ ਮੈਨੂੰ ਯਕੀਨ ਹੋ ਗਿਆ ਹੈ ਕਿ ਮੇਰੇ ਘਰ ਦਾ ਸਮਾਨ ਫ਼ੌਜੀਆਂ ਨੇ ਲੁਟ ਲਿਆ ਹੈ। ਮੇਰੇ ਪਾਸ ਉਹੋ ਕਪੜੇ ਹਨ ਜੋ ਮੈਂ ਤਿੰਨ ਜੂਨ ਰਾਤ ਨੂੰ ਪਾ ਕੇ ਖਾਲੀ ਹੱਥ ਘਰੋਂ ਨਿਕਲਿਆ ਸੀ। ਗਰਮੀ ਬੜੀ ਹੈ। ਕਪੜੇ ਮੈਲੇ ਹੋ ਜਾਂਦੇ ਹਨ ਤਾਂ ਰਾਤ ਨੂੰ ਆਪੇ ਧੋ ਲੈਂਦਾ ਹਾਂ ਅਤੇ ਅਗਲੇ ਦਿਨ ਸਵੇਰੇ ਬਿਨਾਂ ਪ੍ਰੈਸ ਕੀਤੇ ਹੀ ਪਾ ਲੈਂਦਾ ਹਾਂ।

ਮੈਂ ਮਹਿਸੂਸ ਕਰ ਰਿਹਾ ਹਾਂ ਕਿ ਮੈਂ ਇਕ ਰਫਿਊਜੀ ਵਾਂਗ ਹਾਂ—ਸਗੋਂ ਇਕ ਤਰ੍ਹਾਂ ਰਫ਼ਿਊਜੀ ਹਾਂ। ਉਹ ਰਫ਼ਿਊਜੀ ਜੋ ਆਪਣੇ ਹੀ ਦੇਸ਼ ਵਿਚ, ਆਪਣੇ ਹੀ ਸ਼ਹਿਰ ਵਿਚ, ਆਪੇ ਹੀ ਦੇਸ਼ ਦੀ ਫ਼ੌਜ ਵੱਲੋਂ ਬਣਾ ਦਿੱਤਾ ਗਿਆ ਹੈ। ਮੇਰਾ ਮਕਾਨ ਜੋ ਫ਼ੌਜ ਦੇ ਕਬਜ਼ੇ ਵਿਚ ਹੈ, ਘਰ ਦਾ ਸਮਾਨ ਜੋ ਮੈਂ ਅਤੇ ਮੇਰੀ ਪਤਨੀ ਨੇ ਆਪਣੇ ਖ਼ੂਨ ਪਸੀਨੇ ਦੀ ਕਮਾਈ ਨਾਲ ਪਿਛਲੇ ਕਈ ਸਾਲਾਂ ਵਿਚ ਬੜੀਆਂ ਰੀਝਾਂ ਨਾਲ ਬਣਾਇਆ ਹੈ, ਸਾਡੀ ਆਪਣੀ ਹੀ ਫ਼ੌਜ ਨੇ ਲੁੱਟ ਲਿਆ ਹੈ, ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੀਆਂ ਫ਼ੌਜਾਂ ਵਾਂਗ। ਮੇਰੇ ਸੁਪਨੇ, ਮੇਰਾ ਸੁੱਖ ਆਰਾਮ ਸਭ ਲੁਟ ਲਏ ਗਏ ਹਨ।

ਕੇਂਦਰੀ ਮੰਤਰੀ ਸ੍ਰੀ ਬੂਟਾ ਸਿੰਘ ਪਿਛਲੇ ਕਈ ਦਿਨਾਂ ਤੋਂ ਅੰਮ੍ਰਿਤਸਰ ਦੇ ਚੱਕਰ ਲੱਗਾ ਰਹੇ ਹਨ। ਉਹ ਸਿੱਖ ਪੰਥ ਦੇ ਮਹਾਨ ਸੰਤ, ਕੁਰਬਾਨੀ ਦੇ ਪੁੰਜ, ਬਾਬਾ ਖੜਕ ਸਿੰਘ ਜੀ 'ਤੇ ਜ਼ੋਰ ਪਾ ਰਹੇ ਹਨ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਦੀ ਕਾਰ ਸੇਵਾ ਲੈ ਲੈਣ। ਸਰਕਾਰ ਚਾਹੁੰਦੀ ਹੈ ਕਿ ਸਿੱਖ ਢਹਿ ਢੇਰੀ ਹੋਇਆ ਅਕਾਲ ਤਖ਼ਤ ਨਾ ਵੇਖਣ ਤਾਂ ਜੋ ਉਨ੍ਹਾਂ ਦੇ ਜਜ਼ਬਾਤ ਨਾ ਭੜਕਣ। ਬਾਬਾ ਜੀ ਨੇ ਸ਼ਰਤ ਲਗਾਈ ਹੈ ਕਿ ਪਹਿਲਾਂ ਸਾਰੇ ਕੰਪਲੈਕਸ ਵਿੱਚੋਂ ਫ਼ੌਜ ਵਾਪਸ ਬੁਲਾਈ ਜਾਏ ਇਸ ਉਪਰੰਤ ਉਹ ਸ਼੍ਰੋਮਣੀ ਕਮੇਟੀ ਅਤੇ ਪੰਥਕ ਜਥੇਬੰਦੀਆਂ ਦੀ ਸਲਾਹ ਅਤੇ ਬੇਨਤੀ ਉਤੇ ਹੀ ਕਾਰ ਸੇਵਾ ਕਰਨਗੇ।

ਮੋਗੇ ਵਲ ਬੱਸਾਂ ਚਲਣ ਲੱਗੀਆਂ ਹਨ। ਅੱਜ ਉਧਰੋਂ ਸੇਖਾਂ ਕਲਾਂ ਤੋਂ ਮੇਰਾ ਮਿੱਤਰ ਜਰਨੈਲ ਸਿੰਘ ਸੇਖਾਂ ਮੇਰੀ ਰਾਜ਼ੀ ਖੁਸ਼ੀ ਦਾ ਪਤਾ ਲੈਣ ਅਤੇ ਫ਼ੌਜੀ ਕਾਰਵਾਈ ਨਾਲ ਹੋਈ ਤਬਾਹੀ ਵੇਖਣ ਆਇਆ ਹੈ। ਅਸੀਂ ਦੋਵੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਦੇ ਬਾਜ਼ਾਰਾਂ ਦੀ ਤਬਾਹੀ ਦੇ ਦ੍ਰਿਸ਼ ਵੇਖ ਰਹੇ ਸੀ ਕਿ ਆਟਾ ਮੰਡੀ ਸਥਿਤ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਦੇ ਇਕ ਰਾਗੀ ਸਿੰਘ ਭਾਈ ਮਿਹਰ ਸਿੰਘ ਜੀ ਮਿਲ ਪਏ। ਉਨ੍ਹਾਂ ਨੇ ਡੇਰੇ ਦੇ ਸਿੰਘਾਂ ਉਤੇ ਫ਼ੌਜ ਵੱਲੋਂ ਅਤਿਆਚਾਰ ਕਰਕੇ ਸ਼ਹੀਦ ਕਰਨ ਅਤੇ ਲੁਟਮਾਰ ਦੀ ਲੂੰ ਕੰਡੇ ਖੜ੍ਹੇ ਕਰਨ ਵਾਲੀ ਦਰਦਨਾਕ ਦਾਸਤਾਨ ਸੁਣਾਈ।

ਇਹ ਡੇਰਾ ਸੈਂਕੜੇ ਸਾਲ ਪੁਰਾਣਾ ਹੈ ਅਤੇ ਹਰ ਰੋਜ਼ ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਦੇ ਦੁੱਧ ਦੇ ਇਸ਼ਨਾਨ ਪਿੱਛੋਂ, ਆਸਾ ਜੀ ਦੀ ਵਾਰ ਸ਼ੁਰੂ ਹੋਣ ਤੋਂ ਪਹਿਲਾਂ, ਅਰਦਾਸ ਕਰਨ ਸਮੇਂ ਇਸ ਡੇਰੇ ਤੋਂ ਕੜਾਹ ਪ੍ਰਸ਼ਾਦਿ ਜਾਂਦਾ ਹੈ। ਇਸ ਸਮੇਂ ਬਾਬਾ ਖੜਕ ਸਿੰਘ ਜੀ ਇਸ ਡੇਰੇ ਦੇ ਜਥੇਦਾਰ (ਮੁੱਖੀ) ਹਨ। ਭਾਈ ਮਿਹਰ ਸਿੰਘ ਜੀ ਨੇ ਦੱਸਿਆ ਕਿ ੬ ਜੂਨ ਸਵੇਰੇ ੧੪-੧੫ ਫ਼ੌਜੀ ਅਤੇ ਬੀ. ਐਸ. ਐਫ. ਦੇ ਜਵਾਨ ਡੇਰੇ ਲਾਗਲੇ ਮੰਦਰ ਵਾਲੇ ਪਾਸਿਓਂ ਟੱਪ ਕੇ ਡੇਰੇ ਵਿਚ ਆ ਗਏ। ਅੱਗੋਂ ਉਨ੍ਹਾਂ ਨੂੰ ਡੇਰੇ ਦੇ ਇਕ ਬਜ਼ੁਰਗ ਭਾਈ ਲਾਲ ਸਿੰਘ ਜੀ ਮਿਲੇ, ਜਿਨ੍ਹਾਂ ਦੀ ਦਾੜ੍ਹੀ ਪੁੱਟ ਕੇ ਰਾਈਫਲਾਂ ਦੇ ਬੱਟ ਮਾਰਦੇ ਹੋਏ ਕਹਿਣ ਲੱਗੇ, "ਖ਼ਜ਼ਾਨੇ ਕੀ ਚਾਬੀਆਂ ਬਤਾਓ।" ਉਨ੍ਹਾਂ ਜਵਾਬ ਦਿੱਤਾ ਕਿ ਅਸੀਂ ਤਾਂ ਇਥੇ ਲੰਗਰ ਦੀ ਸੇਵਾ ਕਰਦੇ ਹਾਂ, ਸਾਡੇ ਪਾਸ

ਕੋਈ ਖਜ਼ਾਨਾ ਨਹੀਂ ਹੈ ਪਰ ਉਨ੍ਹਾਂ ਜ਼ਾਲਮਾਂ ਨੇ ਇਕ ਨਾ ਸੁਣੀ ਅਤੇ ਬੜੀ ਹੀ ਬੇਦਰਦੀ ਨਾਲ ਮਾਰਦੇ ਰਹੇ ।

ਪਿੱਛੋਂ ਇਹ ਫ਼ੌਜੀ ਜੁੱਤੀਆਂ ਸਮੇਤ ਉਸ ਹਾਲ ਵਿਚ ਆਏ ਜਿਥੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਇਕ ਨੌਜਵਾਨ ਸਿੰਘ ਭਾਈ ਬਚਨ ਸਿੰਘ ਪਾਠ ਕਰ ਰਿਹਾ ਸੀ। ਉਸ ਨੂੰ ਇਨ੍ਹਾਂ ਨੇ ਜੁੱਤੀਆਂ ਸਮੇਤ ਹੀ ਮਹਾਰਾਜ ਦੀ ਤਾਬਿਆਂ ਤੋਂ ਜ਼ਬਰਦਸਤੀ ਵਹਿਸ਼ੀਆਨਾ ਢੰਗ ਨਾਲ ਘੜੀਸ ਲਿਆ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਉਤੇ ਰੁਮਾਲਾ ਵੀ ਨਹੀਂ ਪਾਉਣ ਦਿੱਤਾ ਅਤੇ ਪਿਛਲੇ ੧੦੦ ਸਾਲ ਤੋਂ ਵੀ ਵੱਧ ਸਮੇਂ ਤੋਂ ਚੱਲ ਰਹੇ ਪਾਠ ਨੂੰ ਖੰਡਤ ਕੀਤਾ। ਬਚਨ ਸਿੰਘ ਨੂੰ ਬਾਹਰ ਲਿਆ ਕੇ ਬੇਦਰਦੀ ਨਾਲ ਮਾਰਨਾ ਸ਼ੁਰੂ ਕੀਤਾ। ਇਕ ਹੋਰ ਬਜ਼ੁਰਗ ਸਿੰਘ ਭਾਈ ਕਿਹਰ ਸਿੰਘ, ਜਿਨ੍ਹਾਂ ਦੀ ਭਜਨ ਬੰਦਗੀ, ਸੰਤ ਸੁਭਾਅ ਅਤੇ ਨਿਮ੍ਰਤਾ ਕਾਰਨ ਸਾਰੇ ਭਗਤ ਜੀ ਕਹਿੰਦੇ ਸਨ, ਇਧਰ ਆਏ, ਉਨ੍ਹਾਂ ਪੁਛਿਆ, "ਇਸ ਬੱਚੇ ਨੂੰ ਕਿਓਂ ਮਾਰਦੇ ਹੋ" ਜ਼ਾਲਮ ਫ਼ੌਜੀਆਂ ਨੇ ਭਗਤ ਜੀ ਨੂੰ ਮਾਰ ਮਾਰ ਕੇ ਹੇਠਾਂ ਜ਼ਮੀਨ ਤੇ ਲੰਮਾ ਪਾ ਲਿਆ, ਹੱਥ ਪਿੱਛੇ ਬੰਨ੍ਹ ਦਿੱਤੇ, ਸਿਰ ਦੇ ਅੱਧੇ ਵਾਲ ਸੱਜੇ ਪਾਸੇ ਦਾੜ੍ਹੀ ਨਾਲ ਬੰਨ੍ਹ ਕੇ ਅੱਧੇ ਖੱਬੇ ਪਾਸੇ ਦਾੜ੍ਹੀ ਨਾਲ ਬੰਨ੍ਹ ਕੇ , ਵਿਚਕਾਰ ਹੱਥ ਪਾ ਕੇ ਦੋਨੋਂ ਪਾਸੇ ਰੱਸੇ ਵਾਂਗ ਖਿੱਚਣ ਲੱਗੇ। ਜਦੋਂ ਉਹ ਨੀਮ ਬੇਹੋਸ਼ ਹੋ ਗਏ, ਤਾਂ ਧੁੱਪੇ ਸੁੱਟ ਦਿੱਤਾ। ਇਸੇ ਤਰ੍ਹਾਂ ਡੇਰੇ ਦੇ ਸਾਰੇ ਸਿੰਘਾਂ ਦੇ ਹੱਥ ਪਿੱਛੇ ਬੰਨ੍ਹ ਤਸ਼ੱਦਦ ਕਰਦੇ ਰਹੇ, ਨੀਮ ਬੇਹੋਸ਼ ਕਰਕੇ ਸੜਦੀ ਧੁੱਪ ਵਿਚ ਤਪਦੇ ਫਰਸ਼ ਤੇ ਸੁਟਦੇ ਰਹੇ ।

ਬਾਬਾ ਖੜਕ ਸਿੰਘ ਜੀ ਨੇ ਇਸ ਡੇਰੇ ਦੀ ਸੇਵਾ ਸੰਭਾਲ ਲਈ ਜਥੇਦਾਰ ਕਿਰਪਾਲ ਸਿੰਘ, ਜੋ ਅਟਾਰੀ ਤੋਂ ਇਕ ਰਾਮਗੜ੍ਹੀਆ ਕ੍ਰਿਤੀ ਪਰਿਵਾਰ ਨਾਲ ਸਬੰਧ ਰੱਖਦੇ ਸਨ, ਨੂੰ ਜਥੇਦਾਰ ਨਿਯੁਕਤ ਕੀਤਾ ਹੋਇਆ ਸੀ। ਉਨ੍ਹਾਂ ਨੇ ਇਨ੍ਹਾਂ ਜ਼ਾਲਮ ਫ਼ੌਜੀ ਅਤੇ ਬੀ. ਐਸ. ਐਫ. ਦੇ ਜਵਾਨਾਂ ਨੂੰ ਬਥੇਰਾ ਕਿਹਾ ਕਿ ਇਸ ਡੇਰੇ ਵਿਖੇ ਸਾਰਾ ਦਿਨ ਲੰਗਰ ਚਲਦਾ ਰਹਿੰਦਾ ਹੈ, ਜਿਥੇ ਅੱਜ ਕਲ੍ਹ ਖਾਣਾ ਖਾਣ ਵਾਲੇ ਵਧੇਰੇ ਕਰ ਕੇ ਯੂ. ਪੀ. ਬਿਹਾਰ ਰਾਜਸਥਾਨ ਆਦਿ ਦੇ ਮਜ਼ਦੂਰ ਹਨ, ਪਰ ਉਹ ਜਥੇਦਾਰ ਕਿਰਪਾਲ ਸਿੰਘ ਜੀ ਨੂੰ ਵੀ ਤਸੀਹੇ ਦੇਣ ਲੱਗੇ। ਸਿਰ ਵਿਚ ਰਾਈਫਲਾਂ ਦੇ ਬੱਟ ਮਾਰਨ ਲੱਗੇ। ਪਿੱਛੋਂ ਉਹ ਡੇਰੇ ਦੀਆਂ ਸਾਰੀਆਂ ਅਲਮਾਰੀਆਂ ਆਦਿ ਦੇ ਜੰਦਰੇ ਜ਼ਬਰਦਸਤੀ ਤੋੜਣ ਲੱਗੇ। ਡੇਰੇ ਦੇ ਇਕ ਸਿੰਘ ਭਾਈ ਦੌਲਤ ਸਿੰਘ ਜੀ ਕੁਝ ਦਿਨ ਪਹਿਲਾਂ ਹੀ ਚੰਡੀਗੜ੍ਹ ਲਾਗੇ ਆਪਣੀ ਜ਼ਮੀਨ ਵੇਚ ਕੇ ਗਏ ਸਨ ਅਤੇ ੬੦ ਹਜ਼ਾਰ ਰੁਪਏ ਇਕ ਅਲਮਾਰੀ ਵਿਚ ਰੱਖੇ ਸਨ। ਇਹ ਉਨ੍ਹਾਂ ਧਾੜਵੀਆਂ ਨੇ ਲੁਟ ਲਏ। ਡੇਰੇ ਦੀ ਗੋਲਕ ਤੋਂ ਬਿਨਾਂ ਜੋ ਕੁਝ ਵੀ ਕੀਮਤੀ ਸਾਮਾਨ ਲੱਭਾ, ਉਨ੍ਹਾਂ ਨੇ ਲੁੱਟ ਲਿਆ। ਇਸ ਤਰ੍ਹਾਂ ਦੁਪਹਿਰ ਦੇ ਡੇਢ ਦੋ ਵਜ ਗਏ। ਨਾਦਰਸ਼ਾਹੀ ਲੁਟ ਮਾਰ ਪਿੱਛੋਂ ਸਾਰੇ ਸਿੰਘਾਂ ਨੂੰ ਬੱਟ ਮਾਰਦੇ ਹੋਰੇ ਬਾਜ਼ਾਰ ਲਿਆ ਕੇ ਖੜ੍ਹਾ ਕੀਤਾ। ਸਭਨਾਂ ਦੇ ਹੱਥ ਉਨ੍ਹਾਂ ਦੀਆਂ ਪੱਗੜੀਆਂ ਨਾਲ ਪਿਛੇ ਬੰਨੇ ਹੋਏ ਸਨ। ਜਦੋਂ ਸਭਨਾਂ ਨੂੰ ਖੜ੍ਹੇ ਕਰਕੇ ਗੋਲੀ ਮਾਰਨ ਲੱਗੇ, ਤਾਂ ਜਥੇਦਾਰ ਕਿਰਪਾਲ ਸਿੰਘ ਕਹਿਣ ਲੱਗੇ, "ਤੁਸੀਂ ਸਾਨੂੰ ਮਾਰ ਤਾਂ ਦੇਣਾ ਹੀ ਹੈ, ਸਾਨੂੰ

ਆਪਣੀ ਅਰਦਾਸ ਤਾਂ ਕਰ ਲੈਣ ਦਿਓ।" ਜ਼ਾਲਮਾਂ ਦੇ ਦਿਲ ਵਿਚ ਸ਼ਾਇਦ ਜ਼ਰਾ ਕੁ ਦਇਆ ਆਈ ਅਤੇ ਅਰਦਾਸ ਕਰਨ ਦੀ ਆਗਿਆ ਦੇ ਦਿੱਤੀ। ਜਥੇਦਾਰ ਕਿਰਪਾਲ ਸਿੰਘ ਜੀ ਨੇ ਖ਼ੁਦ ਹੀ ਅਰਦਾਸ ਕੀਤੀ ਅਤੇ ਜਿਓਂ ਹੀ ਉਨ੍ਹਾਂ ਦੇ ਮੂੰਹੋਂ ਇਹ ਸ਼ਬਦ "ਨਾਨਕ ਨਾਮ ਚੜ੍ਹਦੀ ਕਲਾ—ਤੇਰੇ ਭਾਣੇ ਸਰਬੱਤ ਦਾ ਭਲਾ" ਨਿਕਲੇ ਉਨ੍ਹਾਂ ਮਾਡਰਨ ਮੁਗ਼ਲਾਂ ਨੇ ਇਨ੍ਹਾਂ ਨੂੰ ਅੰਨ੍ਹੇਵਾਹ ਗੋਲੀਆਂ ਚਲਾ ਕੇ ਢਹਿ ਢੇਰੀ ਕਰ ਦਿੱਤਾ। ਤਿੰਨ ਦਿਨ ਪਿਛੋਂ ਸ. ਅਪਾਰ ਸਿੰਘ ਬਾਜਵਾ ਡੀ. ਐਸ. ਪੀ. ਸਿਟੀ ਨੇ ਇਹ ਲਾਸ਼ਾਂ ਇਥੋਂ ਚੁਕਵਾ ਕੇ ਅੰਤਮ ਸਸਕਾਰ ਕਰਵਾਇਆ।

ਬਾਬਾ ਖੜਕ ਸਿੰਘ ਜੀ ਦੇ ਸੇਵਾ ਕਰਨ ਵਾਲੇ ਇਨ੍ਹਾਂ ਗੁਰਸਿੱਖਾਂ, ਜੋ ਸਾਰਾ ਦਿਨ ਲੰਗਰ ਪਕਾ ਪਕਾ ਕੇ ਬਿਨਾਂ ਭੇਦ ਭਾਵ ਸਭਨਾਂ ਦੀ ਸੇਵਾ ਕਰ ਰਹੇ ਸਨ, ਜੋ ਹਾਲੇ ਤੱਕ ਖੱਦਰ ਪਹਿਨਦੇ ਸਨ ਅਤੇ ਗੁਰਮਤਿ ਅਸੂਲਾਂ ਅਨੁਸਾਰ ਸਿੱਧਾ ਸਾਦਾ, ਸੱਚਾ ਸੁੱਚਾ ਅਤੇ ਨੇਕ ਜੀਵਨ ਬਿਤਾ ਰਹੇ ਸਨ, ਉਤੇ ਇਸ ਤਰ੍ਹਾਂ ਅਣਮਨੁਖੀ ਤਸ਼ੱਦਦ ਕਰਕੇ ਸ਼ਹੀਦ ਕਰਨ ਦੀ ਦਾਸਤਾਨ ਸੁਣ ਕੇ ਅਸੀਂ ਸੁੰਨ ਹੋ ਗਏ ਅਤੇ ਸੋਚਣ ਲੱਗੇ ਇਸ ਤਰ੍ਹਾਂ ਤਾਂ ਮੁਗ਼ਲਾਂ ਨੇ ਵੀ "ਨਿਰਦੋਸ਼" ਸਿੰਘਾਂ ਤੇ ਜ਼ੁਲਮ ਨਹੀਂ ਕੀਤਾ ਹੋਏਗਾ। ਇਹ ਤਾਂ ਮੁਗ਼ਲਾਂ ਤੇ ਅਫ਼ਗਾਨ ਧਾੜਵੀਆਂ ਤੋਂ ਵੱਧ ਜ਼ਾਲਮ ਹਨ।

✡ ✡ ✡

# ਇਹ ਵੀ ਦਿਨ ਨਹੀਂ ਰਹਿਣਗੇ

## ੧੭ ਜੂਨ, ੧੯੮੪

ਸ਼੍ਰੋਮਣੀ ਅਕਾਲੀ ਦਲ ਦੇ ਸੱਦੇ 'ਤੇ ਦੇਸ਼ ਭਰ ਦੇ ਸਿੱਖਾਂ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਹੀਦ ਸਿੰਘਾਂ ਦੀ ਯਾਦ ਵਿਚ ਅੱਜ 'ਅਰਦਾਸ ਦਿਵਸ' ਮਨਾਇਆ ਹੈ। ਗੁਰਦੁਆਰਿਆਂ ਵਿਚ ਦੀਵਾਨ ਸੱਜੇ ਹਨ, ਸ਼ਹੀਦਾਂ ਨੂੰ ਸ਼ਰਧਾਂਜ਼ਲੀਆਂ ਭੇਟ ਕੀਤੀਆਂ ਗਈਆਂ ਹਨ। ਫ਼ੌਜੀ ਹਮਲੇ ਵਿਰੁੱਧ ਰੋਸ ਪ੍ਰਗਟ ਕਰਨ ਲਈ ਸਿੰਘਾਂ ਨੇ ਕਾਲੀਆਂ ਪਗੜੀਆਂ ਅਤੇ ਬੀਬੀਆਂ ਨੇ ਕਾਲੇ ਦੁਪੱਟੇ ਲਏ ਹਨ। ਸਿੰਘਾਂ ਨੇ ਆਪਣੇ ਘਰ ਅੱਜ ਚੁਲ੍ਹੇ ਵੀ ਨਹੀਂ ਬਾਲੇ।

ਅੰਮ੍ਰਿਤਸਰ ਵਿਚ ਅੱਜ ਫਿਰ ਕਰਫ਼ਿਊ ਲੱਗਾ ਦਿੱਤਾ ਗਿਆ, ਕੇਵਲ ੮ ਵਜੇ ਤਿੰਨ ਘੰਟਿਆਂ ਦੀ ਢਿੱਲ ਦਿੱਤੀ ਗਈ।

ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਰੇਡੀਓ ਅਤੇ ਟੀ. ਵੀ. ਦੇ ਨੈੱਟ-ਵਰਕ ਉਤੇ ਕੌਮ ਦੇ ਨਾਂ ਇਕ ਭਾਸ਼ਣ ਵਿਚ ਸ੍ਰੀ ਦਰਬਾਰ ਸਾਹਿਬ ਦੀ ਤਬਾਹੀ ਲਈ ਅੱਤਵਾਦੀਆਂ ਨੂੰ ਪੂਰੇ ਤੌਰ 'ਤੇ ਜ਼ਿੰਮੇਵਾਰ ਠਹਿਰਾਇਆ ਹੈ। ਉਨ੍ਹਾਂ ਕਿਹਾ ਕਿ ਕੰਪਲੈਕਸ ਗ਼ੈਰ-ਸਮਾਜੀ ਅਤੇ ਦੇਸ਼-ਵਿਰੋਧੀ ਅੰਸਰਾਂ ਦਾ ਇਕ ਅੱਡਾ ਬਣ ਗਿਆ ਸੀ। ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਅਤੇ ਗੁਰਬਾਣੀ ਦਾ ਹਵਾਲਾ ਦਿੰਦਿਆਂ ਉਨ੍ਹਾਂ ਕਿਹਾ ਕਿ ਸਿੱਖ ਧਰਮ ਨਿਰਦੋਸ਼ਾਂ ਅਤੇ ਨਿਹੱਥਿਆਂ ਨੂੰ ਮਾਰਨ ਦੀ ਆਗਿਆ ਨਹੀਂ ਦਿੰਦਾ ਪਰ ਅੱਤਵਾਦੀਆਂ ਨੇ ਤਾਂ ਗਿਆਨੀ ਪ੍ਰਤਾਪ ਸਿੰਘ ਵਰਗੇ ਵਿਦਵਾਨ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਰਹੇ ਹਨ, ਨੂੰ ਵੀ 'ਸ਼ਹੀਦ' ਕਰ ਦਿੱਤਾ।

ਗਿਆਨੀ ਜੀ ਨੇ ਕਿਹਾ ਕਿ ਜੇਕਰ ਅੱਤਵਾਦੀਆਂ ਨੂੰ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਵਿੱਤਰਤਾ ਲਈ ਜ਼ਰਾ ਵੀ ਸਤਿਕਾਰ ਹੁੰਦਾ, ਤਾਂ ਉਨ੍ਹਾਂ ਨੂੰ ਫ਼ੌਜ ਅੱਗੇ ਆਤਮ ਸਰਮਪਣ ਕਰ ਦੇਣਾ ਚਾਹੀਦਾ ਸੀ ਜਾਂ ਕੰਪਲੈਕਸ ਤੋਂ ਬਾਹਰ ਆ ਕੇ ਲੜਦੇ। ਸਰਕਾਰ ਨੂੰ ਬਹੁਤ "ਮਜਬੂਰ ਹੋ ਕੇ ਦੁਖੀ ਦਿਲ" ਨਾਲ ਕੰਪਲੈਕਸ ਅੰਦਰ ਫ਼ੌਜ ਭੇਜਣੀ ਪਈ।

ਕਈ ਦਿਨਾਂ ਤੋਂ ਗਿਆਨੀ ਜੀ ਵੱਲੋਂ ਅਸਤੀਫ਼ਾ ਦੇਣ ਦੀਆਂ ਅਫ਼ਵਾਹਾਂ ਸੁਣ ਰਹੇ ਸੀ, ਪਰ ਅੱਜ ਦੇ ਭਾਸ਼ਣ ਨੇ ਇਨ੍ਹਾਂ ਸਭ 'ਅਫ਼ਵਾਹਾਂ' ਦੀ ਤਰਦੀਦ ਕਰ ਦਿੱਤੀ।

ਮੈਂ ਅੱਜ ਅੰਮ੍ਰਿਤਸਰ ਤੋਂ ਚਲ ਕੇ ਪਠਾਨਕੋਟ ਲਾਗੇ, ਨੂਰਪੁਰ ਰੋਡ 'ਤੇ ਜੰਡਵਾਲ ਵਿਖੇ ਆਪਣੀ ਪਤਨੀ ਨੂੰ ਮਿਲਣ ਆਇਆ ਹਾਂ। ਮੈਨੂੰ ਘੁੰਮਣ ਫਿਰਨ, ਸਫ਼ਰ ਦਾ ਬੜਾ ਸ਼ੌਕ ਹੈ। ਕਸ਼ਮੀਰ ਤੋਂ ਲੈ ਕੰਨਿਆਂ ਕੁਮਾਰੀ ਤਕ ਕਈ ਵਾਰ ਘੁੰਮਿਆਂ ਹਾਂ, ਪਰ ਅੱਜ ਦਾ ਸਫ਼ਰ ਹਮੇਸ਼ਾਂ ਹੀ ਯਾਦ ਰਹੇਗਾ ਜੋ ਅੰਗਰੇਜ਼ੀ ਦਾ "ਸਫ਼ਰ" (suffer)

ਬਣ ਕੇ ਰਹਿ ਗਿਆ ਹੈ ।

ਸਵੇਰੇ ੭ ਕੁ ਵਜੇ ਬੱਸ ਅੱਡੇ 'ਤੇ ਪਹੁੰਚਿਆਂ । ਉਥੇ ਫ਼ੌਜ ਦੀ ਨਿਗਰਾਨੀ ਵਿਚ ਕੁਝ ਬੱਸਾਂ ਚੱਲ ਰਹੀਆਂ ਸਨ । ਪਠਾਨਕੋਟ ਲਈ ਲਗਭਗ ੩੦੦-੪੦੦ ਬੰਦਿਆਂ ਦੀ ਬਹੁਤ ਹੀ ਲੰਬੀ ਲਾਈਨ ਲੱਗੀ ਹੋਈ ਸੀ । ਮੈਂ ਲਾਈਨ ਦੇ ਪਿੱਛੇ ਖਲੋ ਗਿਆ, ਡੇਢ ਦੋ ਘੰਟੇ ਪਿੱਛੋਂ ਟਿਕਟ ਲੈਣ ਦੀ ਵਾਰੀ ਆਈ । ਜਦੋਂ ਬੱਸ ਭਰ ਜਾਂਦੀ ਤਾਂ ਉਸ ਦੀ ਚੈਕਿੰਗ ਕਰ ਕੇ ਤੋਰ ਦਿੰਦੇ ਜਾਂ ਤਿੰਨ ਚਾਰ ਬੱਸਾਂ ਦੋ ਢਾਈ ਘੰਟੇ ਪਿੱਛੋਂ ਫ਼ੌਜ ਦੀ ਨਿਗਰਾਨੀ ਵਿਚ ਤੁਰਦੀਆਂ । ਬੱਸ ਵਿਚ ਬੈਠਣ ਸਮੇਂ ਫ਼ੌਜ ਨੇ ਤਲਾਸ਼ੀ ਲਈ। ਅੱਡੇ ਤੋਂ ਚੱਲ ਕੇ ਮਹਿਤਾ ਚੌਂਕ ਸੜਕ ਦੇ ਮੋੜ ਤੇ ਫ਼ੌਜ ਨੇ ਸਾਰੀਆਂ ਸਵਾਰੀਆਂ ਨੂੰ ਉਤਾਰ ਲਿਆ ਤੇ ਸਭਨਾਂ ਦੀ ਅਤੇ ਸਾਰੇ ਸਾਮਾਨ ਦੀ ਤਲਾਸ਼ੀ ਲਈ । ਇਥੋਂ ਚਲ ਕੇ ਹਾਲੇ ਵੇਰਕਾ ਦੇ ਬਾਹਰ ਬਾਈਪਾਸ ਚੌਂਕ ਤੇ ਪਹੁੰਚੇ, ਉਥੇ ਫ਼ੌਜ ਅਤੇ ਸੀ. ਆਰ. ਪੀ. ਨੇ ਫਿਰ ਸਾਰੀਆਂ ਸਵਾਰੀਆਂ ਨੂੰ ਆਪਣੇ ਆਪਣੇ ਸਮਾਨ ਸਮੇਤ ਉਤਾਰ ਲਿਆ । ਇਕ ਬਜ਼ੁਰਗ ਪੜ੍ਹੇ ਲਿਖੇ ਸਰਦਾਰ ਨੇ ਕਿਹਾ ਕਿ "ਹੁਣੇ ਤਾਂ ਮਹਿਤਾ ਰੋਡ ਦੇ ਮੋੜ 'ਤੇ ਤਲਾਸ਼ੀ ਲਈ ਹੈ ।" ਸੀ. ਆਰ. ਪੀ. ਦਾ ਇਕ ਅੱਧਖੜ ਉਮਰ ਦਾ ਸੜਿਆ ਬਲਿਆ ਸਿਪਾਹੀ ਮੂੰਹ ਵਿਚ ਬੀੜੀ ਲਾਈ ਬੱਸ ਵਿਚ ਦਾਖਲ ਹੁੰਦਾ ਬੋਲਿਆ, "ਯਹ ਤੋ ਅੱਬ ਐਸੇ ਹੀ ਚਲੇਗਾ । ਸਾਰੀ ਉਮਰ ਯੂੰਹੀ ਹੋਤਾ ਰਹੇਗਾ ।" "ਕੋਈ ਗੱਲ ਨਹੀਂ", ਸਰਦਾਰ ਜੀ ਧੀਰਜ ਨਾਲ ਬੋਲੇ, "ਜੇ ਉਹ ਦਿਨ ਨਹੀਂ ਰਹੇ ਤਾਂ ਇਹ ਦਿਨ ਵੀ ਨਹੀਂ ਰਹਿਣਗੇ ।"

ਵੇਰਕੇ ਤੋਂ ਚਲ ਕੇ ਫ਼ੌਜ ਦੀ ਅਗਲੀ ਚੈਕ ਪੋਸਟ ਕੱਥੂ ਨੰਗਲ ਲਾਗੇ ਸੜਕ ਉਤੇ ਸਥਿਤ ਇਕ ਸਕੂਲ ਵਿਚ ਸੀ । ਇਥੇ ਵੀ ਉਸੇ ਤਰ੍ਹਾਂ ਸਾਰੇ ਮੁਸਾਫਿਰਾਂ ਨੂੰ ਉਤਾਰ ਕੇ ਤਲਾਸ਼ੀ ਲਈ ਗਈ । ਮੁਸਾਫਿਰਾਂ ਵਿਚ ਬਹੁਤੇ ਬੰਦੇ ਹਿਮਾਚਲ ਦੇ ਸਨ, ਜੋ ਹਿਮਾਚਲ ਜਾ ਰਹੇ ਸਨ । ਇਕੱਲੇ ਅੰਮ੍ਰਿਤਸਰ ਵਿਚ ਡੇਢ ਦੋ ਲੱਖ ਦੇ ਕਰੀਬ ਹਿਮਾਚਲੀ ਹਨ । ਕਰਫ਼ਿਊ ਕਾਰਨ ਪੰਜਾਬ ਵਿਚ ਕੰਮ ਕਾਰ ਤਾਂ ਸਾਰੇ ਠੱਪ ਸਨ। ਬੱਸ ਅੱਡੇ ਤੋਂ ਮੈਂ ਦੇਖਿਆ ਸੀ ਤਾਂ ਪਠਾਨਕੋਟ ਆਉਣ ਵਾਲੇ ੯੦ ਪ੍ਰਤੀਸ਼ਤ ਹਿਮਾਚਲ ਚਲੇ ਸਨ, ਜੋ ਆਪਸ ਵਿਚ ਪਹਾੜੀ ਬੋਲੀ ਵਿਚ ਗੱਲਾਂ ਕਰ ਰਹੇ ਸਨ । ਜਦ ਕਿਤੇ ਵੀ ਤਲਾਸ਼ੀ ਲਈ ਬੱਸ ਰੁਕਦੀ, ਇਨ੍ਹਾਂ ਨੂੰ ਬੀੜੀ ਸਿਗਰੇਟ ਪੀਣ ਦਾ ਵੀ ਮਸਾਂ ਮੌਕਾ ਲਗਦਾ । ਸਵਾਰੀਆਂ ਨੇ ਇਥੇ ਨਲਕੇ ਤੋਂ ਪਾਣੀ ਵੀ ਪੀਤਾ ।

ਅਗਲੀ ਚੈਕਿੰਗ ਤੇ ਤਲਾਸ਼ੀ ਬਟਾਲੇ ਦੇ ਬਾਹਰਵਾਰ ਬਾਈਪਾਸ ਲਾਗੇ ਹੋਈ। ਗੁਰਦਾਸਪੁਰ ਦੇ ਸਾਰੇ ਜ਼ਿਲੇ ਵਿਚ ਕਰਫ਼ਿਊ ਲੱਗਾ ਹੋਇਆ ਸੀ, ਇਸ ਕਰ ਕੇ ਸਾਰੇ ਥਾਂ ਸੁੰਨਸਾਨ ਪਈ ਸੀ । ਧਾਰੀਵਾਲ ਤੋਂ ਥੋੜ੍ਹਾ ਜਿਹਾ ਪਿੱਛੇ ਊਦੋਵਾਲ ਲਾਗੇ ਬੱਸ ਦੇ ਇਕ ਪਹੀਏ ਵਿਚ ਪਕੰਚਰ ਹੋ ਗਿਆ । ਕੁਦਰਤੀ ਇਸ ਪਿੰਡ ਵਿਚ ਸੜਕ ਉਤੇ ਹੀ ਇਕ ਮਿਸਤਰੀ ਦੀ ਦੁਕਾਨ ਸੀ ਪਰ ਉਹ ਪੰਚਰ ਨਾ ਲਾਵੇ, ਕਹਿੰਦਾ, "ਕਰਫ਼ਿਊ ਲੱਗਾ ਹੈ, ਫ਼ੌਜੀ ਤੰਗ ਕਰਦੇ ਹਨ ।" ਮੈਂ ਹੈਰਾਨ ਹੋਇਆ ਕਿ ਪਿੰਡਾਂ ਵਿਚ ਵੀ ਕਰਫ਼ਿਊ ਇਤਨੀ ਸਖ਼ਤੀ ਨਾਲ ਲਾਗੂ ਹੈ । ਮਿਸਤਰੀ ਨੇ ਦੱਸਿਆ ਕਿ ਫ਼ੌਜੀ ਤਾਂ

ਜ਼ਿਮੀਦਾਰਾਂ ਨੂੰ ਆਪਣੇ ਖੇਤਾਂ ਵਿਚ ਕੰਮ ਕਰਨ ਜਾਂ ਪਸ਼ੂਆਂ ਲਈ ਚਾਰਾ ਆਦਿ ਲਿਆਉਣ ਤੋਂ ਵੀ ਰੋਕਦੇ ਹਨ। ਫ਼ੌਜੀ ਰਾਜ ਤਾਂ ਗੁਲਾਮੀ ਨਾਲੋਂ ਵੀ ਭੈੜਾ ਹੈ, ਇਸ ਨਾਲੋਂ ਤਾਂ ਅੰਗਰੇਜ਼ਾਂ ਦਾ ਰਾਜ ਸੌ ਦਰਜੇ ਚੰਗਾ ਸੀ। ਮੈਂ ਸੋਚਦਾ ਰਿਹਾ ਕਿ ਪਾਕਿਸਤਾਨ ਵਿਚ ਤਾਂ ਪੰਜ ਸਤ ਸਾਲਾਂ ਤੋਂ ਬਿਨਾਂ ਹਮੇਸ਼ਾਂ ਫ਼ੌਜੀ ਰਾਜ ਰਿਹਾ ਹੈ। ਬੰਗਲਾ ਦੇਸ਼ ਦਾ ਵੀ ਇਹੋ ਹਾਲ ਹੈ, ਉਨ੍ਹਾਂ ਲੋਕਾਂ ਦਾ ਕੀ ਹਾਲ ਹੋਵੇਗਾ। ਫਿਰ ਸੋਚਿਆ ਉਸ ਦੇਸ਼ ਵਿਚ ਲਗਪਗ ਸਾਰੀ ਵਸੋਂ ਇਕ ਫ਼ਿਰਕੇ ਦੀ ਹੈ, ਪਰ ਇਥੇ ਤਾਂ ਫ਼ੌਜ ਅੱਤਵਾਦੀਆਂ ਦੇ ਨਾਂ ਹੇਠ ਸਿੱਖਾਂ ਨੂੰ ਕੁਚਲਣ ਲਈ, ਅਤੇ ਅਗਲੀਆਂ ਚੋਣਾਂ ਜਿੱਤਣ ਲਈ ਭੇਜੀ ਗਈ ਹੈ।

ਬਟਾਲੇ ਤੋਂ ਚਲ ਕੇ ਫ਼ੌਜ ਨੇ ਧਾਰੀਵਾਲ, ਗੁਰਦਾਸਪੁਰ ਸ਼ਹਿਰ ਵਿਚ ਦਾਖ਼ਲ ਹੋਣ ਸਮੇਂ ਡੇਰਾ ਬਾਬਾ ਨਾਨਕ ਸੜਕ ਦੇ ਮੋੜ ਤੇ, ਪੰਨਵਾੜ, ਦੀਨਾ ਨਗਰ, ਝਾਕੋਲਾੜੀ ਅਤੇ ਸਰਨੇ ਤਲਾਸ਼ੀ ਲਈ। ਸਰਨੇ ਦੋ ਟੈਂਕ ਖੜ੍ਹੇ ਸਨ—ਦੋਨੋਂ ਪਾਸੇ ਮੂੰਹ ਕੀਤੇ ਹੋਏ, ਇਨ੍ਹਾਂ ਦੇ ਵਿਚਕਾਰ ਬੱਸਾਂ ਦੇ ਰੋਕਣ ਲਈ ਤੰਗ ਜਿਹੀ ਥਾਂ ਬਣਾਈ ਹੋਈ ਸੀ। ਇਸ ਤਰ੍ਹਾਂ ਦਾ ਹਾਲ ਤਾਂ ਜੰਗੀ ਕੈਦੀਆਂ ਦਾ ਵੀ ਨਹੀਂ ਹੁੰਦਾ। ਜੇ ਸਰਕਾਰ ਰੇਡੀਓ ਟੀ. ਵੀ. ਤੇ ਬਾਰ ਬਾਰ ਕਹਿ ਰਹੀ ਹੈ ਕਿ ਅੱਤਵਾਦੀਆਂ ਦੀ ਰੀੜ੍ਹ ਦੀ ਹੱਡੀ ਤੋੜ ਦਿੱਤੀ ਹੈ, ਫਿਰ ਆਮ ਲੋਕਾਂ ਨੂੰ ਇਤਨਾ ਪ੍ਰੇਸ਼ਾਨ ਕਰਨ ਦੇ ਕਾਰਨ ਦੀ ਮੈਨੂੰ ਸਮਝ ਨਾ ਆਈ।

ਰੱਬ ਰੱਬ ਕਰ ਕੇ ਭੁਖੇ ਭਾਣੇ ਸ਼ਾਮੀ ਪਠਾਨਕੋਟ ਪਹੁੰਚੇ। ਅੰਮ੍ਰਿਤਸਰ ਤੋਂ ਪਠਾਨਕੋਟ ਦਾ ਸਫ਼ਰ, ਜੋ ਤਿੰਨ ਘੰਟੇ ਦਾ ਹੈ, ੭-੮ ਘੰਟਿਆਂ ਵਿਚ ਮੁਕਾ। ਹਿਮਾਚਲ ਨੂੰ ਕਾਫ਼ੀ ਬੱਸਾਂ ਅੱਡੇ ’ਤੇ ਫ਼ੌਜ ਦੀ ਨਿਗਰਾਨੀ ਹੇਠ ਆ ਜਾ ਰਹੀਆਂ ਸਨ। ਅੱਧੇ ਪੌਣੇ ਘੰਟੇ ਪਿੱਛੋਂ ਮੈਂ ਸ਼ਾਮ ਨੂੰ ਜੰਡਵਾਲ ਪਹੁੰਚ ਗਿਆ। ਆਪਣੀ ਪਤਨੀ ਕੈਲਾਸ਼ ਨੂੰ ਮੈਂ ਉਸ ਦੇ ਸਕੂਲ ਦੇ ਐਡਰੇਸ ’ਤੇ ਤਾਰ ਦਿੱਤੀ ਹੋਈ ਸੀ। ਫਿਰ ਵੀ ਮੈਨੂੰ ਸਹੀ ਸਲਾਮਤ ਵੇਖ ਕੇ ਉਹ ਬਹੁਤ ਖੁਸ਼ ਹੋਈ। ਉਸ ਦੱਸਿਆ ਕਿ ਫ਼ੋਨ ਅਤੇ ਡਾਕ ਤਾਰ ਦੇ ਬੰਦ ਹੋਣ ਕਾਰਨ ਉਹ ਰੇਡੀਓ ਤੋਂ ਖ਼ਬਰਾਂ ਸੁਣ ਕੇ ਹੀ ਸਾਰੇ ਹਾਲਾਤ ਤੋਂ ਅੰਦਾਜ਼ਾ ਲਗਾਉਂਦੀ ਰਹੀ। ਫ਼ੌਜੀ ਹਮਲੇ ਤੋਂ ਕੁਝ ਸਮਾਂ ਪਹਿਲਾਂ ਕੰਪਲੈਕਸ ਵਿੱਚੋਂ ਮੇਰੇ ਬਾਹਰ ਆ ਜਾਣ ਬਾਰੇ ਉਸ ਨੂੰ ਪਤਾ ਨਹੀਂ ਸੀ। ਦੋ ਦਿਨ ਪਹਿਲਾਂ ਮਿਲੀ ਤਾਰ ਤੱਕ ਤਾਂ ਉਸ ਨੂੰ ਪਤਾ ਵੀ ਨਹੀਂ ਸੀ ਕਿ ਮੈਂ ਜ਼ਿੰਦਾ ਵੀ ਹਾਂ ਕਿ ਨਹੀਂ। ਉਸ ਦੱਸਿਆ ਕਿ ਉਹ ਸਾਰੇ ਦਿਨ ਮੇਰੀ ਜ਼ਿੰਦਗੀ ਲਈ ਅਰਦਾਸਾਂ ਹੀ ਕਰਦੀ ਰਹੀ ਹੈ।

ਉਸ ਨੇ ਫ਼ੌਜੀ ਹਮਲੇ ਬਾਰੇ, ਸਾਡੇ ਗਵਾਂਢੀਆਂ ਦੀ ਰਾਜ਼ੀ ਖ਼ੁਸ਼ੀ ਬਾਰੇ, ਖਾਸ ਕਰਕੇ ਆਪਣੀ ਸਹੇਲੀ ਬੀਬੀ ਸਤਵੰਤ ਕੌਰ (ਸੁਪਤਨੀ ਹਜ਼ੂਰੀ ਰਾਗੀ ਭਾਈ ਹਰਚਰਨ ਸਿੰਘ) ਅਤੇ ਉਸ ਦੇ ਬੱਚਿਆਂ ਬਾਰੇ ਪੁੱਛਿਆ। ਜਦੋਂ ਮੈਂ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਅਮਰੀਕ ਸਿੰਘ ਅਮਨ (ਜੋ ਬਿਲਕੁਲ ਸਾਡੇ ਲਾਗਲੇ ਕੁਆਟਰ ਵਿਚ ਰਹਿੰਦੇ ਸਨ ਅਤੇ ਸੂਰਮੇ ਸਿੰਘ ਸਨ) ਸ਼ਹੀਦ ਹੋ ਗਏ ਹਨ ਤਾਂ ਉਸ ਨੂੰ ਬੜਾ ਹੀ ਦੁਖ ਹੋਇਆ। (ਭਾਈ ਹਰਚਰਨ ਸਿੰਘ ਰਾਗੀ ਦਾ ਪਰਿਵਾਰ ਪਿੱਛੋਂ

ਰਿਹਾ ਕਰ ਦਿੱਤਾ ਗਿਆ ਸੀ ਪਰ ਉਨ੍ਹਾਂ ਦਾ ਛੋਟਾ ਲੜਕਾ ਰਾਮਿੰਦਰਪਾਲ ਸਿੰਘ ਉਰਫ ਹੈਪੀ—ਜਿਸ ਨੂੰ ਸਾਰੇ ਪਰਿਵਾਰ ਸਮੇਤ ਹੀ ਉਨ੍ਹਾਂ ਦੇ ਘਰ ਲਾਗਿਉਂ ਹੇਠਾਂ ਇਨਫ਼ਰਮੇਸ਼ਨ ਦਫ਼ਤਰ ਤੋਂ ਗ੍ਰਿਫ਼ਤਾਰ ਕੀਤਾ ਸੀ, ਉਸ ਉਤੇ ਕਈ ਝੂਠੇ ਕੇਸ ਪਾ ਦਿਤੇ। (ਲਗਪਗ ੫ ਸਾਲ ਉਹ ਜੋਧਪੁਰ ਜੇਲ੍ਹ ਵਿਚ ਉਨ੍ਹਾਂ ੩੭੯ ਗਭਰੂਆਂ ਨਾਲ ਰਿਹਾ ਹੈ ਜਿਨ੍ਹਾਂ 'ਤੇ ਸਰਕਾਰ ਵਿਰੁੱਧ ਜੰਗ ਲੜਨ ਦਾ ਮੁਕੱਦਮਾ ਚਲਾਇਆ ਸੀ)।

ਮੈਂ ਆਪਣੀ ਪਤਨੀ ਨੂੰ ਦੱਸਿਆ ਕਿ ਮੈਂ ਹੁਣ ਤਕ ਜੋ ਜਾਣਕਾਰੀ ਇਕੱਤਰ ਕੀਤੀ ਹੈ, ਉਸ ਅਨੁਸਾਰ ਸਾਰੇ ਗਵਾਂਢੀਆਂ ਸਮੇਤ, ਸਾਡੇ ਘਰ ਦਾ ਵੀ ਸਾਰਾ ਸਾਮਾਨ ਫ਼ੌਜ ਨੇ ਲੁਟ ਲਿਆ ਹੈ। ਉਹ ਹੈਰਾਨ ਹੋ ਕੇ ਕਹਿਣ ਲੱਗੀ, "ਇਹ ਕਿਵੇਂ ਹੋ ਸਕਦਾ ਹੈ, ਫ਼ੌਜੀ ਤਾਂ ਰਖਸ਼ਾ ਲਈ ਹੁੰਦੇ ਹਨ।" (ਕੁਝ ਦਿਨਾਂ ਪਿੱਛੋਂ ਜਦੋਂ ਉਸ ਨੇ ਖ਼ੁਦ ਆ ਕੇ ਘਰ ਦੀ ਹਾਲਤ ਵੇਖੀ ਤਾਂ ਉਸ ਨੂੰ ਯਕੀਨ ਆਇਆ ਕਿ ਫ਼ੌਜ ਇਸ ਤਰ੍ਹਾਂ ਨਾਦਰਸ਼ਾਹੀ ਲੁਟਮਾਰ ਵੀ ਕਰ ਸਕਦੀ ਹੈ)।

ਮੇਰੀ ਪਤਨੀ ਨੇ ਦੱਸਿਆ ਕਿ ਹਿਮਾਚਲ ਵਿਚ ਜਿਥੇ ਉਹ ਪੜ੍ਹਾਉਂਦੀ ਹੈ ਅਤੇ ਲਾਗਲੇ ਇਕ ਦੋ ਪਿੰਡਾਂ ਦੇ ਫ਼ੌਜੀ ਜਵਾਨ ਸ੍ਰੀ ਦਰਬਾਰ ਸਾਹਿਬ ਉਤੇ ਫ਼ੌਜੀ ਹਮਲੇ ਦੌਰਾਨ ਮਾਰੇ ਗਏ ਹਨ। ਉਹ ਲੋਕ ਬੜੇ ਦੁਖੀ ਹਨ, ਕਿ ਸਾਡੇ ਬੰਦੇ ਆਪਣੇ ਹੀ ਦੇਸ਼ ਦੇ ਲੋਕਾਂ ਵਿਰੁੱਧ ਲੜਦੇ ਹੋਏ ਮਾਰੇ ਗਏ ਹਨ।

ਪਤਨੀ ਨੇ ਇਹ ਵੀ ਦੱਸਿਆ ਕਿ ਭਿੰਡਰਾਂਵਾਲੇ ਦੇ ਮਾਰੇ ਜਾਣ ਦੀ ਖ਼ਬਰ ਸੁਣ ਕੇ ਹਿਮਾਚਲ ਵਿਚ ਵੀ ਕਈਆਂ ਨੇ ਲੱਡੂ ਵੰਡੇ ਅਤੇ ਰਾਤ ਨੂੰ ਆਪਣੇ ਘਰਾਂ ਅੱਗੇ ਦੀਵਾਲੀ ਵਾਂਗ ਦੀਵੇ ਬਾਲੇ।

✡ ✡ ✡

## ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਦਾ ਫ਼ੈਸਲਾ

### ੧੮ ਜੂਨ. ੧੯੮੪

ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਸ. ਆਤਮਾ ਸਿੰਘ ਦੀ ਹਿਦਾਇਤ 'ਤੇ ਅੱਜ ਤੋਂ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਦਫ਼ਤਰ ਸ੍ਰੀ ਗੁਰੂ ਰਾਮਦਾਸ ਹਸਪਤਾਲ ਦੀ ਨਵੀਂ ਬਿਲਡਿੰਗ 'ਚ ਕੰਮ ਕਰਨ ਲੱਗੇ ਹਨ। ਸਟਾਫ ਪਾਸ ਨਾ ਫ਼ਰਨੀਚਰ ਹੈ, ਨਾ ਰਿਕਾਰਡ, ਨਾ ਸਟੇਸ਼ਨਰੀ। ਹਸਪਤਾਲ ਵਿਚ ਕੁਝ ਕਮਰਿਆਂ ਵਿਚ ਦਰੀਆਂ ਵਿਛਾ ਕੇ, ਮਾੜਾ ਮੋਟਾ ਕੰਮ ਕਰਨ ਲੱਗੇ ਹਨ। ਸ਼੍ਰੋਮਣੀ ਅਕਾਲੀ ਦਲ ਦਾ ਦਫ਼ਤਰ ਵੀ ਇਥੇ ਤਬਦੀਲ ਹੋ ਗਿਆ ਹੈ।

ਕਲ੍ਹ ਸ਼ਾਮੀ ਸਿੰਘ ਸਾਹਿਬਾਨ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਇਕ ਮੀਟਿੰਗ ਕਰ ਕੇ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਹੈ ਕਿ 'ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੌਜੂਦਾ ਇਮਾਰਤ ਜੋ ਫ਼ੌਜੀ ਐਕਸ਼ਨ ਨਾਲ ਢਹਿ ਗਈ ਹੈ, ਤੇ ਬਾਕੀ ਖਸਤਾ ਹੋ ਗਈ ਹੈ, ਇਸ ਲਈ ਇਸ ਨੂੰ ਨਵੇਂ ਸਿਰੇ ਤੋਂ ਉਸਾਰਿਆ ਜਾਏ। ਤਖ਼ਤ ਸਾਹਿਬ ਦਾ ਨਕਸ਼ਾ ਪਹਿਲੇ ਵਾਲਾ ਰੱਖਿਆ ਜਾਏ। ਸ੍ਰੀ ਅਕਾਲ ਤਖ਼ਤ ਦੀ ਨਵ: ਇਮਾਰਤ ਦੀ ਸੇਵਾ ਬਾਬਾ ਹਰਬੰਸ ਸਿੰਘ ਜੀ ਤੇ ਬਾਬਾ ਕਰਨੈਲ ਸਿੰਘ ਜੀ ਨੂੰ ਸੌਂਪੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੇਵਾ ਦੇ ਕਾਰਜ ਨੂੰ ਛੇਤੀ ਤੋਂ ਛੇਤੀ ਨੇਪਰੇ ਚਾੜ੍ਹਿਆ ਜਾਏ।"

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ ਉਸਾਰੀ ਜਾਂ ਮੁਰੰਮਤ ਬਾਰੇ ਕੇਂਦਰੀ ਮੰਤਰੀ ਬੂਟਾ ਸਿੰਘ ਪਿਛਲੇ ਕਈ ਦਿਨ ਤੋਂ ਅੰਮ੍ਰਿਤਸਰ ਦੇ ਚੱਕਰ ਲੱਗਾ ਰਹੇ ਸਨ। ਉਹ ਇਸ ਯਤਨ ਵਿਚ ਅੱਜ ਕਿਸੇ ਹੱਦ ਤਕ ਸਫ਼ਲ ਹੋ ਗਏ ਹਨ। ਬੂਟਾ ਸਿੰਘ ਅੱਜ ਫਿਰ ਅੰਮ੍ਰਿਤਸਰ ਆਏ ਹਨ। ਉਹ ਆਪਣੇ ਨਾਲ ਹਵਾਈ ਜਹਾਜ਼ ਵਿਚ ਦਿੱਲੀ ਦੇ ਕੁਝ ਗ੍ਰੰਥੀਆਂ ਨੂੰ ਲਿਆਏ ਹਨ। ਇਹ ਦਿਖਾਉਣ ਲਈ ਕਿ ਸ੍ਰੀ ਹਰਿਮੰਦਰ ਸਾਹਿਬ ਨੂੰ ਕੋਈ "ਨੁਕਸਾਨ" ਨਹੀਂ ਪੁਜਾ।

ਅੱਜ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਕੁਝ ਕਰਮਚਾਰੀ ਰਿਹਾ ਕੀਤੇ ਗਏ ਹਨ। ਇਨ੍ਹਾਂ ਵਿੱਚੋਂ ਕੁਝ ਰਾਗੀ ਸਿੰਘ ਅਤੇ ਸੇਵਾਦਾਰ ਸ਼ਾਮਲ ਹਨ। ਸ੍ਰੀ ਦਰਬਾਰ ਸਾਹਿਬ ਦੇ ਇਕ ਸੀਨੀਅਰ ਗ੍ਰੰਥੀ ਸਿੰਘ ਸਾਹਿਬ *ਗਿਆਨੀ ਸੋਹਨ ਸਿੰਘ ਜੀ ਵੀ ਇਨ੍ਹਾਂ ਵਿਚ ਹਨ। ਉਨ੍ਹਾਂ ਦੀ ਰਿਹਾਇਸ਼ ਸ੍ਰੀ ਦਰਬਾਰ ਸਾਹਿਬ ਦੇ ਪਿਛਲੇ ਪਾਸੇ ਸ਼੍ਰੋਮਣੀ ਕਮੇਟੀ ਦੀ ਰਿਹਾਇਸ਼ੀ ਕੁਆਟਰਾਂ ਵਿਚ ਸੀ। ਕਿਹਾ ਜਾਂਦਾ

---

* *ਗਿ: ਸੋਹਨ ਸਿੰਘ ਨੂੰ ਖਾੜਕੂਆਂ ਨੇ ਗੁਰੂ ਨਾਨਕ ਇੰਜਨੀਅਰਿੰਗ ਕਾਲਜ ਵਿਖੇ ਸ਼੍ਰੋਮਣੀ ਕਮੇਟੀ ਦੇ ਸਕੱਤਰ, ਸ: ਭਾਨ ਸਿੰਘ ਸਮੇਤ ਸ਼ਹੀਦ ਕਰ ਦਿੱਤਾ ਸੀ।*

ਹੈ ਕਿ ਕਥਿਤ ਅੱਤਵਾਦੀ ੬ ਜੂਨ ਨੂੰ ਕਰਫ਼ਿਊ ਵਿਚ ਢਿੱਲ ਹੋਣ ਸਮੇਂ ਇਥੋਂ ਨਿਕਲਣ ਸਮੇਂ ਜਾਂਦੇ ਉਨ੍ਹਾਂ ਦੇ ਘਰ ਕੁਝ ਹਥਿਆਰ ਅਤੇ ਅਸਲਾ ਸੁੱਟ ਗਏ ਸਨ ਜਿਸ ਕਾਰਨ ਫ਼ੌਜ ਨੇ ਗ੍ਰਿਫ਼ਤਾਰ ਕਰ ਲਿਆ ਅਤੇ ਬੜਾ ਹੀ ਪ੍ਰੇਸ਼ਾਨ ਕੀਤਾ। ਸ਼੍ਰੋਮਣੀ ਅਕਾਲੀ ਦਲ ਦੇ ਕਈ ਸਥਾਨਕ ਲੀਡਰ, ਚੀਫ਼ ਖਾਲਸਾ ਦੀਵਾਨ ਅਤੇ ਹੋਰ ਪਤਵੰਤੇ ਸੱਜਣ ਜ਼ਿਲ੍ਹਾ ਅਧਿਕਾਰੀਆਂ ਨੂੰ ਮਿਲ ਕੇ ਉਨ੍ਹਾਂ ਦੀ ਰਿਹਾਈ ਦੀ ਮੰਗ ਕਰ ਰਹੇ ਸਨ।

ਚੰਡੀਗੜ੍ਹ ਇਕ ਸਰਕਾਰੀ ਬੁਲਾਰੇ ਨੇ ਦੱਸਿਆ ਹੈ ਕਿ ਪਿੰਡਾਂ ਵਿਚ ਜਦੋਂ ਸੁਰੱਖਿਆ ਦਲ ਤਲਾਸ਼ੀ ਆਦਿ ਲੈ ਰਹੇ ਸਨ ਤਾਂ ਇਕ ਦਹਿਸ਼ਤ-ਪਸੰਦ ਦੌੜਨ ਲੱਗਾ ਜੋ ਪਿੱਛੋਂ ਸੁਰਖਿਆ ਫ਼ੋਰਸਾਂ ਦੀ ਗੋਲੀ ਨਾਲ ਮਾਰਿਆ ਗਿਆ। ਇਹ ਦਹਿਸ਼ਤ ਪਸੰਦ ਦਾ ਨਾਂ ਕੀ ਸੀ—ਕਿਸ ਥਾਂ ਤੇ ਸੀ ਇਹ ਕਿਵੇਂ ਪਤਾ ਲੱਗਾ ਕਿ ਇਹ ਦਹਿਸ਼ਤ ਪਸੰਦ ਹੈ, ਬਾਰੇ ਕੁਝ ਨਹੀਂ ਕਿਹਾ ਗਿਆ। ਜਿਸ ਕਿਸੇ ਵੀ ਸਿੱਖ ਨੂੰ ਪਕੜਨਾ ਹੋਵੇ, ਗੋਲੀ ਨਾਲ ਮਾਰਨਾ ਹੋਏ "ਦਹਿਸ਼ਤ-ਪਸੰਦ" ਕਹਿ ਦਿਓ, ਅਖ਼ਬਾਰਾਂ ਤੇ ਰੇਡੀਓ ਨੂੰ ਖ਼ਬਰ ਦੇ ਦਿਓ, ਕੋਈ ਨਹੀਂ ਪੁਛਦਾ। ਪਿੰਡਾਂ ਵਿਚ ਦਹਿਸ਼ਤ ਪੈਦਾ ਕਰ ਕੇ ਫ਼ੌਜੀ ਅਤੇ ਨੀਮ ਫ਼ੌਜੀ ਦਲ ਨੌਜਵਾਨ ਸਿੱਖਾਂ ਦੀਆਂ ਗ੍ਰਿਫ਼ਤਾਰੀਆਂ ਕਰ ਰਹੇ ਸਨ। ਬੇਕਸੂਰ ਅਤੇ ਆਮ ਲੋਕਾਂ ਨੂੰ ਪ੍ਰੇਸ਼ਾਨ ਕਰਕੇ ਖ਼ੁਦ ਅੱਤਵਾਦੀ ਬਣਾ ਰਹੇ ਸਨ।

ਪੰਜਾਬ ਵਿਚ ਅੱਤਵਾਦ ਪੈਦਾ ਹੋਣ ਦਾ ਵੱਡਾ ਕਾਰਨ ਇਹ ਹੈ ਕਿ ਆਮ ਸਿੱਖਾਂ ਵਿਚ ਇਹ ਭਾਵਨਾ ਆ ਗਈ ਹੈ ਕਿ ਇਸ ਦੇਸ਼ ਵਿਚ ਹਰ ਖੇਤਰ ਵਿਚ ਉਨ੍ਹਾਂ ਨਾਲ ਵਿਤਕਰਾ ਹੋ ਰਿਹਾ ਹੈ। ਇਸ ਸੂਬੇ ਵਿਚ ਬਹੁਤੀ ਵੱਸੋਂ ਸਿੱਖਾਂ ਦੀ ਹੈ, ਇਸ ਕਾਰਨ ਪੰਜਾਬ ਨਾਲ ਵਿਤਕਰਾ ਹੋ ਰਿਹਾ ਹੈ।

ਚੰਡੀਗੜ੍ਹ ਨੂੰ ਪੰਜਾਬ ਤੋਂ ਬਾਹਰ ਰੱਖਣਾ, ਹੈੱਡ ਵਰਕਸਾਂ ਉਤੇ ਕੇਂਦਰ ਦਾ ਕੰਟਰੋਲ, ਪੰਜਾਬ ਦੇ ਦਰਿਆਵਾਂ ਦਾ ਪਾਣੀ ਦੂਜੇ ਪ੍ਰਦੇਸ਼ਾਂ ਨੂੰ ਦੇਣਾ, ਇਥੇ ਕੋਈ ਭਾਰੀ ਸਨਅਤ ਨਾ ਲਗਾਉਣਾ ਆਦਿ ਆਮ ਸਿੱਖ ਇਸ ਨੂੰ ਵਿੱਤਕਰੇ ਦੀ ਕੜੀ ਹੀ ਸਮਝਦੇ ਹਨ। ਉਹ ਇਹ ਵੀ ਸਮਝਦੇ ਹਨ ਕਿ ਸਿੱਖਾਂ ਨੂੰ ਖ਼ਤਮ ਕਰਨ ਜਾਂ ਹਿੰਦੂਆਂ ਵਿਚ ਵਲੀਨ ਕਰਨ ਦੇ ਯਤਨ ਹੋ ਰਹੇ ਹਨ ਜਿਵੇਂ ਕਿ ਬੁੱਧ ਧਰਮ ਅਤੇ ਜੈਨ ਧਰਮ ਨੂੰ ਹਿੰਦੂ ਧਰਮ ਨੇ ਹੜੱਪ ਕਰ ਲਿਆ ਹੈ।

ਆਮ ਤੌਰ ਤੇ ਬਹੁਤੇ ਕਥਿਤ ਅੱਤਵਾਦੀ ਪੜ੍ਹੇ ਲਿਖੇ ਅਤੇ ਕਾਲਜਾਂ ਜਾਂ ਯੂਨੀਵਰਸਿਟੀਆਂ ਵਿਚ ਪੜ੍ਹਦੇ ਨੌਜਵਾਨ ਵਿਦਿਆਰਥੀ ਹਨ। ਪੰਜਾਬ ਵਿਚ ਇਤਨੀ ਬੇਕਾਰੀ ਹੋਣ ਕਰ ਕੇ, ਉਨ੍ਹਾਂ ਨੂੰ ਆਪਣੀ ਪੜ੍ਹਾਈ ਕਰਨ ਪਿੱਛੋਂ ਨੌਕਰੀ ਮਿਲਣ ਦੀ ਨਹੀਂ ਲਗਦੀ। ਆਪਣਾ ਭਵਿਸ਼ ਧੁੰਦਲਾ ਦਿਸਦਾ ਹੈ ਜਿਸ ਕਾਰਨ ਉਹ ਅੱਤਵਾਦ ਵਲ ਪਰੇਰੇ ਗਏ ਹਨ।

ਜੰਡਵਾਲ ਮੇਰੇ ਪਾਸ ਪਿੰਡ ਦੀ ਡਿਸਪੈਂਸਰੀ ਦਾ ਇੰਨਚਾਰਜ ਡਾਕਟਰ ਅਤੇ ਇਕ ਮਲੇਰੀਆ ਇੰਸਪੈਕਟਰ, ਜੋ ਹਿਮਾਚਲ ਦਾ ਰਹਿਣ ਵਾਲਾ ਹੈ, ਆਏ ਤੇ ਕਹਿਣ ਲੱਗੇ, "ਹੁਣ ਤਾਂ ਸਾਬਤ ਹੋ ਗਿਆ ਹੈ ਕਿ ਸ੍ਰੀ ਦਰਬਾਰ ਸਾਹਿਬ ਨੂੰ ਇਕ ਕਿਲ੍ਹਾ ਬਣਾ ਦਿੱਤਾ ਗਿਆ ਸੀ, ਇਥੋਂ ਭਾਰੀ ਮਾਤਰਾ ਵਿਚ ਹਥਿਆਰ ਮਿਲੇ ਹਨ। ਇਥੇ

ਨਿਰਦੋਸ਼ ਲੋਕਾਂ ਦੇ ਕਾਤਲ ਅਤੇ ਬੈਂਕਾਂ ਆਦਿ ਲੁੱਟਣ ਵਾਲੇ ਪਨਾਹ ਲੈਂਦੇ ਸਨ, ਇਸ ਲਈ ਸਿੱਖਾਂ ਨੂੰ ਫ਼ੌਜੀ ਕਾਰਵਾਈ ਤੋਂ ਨਾਰਾਜ਼ ਨਹੀਂ ਹੋਣਾ ਚਾਹੀਦਾ।" ਮੈਂ ਜਵਾਬ ਦਿੱਤਾ, 'ਜੇ ਸਰਕਾਰ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਪਕੜਨਾ ਹੀ ਚਾਹੁੰਦੀ ਸੀ ਤਾਂ ਹੋਰ ਵਧੇਰੇ ਸਾਧਨ ਸਨ। ਆਮ ਸਿੱਖ ਸੰਤ ਭਿੰਡਰਾਂਵਾਲੇ ਦੇ ਮਾਰੇ ਜਾਣ 'ਤੇ ਇਤਨੇ ਦੁਖੀ ਨਹੀਂ ਹਨ, ਪਰ ਸ੍ਰੀ ਦਰਬਾਰ ਸਾਹਿਬ ਉਤੇ ਫ਼ੌਜੀ ਹਮਲੇ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬਰਬਾਦੀ ਅਤੇ ਹਜ਼ਾਰਾਂ ਹੀ ਨਿਰਦੋਸ਼ ਲੋਕਾਂ, ਜਿੰਨ੍ਹਾਂ ਵਿਚ ਬੀਬੀਆਂ ਤੇ ਬੱਚੇ ਵੀ ਸ਼ਾਮਲ ਹਨ, ਦੇ ਕਤਲੇਆਮ ਤੋਂ ਬਹੁਤ ਹੀ ਦੁੱਖੀ ਹਨ। ਅੰਗਰੇਜ਼ਾਂ ਨੇ ਪੰਜਾਬ ਤੇ ਲਗਭਗ ੧੦੦ ਸਾਲ ਰਾਜ ਕੀਤਾ, ਪਰ ਕਿਸੇ ਵੀ ਗੁਰਦੁਆਰੇ ਦੀ ਬੇਅਦਬੀ ਨਹੀਂ ਕੀਤੀ। ਭਾਵੇਂ ਉਹ ਮਹੰਤਾਂ ਦੀ ਮਦਦ ਕਰਦੇ ਰਹੇ ਅਤੇ ਕੋਸ਼ਿਸ਼ ਕਰਦੇ ਰਹੇ ਕਿ ਉਨ੍ਹਾਂ ਦੇ ਜੀ-ਹਜ਼ੂਰੀਏ ਗੁਰਦੁਆਰਿਆਂ ਦੇ ਪ੍ਰਬੰਧਕ ਰਹਿਣ। ਅੰਮ੍ਰਿਤਸਰ ਜਦੋਂ ਵੀ ਕੋਈ ਅੰਗਰੇਜ਼ ਡਿਪਟੀ ਕਮਿਸ਼ਨਰ ਦੀ ਨਿਯੁਕਤੀ ਹੁੰਦੀ ਸੀ, ਉਸ ਨੂੰ ਇਹ ਕਿਹਾ ਜਾਂਦਾ ਸੀ ਕਿ ਉਹ ਸ੍ਰੀ ਦਰਬਾਰ ਸਾਹਿਬ ਨੂੰ ਆਪਣਾ ਇਲਾਕਾ ਨਾ ਸਮਝੇ, ਇਸ ਪਾਵਨ ਅਸਥਾਨ ਲਈ ਆਪਣੇ ਆਪ ਨੂੰ ਹਾਕਮ ਨਾ ਸਮਝੇ ਸਗੋਂ ਇਕ ਸਫ਼ੀਰ ਸਮਝੇ। ਇਸ ਗੱਲ ਦਾ ਪ੍ਰਗਟਾਵਾ ਇਕ ਡਿਪਟੀ ਕਮਿਸ਼ਨਰ ਮਿਸਟਰ ਮੂਨ ਨੇ ਆਪਣੀ ਸਵੈ-ਜੀਵਨੀ ਵਿਚ ਕੀਤਾ ਹੈ। ਸਰਕਾਰ ਨੇ ੨੨੨ ਵਰ੍ਹੇ ਪਿੱਛੋਂ ਇਸ ਪਾਵਨ ਅਸਥਾਨ ਤੇ ਫ਼ੌਜੀ ਹਮਲਾ ਕਰ ਕੇ ਹਰ ਸਿੱਖ ਦਾ ਹਿਰਦਾ ਛੱਲਣੀ ਛੱਲਣੀ ਕਰ ਦਿੱਤਾ ਹੈ। ਸਿੱਖ ਆਪਣਾ ਘਰ ਤਾਂ ਜਲਦਾ ਦੇਖ ਸਕਦੇ ਹਨ, ਪਰ ਗੁਰਦੁਆਰੇ ਨਹੀਂ। ਫਿਰ ਸ੍ਰੀ ਦਰਬਾਰ ਸਾਹਿਬ ਤਾਂ ਉਨ੍ਹਾਂ ਦੀ ਭਗਤੀ ਤੇ ਸ਼ਕਤੀ ਦਾ ਕੇਂਦਰ ਹੈ।"

✡ ✡ ✡

# ਬੂਟਾ ਸਿੰਘ ਮੁੱਕਰ ਗਏ

## ੧੯ ਜੂਨ, ੧੯੮੪

ਪਰਸੋਂ ਸਿੰਘ ਸਾਹਿਬਾਨ ਨੇ ਸਰਬ-ਸੰਮਤੀ ਨਾਲ ਇਕ ਮਤਾ ਪਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਦੀ ਕਾਰ-ਸੇਵਾ ਬਾਬਾ ਹਰਬੰਸ ਸਿੰਘ ਜੀ ਦਿੱਲੀ ਨੂੰ ਸੌਂਪੀ ਸੀ। ਬਾਬਾ ਜੀ ਨੇ ਅੱਜ ਸਿੰਘ ਸਾਹਿਬਾਨ ਦੇ ਨਾਮ ਇਕ ਪੱਤਰ ਭੇਜਿਆ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਉਹ ਕਾਰ-ਸੇਵਾ ਬਾਬਾ ਖੜਕ ਸਿੰਘ ਜੀ ਦੇ ਸਹਿਯੋਗ ਨਾਲ ਹੀ ਕਰ ਸਕਣਗੇ। "ਇਸ ਨਾਲ ਕੰਮ ਜਲਦੀ ਅਤੇ ਚੰਗਾ ਹੋਏਗਾ।" ਉਨ੍ਹਾਂ ਇਹ ਵੀ ਸ਼ਰਤ ਰੱਖੀ ਹੈ ਕਿ ਪਹਿਲੋਂ ਫ਼ੌਜ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਵਾਪਸ ਬੁਲਾਇਆ ਜਾਏ ਕਿਉਂ ਜੋ ਕਾਰ ਸੇਵਾ ਦਾ ਆਰੰਭ ਹੋਣਾ ਸੁਣ ਕੇ ਸੰਗਤਾਂ ਵਹੀਰਾਂ ਪਾਉਣਗੀਆਂ।"

ਕੇਂਦਰੀ ਮੰਤਰੀ ਸ੍ਰੀ ਬੂਟਾ ਸਿੰਘ ਅੱਜ ਫਿਰ ਅੰਮ੍ਰਿਤਸਰ ਆਏ ਹਨ। ਸਰਕਟ ਹਾਊਸ 'ਚ ਪੱਤਰਕਾਰਾਂ ਨਾਲ ਗੱਲ ਕਰਦਿਆਂ ਉਨ੍ਹਾਂ ਕਿਹਾ "ਸਿੰਘ ਸਾਹਿਬਾਨ ਦੀ ਇੱਛਾ ਅਨੁਸਾਰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚੋਂ ਛੇਤੀ ਹੀ ਫ਼ੌਜ ਵਾਪਸ ਬੁਲਾ ਲਈ ਜਾਏਗੀ।" ਉਨ੍ਹਾਂ ਪ੍ਰਧਾਨ ਮੰਤਰੀ ਨਾਲ ਇਸ ਸਬੰਧੀ ਗੱਲ ਕੀਤੀ ਹੈ ਪਰ ਸ਼ਾਮੀਂ ਦਿੱਲੀ ਜਾਂਦਿਆਂ ਹੀ ਜਦੋਂ ਪ੍ਰਧਾਨ ਮੰਤਰੀ ਦੀ ਘੁਰਕੀ ਪਈ ਉਹ ਇਸ ਗੱਲ ਤੋਂ ਮੁਕਰ ਗਏ ਕਿ ਉਨ੍ਹਾਂ ਨੇ ਅੰਮ੍ਰਿਤਸਰ ਕੋਈ ਅਜਿਹਾ ਬਿਆਨ ਦਿੱਤਾ ਸੀ ਕਿ "ਕੰਪਲੈਕਸ ਵਿੱਚੋਂ ਛੇਤੀ ਹੀ ਫ਼ੌਜ ਵਾਪਸ ਬੁਲਾ ਲਈ ਜਾਏਗੀ।"

ਸਥਾਨਿਕ ਪੱਤਰਕਾਰਾਂ ਨੇ ਅੱਜ ਬੂਟਾ ਸਿੰਘ ਪਾਸ ਸਖ਼ਤ ਪ੍ਰੋਟੈਸਟ ਕੀਤਾ ਕਿ ਬਾਹਰੋਂ ਤਾਂ ਪ੍ਰੈਸ ਨੂੰ ਹਵਾਈ ਜਹਾਜ਼ਾਂ ਰਾਹੀਂ ਸ੍ਰੀ ਦਰਬਾਰ ਸਾਹਿਬ ਲਿਆਂਦਾ ਜਾ ਰਿਹਾ ਹੈ, ਪਰ ਸਾਨੂੰ ਹਾਲੇ ਤੱਕ ਲਾਗੇ ਵੀ ਨਹੀਂ ਫੜਕਣ ਦਿੱਤਾ। ਬੂਟਾ ਸਿੰਘ ਨੇ ਕਿਹਾ ਕਿ ਉਹ ਸੂਚਨਾ ਅਤੇ ਪ੍ਰਸਾਰਨ ਮੰਤਰੀ ਸ੍ਰੀ ਹਰਿਕਿਸ਼ਨ ਲਾਲ ਭਗਤ ਨੂੰ ਇਹ ਰੋਸ ਪਹੁੰਚਾ ਦੇਣਗੇ। ਉਨ੍ਹਾਂ ਨਾਲ ਅੱਜ ਰਾਸ਼ਟਰਪਤੀ ਦੇ ਪ੍ਰੈਸ ਸਕੱਤਰ ਤ੍ਰਿਲੋਚਨ ਸਿੰਘ ਵੀ ਆਏ ਸਨ।

ਫ਼ੌਜ ਦੇ ਮੁਖੀ ਜਨਰਲ ਏ. ਐਸ. ਵੈਦਯ* ਅੱਜ ਸ੍ਰੀ ਦਰਬਾਰ ਸਾਹਿਬ ਦੇ 'ਦਰਸ਼ਨ' ਕਰਨ ਆਏ ਹਨ। ਉਹ ਇਥੇ ਅਤੇ ਜਲੰਧਰ ਦੇ ਮਿਲਟਰੀ ਹਸਪਤਾਲ ਵਿਚ 'ਓਪਰੇਸ਼ਨ ਬਲਿਊ ਸਟਾਰ' ਦੌਰਾਨ ਜ਼ਖ਼ਮੀ ਹੋਣ ਵਾਲੇ ਫ਼ੌਜੀਆਂ ਨੂੰ ਵੇਖਣ ਵੀ ਗਏ ਹਨ।

---

* *ਅਗਸਤ ੧੯੮੬ ਵਿਚ ਜਨਰਲ ਵੈਦਯ ਦੀ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਨੇ ਪੂਨਾ ਵਿਖੇ ਹੱਤਿਆ ਕਰ ਦਿੱਤੀ। ਉਨ੍ਹਾਂ ਦੋਨਾਂ ਨੂੰ ਇਸ ਕੇਸ ਵਿਚ ੯ ਅਕਤੂਬਰ ੧੯੯੨ ਨੂੰ ਫਾਂਸੀ ਦਿੱਤੀ ਗਈ।*

ਦਿੱਲੀ ਤੋਂ ਅਟਾਰੀ ਲਈ ਅੱਜ ਤੋਂ ਵਿਸ਼ੇਸ਼ ਗੱਡੀ ਚੱਲੀ ਹੈ ਤਾਂ ਜੋ ਭਾਰਤ ਵਿਚ ਰੁਕੇ ਪਾਕਿਸਤਾਨੀ ਆਪਣੇ ਦੇਸ਼ ਪਰਤ ਸਕਣ।

ਭਾਰਤ ਸਰਕਾਰ ਨੇ ੧੯ ਮਾਰਚ ਨੂੰ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਤੇ ਪਾਬੰਦੀ ਲੱਗਾ ਦਿੱਤੀ ਸੀ ਜਿਸ 'ਤੇ ਇਸ ਜਥੇਬੰਦੀ ਨੇ ਧਮਕੀ ਦਿੱਤੀ ਸੀ ਕਿ ਜਦੋਂ ਤੱਕ ਪਾਬੰਦੀ ਨਹੀਂ ਚੁੱਕੀ ਜਾਂਦੀ ਉਹ ਪੰਜਾਬ ਵਿਚ ਯੂਨੀਵਰਸਿਟੀਆਂ ਦੇ ਇਮਤਿਹਾਨ ਨਹੀਂ ਹੋਣ ਦੇਵੇਗੀ। ਸਰਕਾਰ ਨੇ ਅਪ੍ਰੈਲ ਵਿਚ ਇਹ ਸਲਾਨਾ ਇਮਤਿਹਾਨ ਕਰਾਣ ਦਾ ਯਤਨ ਕੀਤਾ ਸੀ ਪਰ ਸਫ਼ਲ ਨਾ ਹੋ ਸਕੀ। ਹੁਣ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਫ਼ੌਜ ਦੇ ਸਾਏ ਹੇਠ ਜੁਲਾਈ ਦੇ ਤੀਜੇ ਹਫ਼ਤੇ ਇਹ ਇਮਤਿਹਾਨ ਕਰਾਏ ਜਾਣਗੇ।

ਸਰਕਾਰ ਨੇ ਅੱਜ ਤੋਂ ਵੱਖ-ਵੱਖ ਜ਼ਿਲ੍ਹਿਆਂ ਤੋਂ ਵਿਸ਼ੇਸ਼ ਬੱਸਾਂ ਰਾਹੀਂ ਸੰਗਤਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਾਉਣੇ ਸ਼ੁਰੂ ਕੀਤੇ। ਹਰ ਰੋਜ਼ ਵਾਰੀ ਵਾਰੀ ਇਕ ਜਾਂ ਦੋ ਜ਼ਿਲ੍ਹਿਆਂ ਤੋਂ ਦੋ ਵਿਸ਼ੇਸ਼ ਬੱਸਾਂ ਕਾਂਗਰਸੀਆਂ ਦੀ ਸਿਫ਼ਾਰਸ਼ ਨਾਲ, ਅੰਮ੍ਰਿਤਸਰ ਲਿਆ ਕੇ "ਦਰਸ਼ਨ" ਕਰਾਏ ਜਾਣ ਲੱਗੇ ਹਨ। ਅੱਜ ਪਹਿਲੇ ਦਿਨ ੧੨੦ ਦੇ ਕਰੀਬ ਲੋਕਾਂ ਨੂੰ ਅੰਮ੍ਰਿਤਸਰ ਲਿਆ ਕੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਾਏ ਗਏ।

ਕਥਿਤ ਅੱਤਵਾਦੀਆਂ ਵੱਲੋਂ ਕੰਪਲੈਕਸ ਵਿਚ ਹਥਿਆਰ ਅਤੇ ਅਸਲੇ ਦਾ ਭੰਡਾਰ ਜਮ੍ਹਾਂ ਕਰਵਾਉਣ ਸਬੰਧੀ ਸਰਕਾਰ ਨੇ ਅੱਜ ਸੀ. ਬੀ. ਆਈ. ਦੀ ਡਿਊਟੀ ਲਗਾਈ ਹੈ।

ਮੈਂ ਜੰਡਵਾਲ ਤੋਂ ਅੰਮ੍ਰਿਤਸਰ ਵਾਪਸ ਆਇਆ ਹਾਂ। ਸਫ਼ਰ ਵਿਚ ਉਹੋ ਹਾਲ ਹੋਇਆ, ਜੋ ਪਰਸੋਂ ਹੋਇਆ ਸੀ। ਉਸ ਦਿਨ ਅੰਮ੍ਰਿਤਸਰ ਤੋਂ ਪਠਾਨਕੋਟ ਨੂੰ ਸਿੱਧੀ ਬੱਸ ਮਿਲ ਗਈ ਸੀ, ਪਰ ਅੱਜ ਪਠਾਨਕੋਟ ਤੋਂ ਬਹੁਤੀਆਂ ਬੱਸਾਂ ਬਟਾਲੇ ਤੱਕ ਹੀ ਚੱਲ ਰਹੀਆਂ ਸਨ। ਮੈਂ ਸਾਰਾ ਰਸਤਾ ਖੜੋ ਕੇ ਹੀ ਆਇਆ। ਧਾਰੀਵਾਲ ਇਤਨੀ ਭੀੜ ਹੋ ਗਈ ਸੀ ਕਿ ਖੜੋਣਾ ਵੀ ਔਖਾ ਹੋ ਗਿਆ ਸੀ ਅਤੇ ਸਾਹ ਘੁਟਣ ਲੱਗਾ। ਮੈਂ ਇਥੇ ਉਤਰ ਗਿਆ ਤੇ ਕਾਫ਼ੀ ਸਮੇਂ ਪਿੱਛੋਂ ਹੋਰ ਬੱਸ ਮਿਲੀ। ਬਟਾਲੇ ਆ ਕੇ ਫਿਰ ਬੁਰਾ ਹਾਲ ਸੀ। ਇਥੋਂ ਬੜੀ ਮੁਸ਼ਕਲ ਨਾਲ ਬੱਸ ਮਿਲੀ। ਪਹਿਲਾਂ ਵਾਂਗ ਹੀ ਫ਼ੌਜੀ ਅਤੇ ਨੀਮ ਫ਼ੌਜੀ ਫੋਰਸਾਂ ਸਾਰੇ ਮੁਸਾਫਿਰਾਂ ਨੂੰ ਥਾਂ-ਥਾਂ ਉਤਾਰ ਕੇ ਸਾਰੇ ਸਾਮਾਨ ਦੀ ਤਲਾਸ਼ੀ ਲੈਂਦੀਆਂ ਰਹੀਆਂ।

ਅੰਮ੍ਰਿਤਸਰ ਜ਼ਿੰਦਗੀ ਕੁਝ ਸਾਧਾਰਨ ਹੋਣ ਲੱਗੀ ਹੈ ਪਰ ਸੰਗਤਾਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਲਈ ਤਰਸ ਰਹੀਆਂ ਹਨ, ਢਹਿ ਢੇਰੀ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵੇਖਣ ਲਈ ਉਤਸਕ ਹਨ।

✡ ✡ ✡

# ਅਜਾਇਬ ਘਰ ਨੂੰ ਹੋਇਆ ਨੁਕਸਾਨ

**੨੦ ਜੂਨ. ੧੯੮੪**

ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਸ. ਆਤਮਾ ਸਿੰਘ ਅੱਜ ਅੰਮ੍ਰਿਤਸਰ ਆਏ ਹਨ। ਉਹ ਕੰਪਲੈਕਸ ਗਏ। ਪਤਾ ਲੱਗਾ ਹੈ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬਰਬਾਦੀ ਅਤੇ ਚਾਰੇ ਪਾਸੇ ਫ਼ੌਜ ਵੱਲੋਂ ਤੋਪਾਂ ਅਤੇ ਬੰਬਾਂ ਨਾਲ ਬਾਕੀ ਸਾਰੀਆਂ ਇਮਾਰਤਾਂ ਦਾ ਕੀਤਾ ਬੁਰਾ ਹਾਲ ਵੇਖ ਕੇ ਰੋ ਪਏ ਸਨ।

ਸ. ਆਤਮਾ ਸਿੰਘ ਨੇ ਪਿੱਛੋਂ ਸਿੰਘ ਸਾਹਿਬਾਨ ਨਾਲ ਵੀ ਮੁਲਾਕਾਤ ਕੀਤੀ। ਇਸ ਅਤਿ ਨਾਜ਼ੁਕ ਸਮੇਂ ਸੰਤ ਲੌਂਗੋਵਾਲ ਅਤੇ ਬਾਕੀ ਸੀਨੀਅਰ ਅਕਾਲੀ ਲੀਡਰਾਂ ਦੀ ਗ਼ੈਰ-ਹਾਜ਼ਰੀ ਵਿਚ ਸਿੱਖ-ਪੰਥ ਦੀ ਅਗਵਾਈ ਕਰਨ ਲਈ ਬੇਨਤੀ ਕੀਤੀ। ਉਨ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵ-ਉਸਾਰੀ ਅਤੇ ਸਿੱਖ ਇੰਜੀਨੀਅਰਾਂ ਦਾ ਸਹਿਯੋਗ ਲੈਣ ਬਾਰੇ ਮਸ਼ਵਰਾ ਕੀਤਾ ਹੈ।

ਚੰਡੀਗੜ੍ਹ ਵਿਖੇ ਮੇਜਰ ਜਨਰਲ ਆਰ. ਕੇ. ਗੌੜ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਦੱਸਿਆ ਕਿ ਫ਼ੌਜੀ ਕਾਰਵਾਈ ਸਮੇਂ ੪ ਅਫ਼ਸਰਾਂ ਅਤੇ ੪ ਜੇ. ਓ. ਸੀ. ਸਮੇਤ ੯੨ ਫ਼ੌਜੀ ਜਵਾਨ ਮਾਰੇ ਗਏ ਹਨ ਅਤੇ ੨੮੭ ਜ਼ਖ਼ਮੀ ਹੋਏ ਹਨ (ਪਿੱਛੋਂ ਲੱਗਾ ਕਿ ਇਨ੍ਹਾਂ ਦੀ ਗਿਣਤੀ ਬਹੁਤ ਵੱਧ ਹੈ)। ਸ੍ਰੀ ਰਾਜੀਵ ਗਾਂਧੀ ਨੇ ਨਾਗਪੁਰ ਵਿਖੇ ਕਾਂਗਰਸ ਦੇ ਇਕ ਸਮਾਗਮ 'ਤੇ ਕਿਹਾ ਸੀ ਕਿ ੭੦੦ ਜਵਾਨ ਮਾਰੇ ਗਏ ਹਨ)। ਉਨ੍ਹਾਂ ਕਿਹਾ ਕਿ ਹੁਣ ਤੱਕ ਪੰਜਾਬ ਵਿੱਚੋਂ ੨੪੦੦ ਦਹਿਸ਼ਤ ਪਸੰਦ ਪਕੜੇ ਗਏ ਹਨ। ਸ਼੍ਰੋਮਣੀ ਕਮੇਟੀ ਦੇ ਕੁਝ ਕਰਮਚਾਰੀ ਰਿਹਾ ਕੀਤੇ ਗਏ ਹਨ।

ਪਤਾ ਲੱਗਾ ਹੈ ਕਿ ਨਾਰਵੇ ਵਿਚ ਭਾਰਤੀ ਸਫਾਰਤਖ਼ਾਨੇ ਵਿਚ ਇਕ ਉੱਚੇ ਅਹੁਦੇ ਤੇ ਕੰਮ ਕਰਦੇ ਸ. ਹਰਿੰਦਰ ਸਿੰਘ ਖਾਲਸਾ* ਨੇ ਫ਼ੌਜੀ ਹਮਲੇ ਦੇ ਵਿਰੁੱਧ ਰੋਸ ਵਜੋਂ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ ਹੈ ਅਤੇ ਪਰਿਵਾਰ ਸਮੇਤ ਨਾਰਵੇ ਵਿਚ ਰਾਜਸੀ ਸ਼ਰਨ ਮੰਗੀ ਹੈ।

ਉਧਰ ਆਪਣੇ ਨਿਵਾਸ ਅਸਥਾਨ 'ਤੇ ਸ਼ਹਿਰੀਆਂ ਦੇ ਮਿਲਣ ਆਏ ਇਕ ਡੈਲੀਗੇਸ਼ਨ ਨੂੰ ਸੰਬੋਧਨ ਕਰਦਿਆਂ, ਸ੍ਰੀਮਤੀ ਗਾਂਧੀ ਨੇ ਦਾਅਵਾ ਕੀਤਾ ਹੈ ਕਿ "ਫ਼ੌਜੀ ਕਾਰਵਾਈ ਕਰਕੇ ਸਰਕਾਰ ਨੇ ਦੇਸ਼ ਨੂੰ ਅੱਗ ਦੇ ਦਹਾਨੇ ਵਿਚ ਜਾਣ ਤੋਂ ਬਚਾ ਲਿਆ ਹੈ। ਅੱਤਵਾਦੀ ਮਾਸੂਮ ਲੋਕਾਂ ਦਾ ਕਤਲੇਆਮ ਕਰਕੇ ਕੇਵਲ ਪੰਜਾਬ ਵਿਚ ਫ਼ਿਰਕੂ ਭਾਂਬੜ ਹੀ ਨਹੀਂ ਬਾਲਣਾ ਚਾਹੁੰਦੇ ਸਨ, ਸਗੋਂ ਵਿਦੇਸ਼ੀ ਤਾਕਤਾਂ ਦੀ ਸ਼ਹਿ ਤੇ ਪੰਜਾਬ

---

* *ਸ. ਖਾਲਸਾ ੯ ਅਕਤੂਬਰ ੧੯੯੧ ਨੂੰ ਸ਼੍ਰੋਮਣੀ ਕਮੇਟੀ ਦੇ ਸਕੱਤਰ ਨਿਯੁਕਤ ਕੀਤੇ ਗਏ। ੧੯੯੬ ਦੀਆ ਲੋਕ ਸਭਾ ਚੋਣਾਂ ਸਮੇਂ ਉਹ ਬਠਿੰਡਾ ਤੋਂ ਐਮ. ਪੀ. ਚੁਣੇ ਗਏ।*

ਨੂੰ ਦੇਸ਼ ਤੋਂ ਵੱਖ ਕਰ ਕੇ ਖਾਲਿਸਤਾਨ ਬਨਾਉਣ ਦੇ ਯਤਨ ਕਰ ਰਹੇ ਸਨ।"

ਇਕ ਸਰਕਾਰੀ ਬੁਲਾਰੇ ਨੇ ਕਿਹਾ ਹੈ ਪੰਜਾਬ ਵਿਚ ਗੜਬੜ ਕਾਰਨ ਜੰਮੂ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਵਿਚ ਆਉਣ ਵਾਲੇ ਟੂਰਿਸਟਾਂ ਤੇ ਬਹੁਤ ਹੀ ਭੈੜਾ ਅਸਰ ਪਿਆ ਹੈ। ਇਨ੍ਹਾਂ ਦੋਨਾਂ ਪਰਦੇਸ਼ਾਂ ਦੀ ਸ਼ਾਹ-ਰਗ ਤਾਂ ਪੰਜਾਬ ਨਾਲ ਹੀ ਜੁੜੀ ਹੋਈ ਹੈ।

ਦਿੱਲੀ ਦੀ ਤਿਹਾੜ ਜੇਲ੍ਹ ਵਿਚ ਬੰਦ ਅਕਾਲੀ ਲੀਡਰਾਂ ਨੇ ਬਾਬਾ ਹਰਬੰਸ ਸਿੰਘ ਜੀ ਨੂੰ ਅਪੀਲ ਕੀਤੀ ਹੈ ਕਿ ਜਿੰਨਾ ਚਿਰ ਕੰਪਲੈਕਸ ਵਿੱਚੋਂ ਫ਼ੌਜ ਵਾਪਸ ਨਹੀਂ ਬੁਲਾਈ ਜਾਂਦੀ ਅਤੇ ਸਾਰੇ ਅਕਾਲੀ ਲੀਡਰਾਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ, ਉਤਨਾ ਚਿਰ ਕਾਰ ਸੇਵਾ ਸ਼ੁਰੂ ਨਾ ਕੀਤੀ ਜਾਵੇ, ਉਨ੍ਹਾਂ ਕਿਹਾ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ੨-੩ ਵਾਰੀ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕੀਤਾ ਸੀ, ਤਾਂ ਪਿੱਛੋਂ ਉਸ ਨੇ ਵੀ ਫ਼ੌਜ ਸ੍ਰੀ ਦਰਬਾਰ ਸਾਹਿਬ ਅੰਦਰ ਨਹੀਂ ਰੱਖੀ ਸੀ, ਪਰ ਕਾਂਗਰਸ ਨੇ ਪੂਰੀ ਤਰ੍ਹਾਂ ਫ਼ੌਜ ਦਾ ਕਬਜ਼ਾ ਕੰਪਲੈਕਸ ਉਤੇ ਜਮਾ ਦਿੱਤਾ ਹੈ।

ਕਰਫ਼ਿਊ ਵਿਚ ਢਿੱਲ ਹੁਣ ਹੋਰ ਵਧਾਈ ਗਈ ਹੈ। ਹੁਣ ਕੇਵਲ ਰਾਤ ਨੂੰ ੧੦ ਵਜੇ ਤੋਂ ਸਵੇਰੇ ੫ ਵਜੇ ਤੱਕ ਹੀ ਕਰਫ਼ਿਊ ਲਗੇਗਾ। ਸਵੇਰੇ ੬ ਤੋਂ ਸ਼ਾਮ ਦੇ ੬ ਵਜੇ ਤਕ ਨਗਰ ਪਾਲਕਾ ਦੀ ਸੀਮਾ ਅੰਦਰ ਸਕੂਟਰ ਚਲਾਉਣ ਦੀ ਖੁਲ੍ਹ ਹੈ, ਪਰ ਦੋਹਰੀ ਮਰਦ ਸਵਾਰੀ 'ਤੇ ਪਾਬੰਦੀ ਹਾਲੇ ਤੱਕ ਕਾਇਮ ਹੈ।

ਅੱਜ ਕੋਤਵਾਲੀ ਬੈਠਿਆਂ ਕੇਂਦਰੀ ਸਿੱਖ ਅਜਾਇਬ ਘਰ ਦੇ ਕਿਊਰੇਟਰ ਸ. ਹਰਜੀਤ ਸਿੰਘ, ਨੌਜਵਾਨ ਆਰਟਿਸਟ ਸ. ਅਮਲੋਕ ਸਿੰਘ ਅਤੇ ਕਈ ਹੋਰ ਕਰਮਚਾਰੀ ਮਿਲੇ। ਉਹ ਅਜਾਇਬ ਘਰ ਦਾ ਚਾਰਜ ਲੈਣ ਲਈ ਪਿਛਲੇ ਕਈ ਦਿਨਾਂ ਤੋਂ ਸ੍ਰੀ ਦਰਬਾਰ ਸਾਹਿਬ ਜਾ ਰਹੇ ਹਨ। ਸਰਕਾਰ ਨੇ ਇਸ ਸਬੰਧੀ ਕਈ ਅਫ਼ਸਰਾਂ ਤੇ ਅਧਾਰਿਤ ਇਕ ਕਮੇਟੀ ਵੀ ਬਣਾਈ ਹੈ। ਉਨ੍ਹਾਂ ਦੱਸਿਆ ਹੈ ਕਿ ਅਜਾਇਬ ਘਰ ਦੀਆਂ ਅੰਦਰਲੀਆਂ ਦੀਵਾਰਾਂ 'ਤੇ ਵੀ ਅਨੇਕਾਂ ਗੋਲੀਆਂ ਲੱਗੀਆਂ ਹਨ ਅਤੇ ਪਹਿਲੇ ਦਿਨ ਜਦੋਂ ਉਹ ਅੰਦਰ ਗਏ, ਤਾਂ ਬਹੁਤੀਆਂ ਤਸਵੀਰਾਂ (ਪੇਂਟਿੰਗ) ਹੇਠਾਂ ਫਰਸ਼ ਤੇ ਸੁੱਟੀਆਂ ਹੋਈਆਂ ਸਨ। ਸ. ਅਮਲੋਕ ਸਿੰਘ ਨੇ ਦੱਸਿਆ ਕਿ ੧੦੩ ਤਸਵੀਰਾਂ ਜਿਨ੍ਹਾਂ ਵਿਚ ਗੋਲੀਆਂ ਲਗਣ ਕਾਰਨ ਕਾਫ਼ੀ ਨੁਕਸਾਨ ਹੋ ਗਿਆ ਸੀ, ਉਹ ਫ਼ੌਜ ਲੈ ਗਈ ਹੈ। ਅਨੇਕਾਂ ਇਤਿਹਾਸਕ ਤਸਵੀਰਾਂ ਜਿਨ੍ਹਾਂ ਵਿਚ ਸ. ਸੋਭਾ ਸਿੰਘ ਚਿੱਤਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਨੀਂਹ ਰੱਖਣ ਵਾਲੇ ਸਾਈਂ ਮੀਆਂ ਮੀਰ, ਸ: ਕਿਰਪਾਲ ਸਿੰਘ ਵੱਲੋਂ ਚਮਕੌਰ ਸਾਹਿਬ ਦੇ ਸਾਕੇ ਅਤੇ ਭਾਈ ਬਚਿੱਤਰ ਸਿੰਘ ਦੀ ਹਾਥੀ ਨਾਲ ਲੜਾਈ ਬਾਰੇ ਸਨ, ਵਿਚ ਗੋਲੀਆਂ ਲੱਗੀਆਂ ਹਨ, ਇਹ ਅਸੀਂ ਇਥੇ "ਪੈਚ ਵਰਕ" ਨਾਲ ਠੀਕ ਕਰ ਲਵਾਂਗੇ। ਸ. ਕਿਰਪਾਲ ਸਿੰਘ ਦਾ ਇਕ ਹੋਰ ਚਿੱਤਰ—ਜਿਸ ਵਿਚ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਵੇਲੇ ਲਕੀਰ ਖਿਚ ਕੇ ਆਪਣੇ ਸਾਥੀ ਸਿੰਘਾਂ ਨੂੰ ਵੰਗਾਰਦੇ ਹੋਏ ਵਿਖਇਆ ਗਿਆ ਹੈ, ਗੁੰਮ ਹੈ। ਪਾਕਿਸਤਾਨ ਤੋਂ ਦੋ ਕੁ ਸਾਲ ਪਹਿਲਾਂ ਪ੍ਰਸਿੱਧ ਗਾਇਕਾ ਮਲਕਾ ਪੁਖਰਾਜ ਅਤੇ ਉਨ੍ਹਾਂ ਦੀ ਸਪੁੱਤਰੀ ਤਾਹਿਰਾ ਆਏ ਸਨ, ਅਤੇ ਉਨ੍ਹਾਂ ਨੇ ਕਪੜੇ ਉਤੇ ਹੱਥ ਨਾਲ ਕਢਾਈ ਕਰਕੇ ਸ੍ਰੀ

ਵੀ ਕੁਝ ਨਹੀਂ ਕਿਹਾ ਜਾ ਸਕਦਾ ਜਦੋਂ ਕਿ ਸਰਕਾਰੀ ਮਾਧਿਅਮ ਲਗਾਤਾਰ ਉਨ੍ਹਾਂ ਵਿਰੁੱਧ ਜ਼ਹਿਰੀਲਾ ਪ੍ਰਾਪੇਗੰਡਾ ਕਰ ਰਿਹਾ ਹੈ, ਕੋਈ ਕੁਝ ਕਹਿਣ ਜਾਂ ਲਿਖਣ ਦੀ ਜੁਰੱਅਤ ਕਰਦਾ ਹੈ, ਜੇਲ੍ਹ ਅੰਦਰ ਡੱਕ ਦਿੱਤਾ ਜਾਂਦਾ ਹੈ।

ਇਸ ਬਿਪਤਾ ਦੀ ਘੜੀ ਵੀ ਪੰਜ ਸਿੰਘ ਸਾਹਿਬਾਨ ਨੇ ਆਪਣਾ ਰੋਸ ਪ੍ਰਗਟ ਕਰਨ ਲਈ ਗੁਰਬਾਣੀ ਦਾ ਹੀ ਸਹਾਰਾ ਲਿਆ ਹੈ। ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਨੇ ਹਜ਼ੂਰੀ ਰਾਗੀਆਂ ਨੂੰ ਸਲਾਹ ਦਿੱਤੀ ਹੈ ਕਿ ਜ਼ਾਲਮ ਬਾਬਰ ਦੇ ਭਾਰਤ ਉਤੇ ਹਮਲੇ ਸਮੇਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਏਮਨਾਬਾਦ ਵਿਖੇ ਜੋ ਗੁਰਬਾਣੀ ਉਚਾਰਣ ਕੀਤੀ ਸੀ ਅਤੇ ਜੋ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਦਾ ਸ਼ਬਦ ਕੀਰਤਨ ਕੀਤਾ ਜਾਏ ਕਿਉਂਕਿ ਸਾਡੀਆਂ ਫ਼ੌਜਾਂ ਨੇ ਵੀ ਏਸੇ ਤਰ੍ਹਾਂ ਜ਼ੁਲਮ ਕੀਤੇ ਹਨ, ਜਿਵੇਂ ਬਾਬਰ ਦੀਆਂ ਫ਼ੌਜਾਂ ਨੇ ਭਾਰਤੀਆਂ 'ਤੇ ਕੀਤੇ ਸਨ। ਇਨ੍ਹਾਂ ਸ਼ਬਦਾਂ ਵਿਚ ਇਹ ਸ਼ਾਮਲ ਹਨ : 'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥' 'ਰਾਜੇ ਸੀਹ ਮੁਕਦਮ ਕੁਤੇ ॥' ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥" ਇਸ ਤੋਂ ਬਿਨਾਂ ਭਾਈ ਗੁਰਦਾਸ ਜੀ ਦੇ "ਕੁਤਾ ਰਾਜਿ ਬਹਾਲੀਐ, ਫਿਰਿ ਚਕੀ ਚਟੈ" ਦਾ ਵੀ ਗਾਇਣ ਕੀਤਾ ਜਾਏ।

੧੫ ਜੂਨ ਤਕ ਸਵੇਰੇ, ਜਦੋਂ ਆਕਾਸ਼ਬਾਣੀ ਤੋਂ ਸ਼ਬਦ ਕੀਰਤਨ ਦਾ ਪ੍ਰੋਗਰਾਮ ਰੀਲੇਅ ਹੁੰਦਾ ਹੈ, ਭਾਈ ਹਰੀ ਸਿੰਘ ਜੀ ਹਜ਼ੂਰੀ ਰਾਗੀ ਦੀ ਡਿਊਟੀ ਸੀ, ਹੁਣ ੧੬ ਜੂਨ ਤੋਂ ਭਾਈ ਸੁਰਿੰਦਰ ਸਿੰਘ ਜੀ ਪਟਨਾ ਸਾਹਿਬ ਵਾਲਿਆਂ ਦੀ ਡਿਊਟੀ ਹੈ (ਪਹਿਲਾਂ ਉਹ ਜਥੇ ਨਾਲ ਪਾਕਿਸਤਾਨ ਗਏ ਸਨ)। ਅਸੀਂ ਸਵੇਰੇ ਉਪਰੋਕਤ ਸ਼ਬਦਾਂ ਵਿੱਚੋਂ ਇਕ ਦੋ ਦਾ ਹਰ ਰੋਜ਼ ਸ਼ਬਦ ਕੀਰਤਨ ਸਰਵਣ ਕਰ ਰਹੇ ਹਾਂ।

ਪਤਾ ਲੱਗਾ ਹੈ ਕਿ ਸਰਕਾਰ ਨੇ ਇਸ 'ਤੇ ਇਤਰਾਜ਼ ਕੀਤਾ ਹੈ ਅਤੇ ਕਿਹਾ ਹੈ ਕੁਝ ਸ਼ਬਦ ਜਿਵੇਂ ਕਿ 'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ', 'ਤੇਰਾ ਕੀਆ ਮੀਠਾ ਲਾਗੈ' ਆਦਿ ਦਾ ਹੀ ਸ਼ਬਦ ਕੀਰਤਨ ਕੀਤਾ ਜਾਏ, ਪਰ ਸਿੰਘ ਸਾਹਿਬਾਨ ਨੇ ਇਸ ਦੀ ਪਰਵਾਹ ਨਹੀਂ ਕੀਤੀ।

ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਜੋ ਐਨ. ਐਸ. ਏ. ਅਧੀਨ ਗ੍ਰਿਫ਼ਤਾਰ ਕਰਕੇ ਉਦੇਪੁਰ ਜੇਲ੍ਹ ਵਿਚ ਬੰਦ ਕਰ ਦਿੱਤੇ ਗਏ ਹਨ, ਦੀ ਗ਼ੈਰ-ਹਾਜ਼ਰੀ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਕੰਮ ਚਲਾਉਣ ਲਈ ਅੱਜ ਸ. ਉਜਾਗਰ ਸਿੰਘ ਸੇਖਵਾਂ ਨੇ ਐਕਟਿੰਗ ਪ੍ਰਧਾਨ ਵਜੋਂ ਅਹੁਦਾ ਸੰਭਾਲ ਲਿਆ ਹੈ। ਸ. ਆਤਮਾ ਸਿੰਘ ਨੇ ਸ਼ਾਇਦ ਸਿੰਘ ਸਾਹਿਬਾਨ ਨਾਲ ਸਲਾਹ ਮਸ਼ਵਰਾ ਕਰਕੇ ਜਥੇਦਾਰ ਸੇਖਵਾਂ ਨੂੰ ਪਾਰਟੀ ਦੀ ਵਾਗਡੋਰ ਸੰਭਾਲਣ ਲਈ ਕਿਹਾ ਹੈ।

ਚੰਡੀਗੜ੍ਹ ਇਕ ਸਰਕਾਰੀ ਬੁਲਾਰੇ ਨੇ ਕਿਹਾ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਬਿਨਾਂ ਬਾਕੀ ਸਾਰੇ ਗੁਰਦੁਆਰੇ ਜਿਨ੍ਹਾਂ ਤੇ ਫ਼ੌਜ ਨੇ ੩ ਜੂਨ ਰਾਤ ਨੂੰ ਕਬਜ਼ਾ ਕਰ ਲਿਆ ਸੀ, ਅੱਜ ਸੰਗਤਾਂ ਦੇ ਦਰਸ਼ਨਾਂ ਲਈ ਖੋਲ੍ਹ ਦਿੱਤੇ ਹਨ। ਇਨ੍ਹਾਂ ਵਿਚ ਗੁਰਦੁਆਰਾ ਸਿੰਘ ਸਭਾ ਮੋਗਾ, ਸ੍ਰੀ ਦਰਬਾਰ ਸਾਹਿਬ ਤਰਨ ਤਾਰਨ,

ਨੂੰ ਦੇਸ਼ ਤੋਂ ਵੱਖ ਕਰ ਕੇ ਖਾਲਿਸਤਾਨ ਬਨਾਉਣ ਦੇ ਯਤਨ ਕਰ ਰਹੇ ਸਨ।"

ਇਕ ਸਰਕਾਰੀ ਬੁਲਾਰੇ ਨੇ ਕਿਹਾ ਹੈ ਪੰਜਾਬ ਵਿਚ ਗੜਬੜ ਕਾਰਨ ਜੰਮੂ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ਼ ਵਿਚ ਆਉਣ ਵਾਲੇ ਟੂਰਿਸਟਾਂ ਤੇ ਬਹੁਤ ਹੀ ਭੈੜਾ ਅਸਰ ਪਿਆ ਹੈ। ਇਨ੍ਹਾਂ ਦੋਨਾਂ ਪਰਦੇਸ਼ਾਂ ਦੀ ਸ਼ਾਹ-ਰਗ ਤਾਂ ਪੰਜਾਬ ਨਾਲ ਹੀ ਜੁੜੀ ਹੋਈ ਹੈ।

ਦਿੱਲੀ ਦੀ ਤਿਹਾੜ ਜੇਲ੍ਹ ਵਿਚ ਬੰਦ ਅਕਾਲੀ ਲੀਡਰਾਂ ਨੇ ਬਾਬਾ ਹਰਬੰਸ ਸਿੰਘ ਜੀ ਨੂੰ ਅਪੀਲ ਕੀਤੀ ਹੈ ਕਿ ਜਿੰਨਾ ਚਿਰ ਕੰਪਲੈਕਸ ਵਿੱਚੋਂ ਫ਼ੌਜ ਵਾਪਸ ਨਹੀਂ ਬੁਲਾਈ ਜਾਂਦੀ ਅਤੇ ਸਾਰੇ ਅਕਾਲੀ ਲੀਡਰਾਂ ਨੂੰ ਰਿਹਾਅ ਨਹੀਂ ਕੀਤਾ ਜਾਂਦਾ, ਉਤਨਾ ਚਿਰ ਕਾਰ ਸੇਵਾ ਸ਼ੁਰੂ ਨਾ ਕੀਤੀ ਜਾਵੇ, ਉਨ੍ਹਾਂ ਕਿਹਾ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ੨-੩ ਵਾਰੀ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕੀਤਾ ਸੀ, ਤਾਂ ਪਿੱਛੋਂ ਉਸ ਨੇ ਵੀ ਫ਼ੌਜ ਸ੍ਰੀ ਦਰਬਾਰ ਸਾਹਿਬ ਅੰਦਰ ਨਹੀਂ ਰੱਖੀ ਸੀ, ਪਰ ਕਾਂਗਰਸ ਨੇ ਪੂਰੀ ਤਰ੍ਹਾਂ ਫ਼ੌਜ ਦਾ ਕਬਜ਼ਾ ਕੰਪਲੈਕਸ ਉਤੇ ਜਮਾ ਦਿੱਤਾ ਹੈ।

ਕਰਫ਼ਿਊ ਵਿਚ ਢਿੱਲ ਹੁਣ ਹੋਰ ਵਧਾਈ ਗਈ ਹੈ। ਹੁਣ ਕੇਵਲ ਰਾਤ ਨੂੰ ੧੦ ਵਜੇ ਤੋਂ ਸਵੇਰੇ ੫ ਵਜੇ ਤੱਕ ਹੀ ਕਰਫ਼ਿਊ ਲਗੇਗਾ। ਸਵੇਰੇ ੬ ਤੋਂ ਸ਼ਾਮ ਦੇ ੬ ਵਜੇ ਤਕ ਨਗਰ ਪਾਲਕਾ ਦੀ ਸੀਮਾ ਅੰਦਰ ਸਕੂਟਰ ਚਲਾਉਣ ਦੀ ਖੁਲ੍ਹ ਹੈ, ਪਰ ਦੋਹਰੀ ਮਰਦ ਸਵਾਰੀ 'ਤੇ ਪਾਬੰਦੀ ਹਾਲੇ ਤੱਕ ਕਾਇਮ ਹੈ।

ਅੱਜ ਕੋਤਵਾਲੀ ਬੈਠਿਆਂ ਕੇਂਦਰੀ ਸਿੱਖ ਅਜਾਇਬ ਘਰ ਦੇ ਕਿਊਰੇਟਰ ਸ. ਹਰਜੀਤ ਸਿੰਘ, ਨੌਜਵਾਨ ਆਰਟਿਸਟ ਸ. ਅਮਲੋਕ ਸਿੰਘ ਅਤੇ ਕਈ ਹੋਰ ਕਰਮਚਾਰੀ ਮਿਲੇ। ਉਹ ਅਜਾਇਬ ਘਰ ਦਾ ਚਾਰਜ ਲੈਣ ਲਈ ਪਿਛਲੇ ਕਈ ਦਿਨਾਂ ਤੋਂ ਸ੍ਰੀ ਦਰਬਾਰ ਸਾਹਿਬ ਜਾ ਰਹੇ ਹਨ। ਸਰਕਾਰ ਨੇ ਇਸ ਸਬੰਧੀ ਕਈ ਅਫ਼ਸਰਾਂ ਤੇ ਅਧਾਰਿਤ ਇਕ ਕਮੇਟੀ ਵੀ ਬਣਾਈ ਹੈ। ਉਨ੍ਹਾਂ ਦੱਸਿਆ ਹੈ ਕਿ ਅਜਾਇਬ ਘਰ ਦੀਆਂ ਅੰਦਰਲੀਆਂ ਦੀਵਾਰਾਂ 'ਤੇ ਵੀ ਅਨੇਕਾਂ ਗੋਲੀਆਂ ਲੱਗੀਆਂ ਹਨ ਅਤੇ ਪਹਿਲੇ ਦਿਨ ਜਦੋਂ ਉਹ ਅੰਦਰ ਗਏ, ਤਾਂ ਬਹੁਤੀਆਂ ਤਸਵੀਰਾਂ (ਪੇਂਟਿੰਗ) ਹੇਠਾਂ ਫਰਸ਼ ਤੇ ਸੁੱਟੀਆਂ ਹੋਈਆਂ ਸਨ। ਸ. ਅਮਲੋਕ ਸਿੰਘ ਨੇ ਦੱਸਿਆ ਕਿ ੧੦੩ ਤਸਵੀਰਾਂ ਜਿਨ੍ਹਾਂ ਵਿਚ ਗੋਲੀਆਂ ਲਗਣ ਕਾਰਨ ਕਾਫ਼ੀ ਨੁਕਸਾਨ ਹੋ ਗਿਆ ਸੀ, ਉਹ ਫ਼ੌਜ ਲੈ ਗਈ ਹੈ। ਅਨੇਕਾਂ ਇਤਿਹਾਸਕ ਤਸਵੀਰਾਂ ਜਿਨ੍ਹਾਂ ਵਿਚ ਸ. ਸੋਭਾ ਸਿੰਘ ਚਿੱਤਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਨੀਂਹ ਰੱਖਣ ਵਾਲੇ ਸਾਈਂ ਮੀਆਂ ਮੀਰ, ਸ: ਕਿਰਪਾਲ ਸਿੰਘ ਵੱਲੋਂ ਚਮਕੌਰ ਸਾਹਿਬ ਦੇ ਸਾਕੇ ਅਤੇ ਭਾਈ ਬਚਿੱਤਰ ਸਿੰਘ ਦੀ ਹਾਥੀ ਨਾਲ ਲੜਾਈ ਬਾਰੇ ਸਨ, ਵਿਚ ਗੋਲੀਆਂ ਲੱਗੀਆਂ ਹਨ, ਇਹ ਅਸੀਂ ਇਥੇ "ਪੈਚ ਵਰਕ" ਨਾਲ ਠੀਕ ਕਰ ਲਵਾਂਗੇ। ਸ. ਕਿਰਪਾਲ ਸਿੰਘ ਦਾ ਇਕ ਹੋਰ ਚਿੱਤਰ—ਜਿਸ ਵਿਚ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਵੇਲੇ ਲਕੀਰ ਖਿਚ ਕੇ ਆਪਣੇ ਸਾਥੀ ਸਿੰਘਾਂ ਨੂੰ ਵੰਗਾਰਦੇ ਹੋਏ ਵਿਖਇਆ ਗਿਆ ਹੈ, ਗੁੰਮ ਹੈ। ਪਾਕਿਸਤਾਨ ਤੋਂ ਦੋ ਕੁ ਸਾਲ ਪਹਿਲਾਂ ਪ੍ਰਸਿੱਧ ਗਾਇਕਾ ਮਲਕਾ ਪੁਖਰਾਜ ਅਤੇ ਉਨ੍ਹਾਂ ਦੀ ਸਪੁੱਤਰੀ ਤਾਹਿਰਾ ਆਏ ਸਨ, ਅਤੇ ਉਨ੍ਹਾਂ ਨੇ ਕਪੜੇ ਉਤੇ ਹੱਥ ਨਾਲ ਕਢਾਈ ਕਰਕੇ ਸ੍ਰੀ

ਵੀ ਕੁਝ ਨਹੀਂ ਕਿਹਾ ਜਾ ਸਕਦਾ ਜਦੋਂ ਕਿ ਸਰਕਾਰੀ ਮਾਧਿਅਮ ਲਗਾਤਾਰ ਉਨ੍ਹਾਂ ਵਿਰੁੱਧ ਜ਼ਹਿਰੀਲਾ ਪ੍ਰਾਪੇਗੰਡਾ ਕਰ ਰਿਹਾ ਹੈ, ਕੋਈ ਕੁਝ ਕਹਿਣ ਜਾਂ ਲਿਖਣ ਦੀ ਜੁਰੱਅਤ ਕਰਦਾ ਹੈ, ਜੇਲ੍ਹ ਅੰਦਰ ਡੱਕ ਦਿੱਤਾ ਜਾਂਦਾ ਹੈ।

ਇਸ ਬਿਪਤਾ ਦੀ ਘੜੀ ਵੀ ਪੰਜ ਸਿੰਘ ਸਾਹਿਬਾਨ ਨੇ ਆਪਣਾ ਰੋਸ ਪ੍ਰਗਟ ਕਰਨ ਲਈ ਗੁਰਬਾਣੀ ਦਾ ਹੀ ਸਹਾਰਾ ਲਿਆ ਹੈ। ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਨੇ ਹਜ਼ੂਰੀ ਰਾਗੀਆਂ ਨੂੰ ਸਲਾਹ ਦਿੱਤੀ ਹੈ ਕਿ ਜ਼ਾਲਮ ਬਾਬਰ ਦੇ ਭਾਰਤ ਉਤੇ ਹਮਲੇ ਸਮੇਂ, ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਏਮਨਾਬਾਦ ਵਿਖੇ ਜੋ ਗੁਰਬਾਣੀ ਉਚਾਰਣ ਕੀਤੀ ਸੀ ਅਤੇ ਜੋ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ, ਦਾ ਸ਼ਬਦ ਕੀਰਤਨ ਕੀਤਾ ਜਾਏ ਕਿਉਂਕਿ ਸਾਡੀਆਂ ਫ਼ੌਜਾਂ ਨੇ ਵੀ ਏਸੇ ਤਰ੍ਹਾਂ ਜ਼ੁਲਮ ਕੀਤੇ ਹਨ, ਜਿਵੇਂ ਬਾਬਰ ਦੀਆਂ ਫ਼ੌਜਾਂ ਨੇ ਭਾਰਤੀਆਂ 'ਤੇ ਕੀਤੇ ਸਨ। ਇਨ੍ਹਾਂ ਸ਼ਬਦਾਂ ਵਿਚ ਇਹ ਸ਼ਾਮਲ ਹਨ : 'ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥' 'ਰਾਜੇ ਸੀਹ ਮੁਕਦਮ ਕੁਤੇ ॥' ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥" ਇਸ ਤੋਂ ਬਿਨਾਂ ਭਾਈ ਗੁਰਦਾਸ ਜੀ ਦੇ "ਕੁਤਾ ਰਾਜਿ ਬਹਾਲੀਐ, ਫਿਰਿ ਚਕੀ ਚਟੈ" ਦਾ ਵੀ ਗਾਇਣ ਕੀਤਾ ਜਾਏ।

੧੫ ਜੂਨ ਤਕ ਸਵੇਰੇ, ਜਦੋਂ ਆਕਾਸ਼ਬਾਣੀ ਤੋਂ ਸ਼ਬਦ ਕੀਰਤਨ ਦਾ ਪ੍ਰੋਗਰਾਮ ਰੀਲੇਅ ਹੁੰਦਾ ਹੈ, ਭਾਈ ਹਰੀ ਸਿੰਘ ਜੀ ਹਜ਼ੂਰੀ ਰਾਗੀ ਦੀ ਡਿਊਟੀ ਸੀ, ਹੁਣ ੧੬ ਜੂਨ ਤੋਂ ਭਾਈ ਸੁਰਿੰਦਰ ਸਿੰਘ ਜੀ ਪਟਨਾ ਸਾਹਿਬ ਵਾਲਿਆਂ ਦੀ ਡਿਊਟੀ ਹੈ (ਪਹਿਲਾਂ ਉਹ ਜਥੇ ਨਾਲ ਪਾਕਿਸਤਾਨ ਗਏ ਸਨ)। ਅਸੀਂ ਸਵੇਰੇ ਉਪਰੋਕਤ ਸ਼ਬਦਾਂ ਵਿੱਚੋਂ ਇਕ ਦੋ ਦਾ ਹਰ ਰੋਜ਼ ਸ਼ਬਦ ਕੀਰਤਨ ਸਰਵਣ ਕਰ ਰਹੇ ਹਾਂ।

ਪਤਾ ਲੱਗਾ ਹੈ ਕਿ ਸਰਕਾਰ ਨੇ ਇਸ 'ਤੇ ਇਤਰਾਜ਼ ਕੀਤਾ ਹੈ ਅਤੇ ਕਿਹਾ ਹੈ ਕੁਝ ਸ਼ਬਦ ਜਿਵੇਂ ਕਿ 'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ', 'ਤੇਰਾ ਕੀਆ ਮੀਠਾ ਲਾਗੈ' ਆਦਿ ਦਾ ਹੀ ਸ਼ਬਦ ਕੀਰਤਨ ਕੀਤਾ ਜਾਏ, ਪਰ ਸਿੰਘ ਸਾਹਿਬਾਨ ਨੇ ਇਸ ਦੀ ਪਰਵਾਹ ਨਹੀਂ ਕੀਤੀ।

ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਜੋ ਐਨ. ਐਸ. ਏ. ਅਧੀਨ ਗ੍ਰਿਫ਼ਤਾਰ ਕਰਕੇ ਉਦੇਪੁਰ ਜੇਲ੍ਹ ਵਿਚ ਬੰਦ ਕਰ ਦਿੱਤੇ ਗਏ ਹਨ, ਦੀ ਗ਼ੈਰ-ਹਾਜ਼ਰੀ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਕੰਮ ਚਲਾਉਣ ਲਈ ਅੱਜ ਸ. ਉਜਾਗਰ ਸਿੰਘ ਸੇਖਵਾਂ ਨੇ ਐਕਟਿੰਗ ਪ੍ਰਧਾਨ ਵਜੋਂ ਅਹੁਦਾ ਸੰਭਾਲ ਲਿਆ ਹੈ। ਸ. ਆਤਮਾ ਸਿੰਘ ਨੇ ਸ਼ਾਇਦ ਸਿੰਘ ਸਾਹਿਬਾਨ ਨਾਲ ਸਲਾਹ ਮਸ਼ਵਰਾ ਕਰਕੇ ਜਥੇਦਾਰ ਸੇਖਵਾਂ ਨੂੰ ਪਾਰਟੀ ਦੀ ਵਾਗਡੋਰ ਸੰਭਾਲਣ ਲਈ ਕਿਹਾ ਹੈ।

ਚੰਡੀਗੜ੍ਹ ਇਕ ਸਰਕਾਰੀ ਬੁਲਾਰੇ ਨੇ ਕਿਹਾ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਬਿਨਾਂ ਬਾਕੀ ਸਾਰੇ ਗੁਰਦੁਆਰੇ ਜਿਨ੍ਹਾਂ ਤੇ ਫ਼ੌਜ ਨੇ ੩ ਜੂਨ ਰਾਤ ਨੂੰ ਕਬਜ਼ਾ ਕਰ ਲਿਆ ਸੀ, ਅੱਜ ਸੰਗਤਾਂ ਦੇ ਦਰਸ਼ਨਾਂ ਲਈ ਖੋਲ੍ਹ ਦਿੱਤੇ ਹਨ। ਇਨ੍ਹਾਂ ਵਿਚ ਗੁਰਦੁਆਰਾ ਸਿੰਘ ਸਭਾ ਮੋਗਾ, ਸ੍ਰੀ ਦਰਬਾਰ ਸਾਹਿਬ ਤਰਨ ਤਾਰਨ,

ਸ੍ਰੀ ਦਰਬਾਰ ਸਾਹਿਬ ਮੁਕਤਸਰ, ਤਖ਼ਤ ਸ੍ਰੀ ਦਮਦਮਾ ਸਾਹਿਬ ਸ਼ਾਮਿਲ ਹਨ।

ਦਿੱਲੀ ਤੋਂ ਅੰਮ੍ਰਿਤਸਰ ਰਾਹੀਂ ਜੰਮੂ ਕਸ਼ਮੀਰ ਜਾਣ ਵਾਲੀ ਹਵਾਈ ਸੇਵਾ, ਜੋ ੩ ਜੂਨ ਤੋਂ ਬੰਦ ਕਰ ਦਿੱਤੀ ਗਈ ਸੀ, ਅੱਜ ਤੋਂ ਬਹਾਲ ਕਰ ਦਿੱਤੀ ਗਈ ਹੈ। ਪੰਜਾਬ ਵਿਚ ਬੱਸਾਂ ਦੀ ਆਵਾਜਾਈ ਵੀ ਅੱਜ ਤੋਂ ਵਧਾ ਦਿੱਤੀ ਗਈ ਹੈ।

ਸ੍ਰੀ ਗੁਰੂ ਰਾਮਦਾਸ ਹਸਪਤਾਲ ਦੀ ਨਵੀਂ ਬਿਲਡਿੰਗ, ਜਿਥੇ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਦਫ਼ਤਰ ਸ਼ਿਫਟ ਹੋ ਕੇ ਆ ਗਏ ਹਨ, ਵਿਖੇ ਰੌਣਕ ਹੋਣ ਲੱਗੀ ਹੈ। ਉਹ ਲੋਕੀਂ, ਜਿਨ੍ਹਾਂ ਦੇ ਸਬੰਧੀ ਫ਼ੌਜੀ ਐਕਸ਼ਨ ਦੌਰਾਨ ਕੰਪਲੈਕਸ ਵਿਚ ਰਹਿੰਦੇ ਸਨ, ਜਾਂ ਤਿੰਨ ਜੂਨ ਨੂੰ ਸ਼ਹੀਦੀ ਗੁਰਪੁਰਬ ਸਮੇਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਆਏ ਸਨ, ਪਰ ਘਰ ਨਹੀਂ ਪਰਤੇ—ਪੁੱਛ ਗਿੱਛ ਲਈ ਆ ਰਹੇ ਹਨ। ਸ਼੍ਰੋਮਣੀ ਕਮੇਟੀ ਨੇ ਪਹਿਲੀ ਮੰਜ਼ਿਲ 'ਤੇ ਇਸ ਸਬੰਧੀ ਸੂਚਨਾ ਦੇਣ ਅਤੇ ਗੁੰਮ ਜਾਂ ਸ਼ਹੀਦ ਹੋਏ ਸਿੰਘਾਂ ਦੀ ਲਿਸਟ ਬਨਾਉਣ ਬਾਰੇ ਇਨਫ਼ਰਮੇਸ਼ਨ ਦਫ਼ਤਰ ਵਾਲਿਆਂ ਦੀ ਡਿਊਟੀ ਲਗਾਈ ਹੈ। ਅਨੇਕਾਂ ਹੀ ਸਿੰਘ ਸਿੰਘਣੀਆਂ, ਆ ਕੇ ਆਪਣੇ ਦੁਖੜੇ ਸੁਣਾਉਂਦੇ ਹਨ। ਆਪਣੇ ਗੁੰਮ ਹੋਏ ਬੰਦਿਆਂ ਬਾਰੇ ਪੁਛਦੇ ਹਨ।

ਇਥੇ ਅੱਜ ਸਿੱਖ ਰੈਫ਼ਰੈਂਸ ਲਾਇਬਰੇਰੀ ਦੇ ਇੰਚਾਰਜ ਸ. ਦੇਵਿੰਦਰ ਸਿੰਘ ਦੁੱਗਲ ਮਿਲੇ। ਉਨ੍ਹਾਂ ਦੱਸਿਆ ਕਿ ਉਹ ਫ਼ੌਜੀ ਹਮਲੇ ਦੌਰਾਨ ੬ ਜੂਨ ਸ਼ਾਮ ਤੱਕ ਲਾਇਬਰੇਰੀ ਲਾਗੇ ਹੀ ਆਪਣੇ ਰਿਹਾਇਸ਼ੀ ਕੁਆਟਰ ਵਿਚ ਸਨ ਅਤੇ ਸ਼ਾਮ ਨੂੰ ਕਰਫ਼ਿਊ ਵਿਚ ਦੋ ਘੰਟੇ ਦੀ ਢਿੱਲ ਦੇਣ ਸਮੇਂ ਇਥੋਂ ਗਏ ਸਨ, ਇਸ ਸਮੇਂ ਤਕ ਲਾਇਬਰੇਰੀ ਬਿਲਕੁਲ ਠੀਕ ਸੀ। ਇਸ ਨੂੰ ਅਗਲੇ ਦਿਨ, ਜਦੋਂ ਕਿ ਫ਼ੌਜ ਨੇ ਸਾਰੇ ਕੰਪਲੈਕਸ ਉਤੇ ਪੂਰਾ ਕਬਜ਼ਾ ਕਰ ਲਿਆ ਸੀ ਅਤੇ ਅੰਦਰ ਕੋਈ ਵੀ ਕਥਿਤ ਅੱਤਵਾਦੀ ਜਾਂ ਹੋਰ ਕੋਈ ਸਿੰਘ ਨਹੀਂ ਰਹਿ ਗਿਆ ਸੀ, ਪਿੱਛੋਂ ਅੱਗ ਲੱਗਾ ਕੇ ਸਾਰੀ ਲਾਇਬਰੇਰੀ ਨੂੰ ਸੁਆਹ ਕਰ ਦਿੱਤਾ ਗਿਆ। ਦੁੱਗਲ ਸਾਹਿਬ ਨੇ ਦੱਸਿਆ ਕਿ ਫ਼ੌਜ ਨੇ ਉਨ੍ਹਾਂ ਨੂੰ ੧੪ ਜੂਨ ਨੂੰ ਬੁਲਾਇਆ ਸੀ ਤੇ ਪਹਿਲਾਂ ਹੀ ਟਾਈਪ ਕੀਤੇ ਕਾਗਜ਼ਾਂ, ਜਿਸ ਤੇ ਲਿਖਿਆ ਸੀ, "ਮੈਂ ਸਿੱਖ ਰੈਫ਼ਰੈਂਸ ਲਾਇਬਰੇਰੀ ਦਾ ਚਾਰਜ ਲੈ ਲਿਆ ਹੈ" ਉਤੇ ਦਸਖਤ ਕਰਨ ਲਈ ਕਿਹਾ, ਪਰ ਉਨ੍ਹਾਂ ਨੇ ਇਹ ਕਹਿ ਕੇ ਸਾਫ਼ ਇਨਕਾਰ ਕਰ ਦਿੱਤਾ ਕਿ ਲਾਇਬਰੇਰੀ ਦਾ ਤਾਂ ਕੁਝ ਵੀ ਨਹੀਂ ਬਚਿਆ, ਮੈਂ ਇਹ ਲਿਖ ਦਿੰਦਾ ਹਾਂ ਕਿ "ਸੜੀ ਹੋਈ ਰੈਫ਼ਰੈਂਸ ਲਾਇਬਰੇਰੀ ਦਾ ਸੁਆਹ ਪ੍ਰਾਪਤ ਕੀਤੀ।"

ਸ. ਦੁੱਗਲ ਨੇ ਮੈਨੂੰ ਦੱਸਿਆ ਕਿ ਅਨੇਕਾਂ ਹੀ ਇਤਿਹਾਸਕ ਮਹੱਤਤਾ ਵਾਲੀਆਂ ਹੱਥ ਲਿਖਤਾਂ, ਗੁਰੂ ਸਾਹਿਬਾਨ ਦੇ ਹੁਕਮਨਾਮੇ, ਜਨਮ ਸਾਖੀਆਂ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ੫੦੦ ਹਸਤ ਲਿਖਤ ਬੀੜਾਂ, ੫੦੦ ਦੇ ਕਰੀਬ ਨਾਯਾਬ ਪੁਸਤਕਾਂ ਦੇ ਟਾਈਪ ਕੀਤੇ ਖਰੜੇ, ਪਿਛਲੇ ੬੦ ਸਾਲ ਤੋਂ ਕਈ ਅਖ਼ਬਾਰਾਂ ਦੀਆਂ ਜਿਲਦ ਕੀਤੀਆਂ ਫ਼ਾਇਲਾਂ ਜੋ ੧੨੦੦ ਤੋਂ ਉਪਰ ਸਨ, ਇਤਿਹਾਸਕ ਚਿੱਤਰਾਂ ਤੇ ਤਸਵੀਰਾਂ ਸਬੰਧੀ ੧੯ ਐਲਬਮਾਂ, ਇਸ ਤੋਂ ਬਿਨਾਂ ਲਗਭਗ ੨੫ ਲੱਖ ਰੁਪਏ ਦੀਆਂ ਅਲਮਾਰੀਆਂ, ਰੈਕ, ਫ਼ਰਨੀਚਰ, ਤਸਵੀਰਾਂ ਦੇ ਬਲਾਕ ਆਦਿ ਪੂਰੀ ਤਰ੍ਹਾਂ ਤਬਾਹ ਹੋ ਗਏ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਜਾਂ ਨਵੀਂ ਇਮਾਰਤ ਬਣ ਸਕਦੀ ਹੈ, ਬਾਕੀ ਇਮਾਰਤਾਂ ਦੀ ਵੀ ਮੁਰੰਮਤ ਹੋ ਸਕਦੀ ਹੈ, ਪਰ ਸਾਡੇ ਇਸ ਅਤਿ

ਇਹ ਸੁਣ ਕੇ ਸਾਰੇ ਹੀ ਬੜੇ ਪ੍ਰੇਸ਼ਾਨ ਹੋਏ। ਇਕ ਤਾਂ ਦੇਸ਼ ਵਾਪਸ ਮੁੜਨ ਕਰ ਕੇ ਸਭਨਾਂ ਨੇ ਪਾਕਿਸਤਾਨੀ ਕਰੰਸੀ ਖ਼ਰਚ ਕਰ ਲਈ ਸੀ। ਜੇਬ ਖਰਚ ਲਈ ਜੋ ਬਚਾਈ ਵੀ ਸੀ, ਉਹ ਬਾਦਾਮੀ ਬਾਗ਼ ਅਤੇ ਲਾਹੌਰ ਦੇ ਸਟੇਸ਼ਨ 'ਤੇ ਖ਼ਰਚ ਕਰ ਲਈ। ਦੂਜੇ ਕਈਆਂ ਨੇ ਛੁੱਟੀਆਂ ਇਸ ਯਾਤਰਾ ਦੇ ਹਿਸਾਬ ਨਾਲ ਲਈਆਂ ਹੋਈਆਂ ਸਨ ਜਾਂ ਕਈਆਂ ਦੇ ਹੋਰ ਰੁਝੇਵੇ ਸਨ। ਸਵੇਰ ਦਾ ਖਾਣਾ ਖਾਧਾ ਹੋਇਆ ਸੀ। ਬੱਚੇ ਭੁੱਖੇ ਸਨ। ਗਰਮੀ ਅੰਤਾਂ ਦੀ ਸੀ।

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ਤਿੰਨ ਜੂਨ ਸ਼ਾਮ ਨੂੰ ਪਾਕਿਸਤਾਨ ਟੀ. ਵੀ. ਨੇ ਭਾਰਤੀ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰਨ ਬਾਰੇ ਖ਼ਬਰ ਦਿੱਤੀ ਸੀ ਅਤੇ ਪਹਿਲੀ ਜੂਨ ਦੀ ਫਾਇਰਿੰਗ ਤੇ ਕਰਫ਼ਿਊ ਲੱਗ ਜਾਣ ਉਪਰੰਤ ਅੰਮ੍ਰਿਤਸਰ ਦੇ ਸੁੰਨਸਾਨ ਬਾਜ਼ਾਰ ਵਿਖਾਏ ਸਨ, ਜਿਨ੍ਹਾਂ ਵਿਚ ਨੀਮ ਫ਼ੌਜੀ ਫੋਰਸਾਂ ਗਸ਼ਤ ਲੱਗਾ ਰਹੀਆਂ ਸਨ। ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਬਾਰੇ ਕੁਝ ਪਤਾ ਨਹੀਂ ਲੱਗਾ ਸੀ।

ਦੋ ਦਿਨ ਹੋਰ ਰੁਕਣ ਦੀ ਖ਼ਬਰ ਸੁਣ ਕੇ ਕੁਝ ਨੌਜਵਾਨ ਗੁੱਸੇ ਵਿਚ ਆ ਗਏ ਅਤੇ ਉਨ੍ਹਾਂ ਕਿਹਾ ਕਿ ਅਸੀਂ ਗੱਡੀ ਵਾਪਸ ਬਾਦਾਮੀ ਬਾਗ਼ ਨਹੀਂ ਜਾਣ ਦੇਣੀ, ਜਿਵੇਂ ਵੀ ਹੋਵੇ, ਸਾਨੂੰ ਅਟਾਰੀ ਪਹੁੰਚਾਓ। ਕੁਝ ਨੌਜਵਾਨ ਗੱਡੀ ਬਾਦਾਮੀ ਬਾਗ਼ ਜਾਣ ਤੋਂ ਰੋਕਣ ਲਈ ਰੇਲਵੇ ਲਾਈਨ 'ਤੇ ਲੰਮੇ ਪੈ ਗਏ। ਪਾਰਟੀ ਲੀਡਰ ਸਰਦਾਰ ਸ਼ਾਂਤ ਨੇ ਜਦੋਂ ਉਨ੍ਹਾਂ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਤਾਂ ਨੌਜਵਾਨ ਉਨ੍ਹਾਂ ਨੂੰ ਵੀ ਤਲਖ਼ ਹੋ ਕੇ ਬੋਲੇ। ਅਖ਼ੀਰ ਡਿਊਟੀ ਮੈਜਿਸਟਰੇਟ ਨੇ ਉਨ੍ਹਾਂ ਨੂੰ ਸਮਝਾ ਬੁਝਾ ਕੇ ਉਠਾਇਆ।

ਇਹ ਨੌਜਵਾਨ ਹੁਣ ਭਾਰਤੀ ਸਫ਼ਾਰਤਖਾਨੇ ਦੇ ਅਧਿਕਾਰੀਆਂ ਦੇ ਦੁਆਲੇ ਹੋ ਗਏ ਕਿ ਤੁਸੀਂ ਸਾਡੀ ਸਰਕਾਰ ਦੇ ਇਥੇ ਨੁਮਾਇੰਦੇ ਹੋ, ਸਾਨੂੰ ਭਾਰਤ ਪਹੁੰਚਾਉਣ ਦਾ ਪ੍ਰਬੰਧ ਕਰੋ। ਉਨ੍ਹਾਂ ਕਿਹਾ ਕਿ ਅਸੀਂ ਯਤਨ ਕਰ ਰਹੇ ਹਾਂ ਪਰ ਸਾਡਾ ਭਾਰਤ ਨਾਲ ਫੋਨ ਤੇ ਸੰਪਰਕ ਹੀ ਨਹੀਂ ਹੋ ਰਿਹਾ।

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ਅਖ਼ੀਰ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਕੁਝ ਸੇਵਾਦਾਰ ਗੁ: ਡਿਹਰਾ ਸਾਹਿਬ ਲਾਹੌਰ ਭੇਜੇ, ਤਾਂ ਜੋ ਜਾ ਕੇ ਲੰਗਰ ਦਾ ਪ੍ਰਬੰਧ ਕਰਨ। ਸ਼ਾਮ ਵੇਲੇ ਸਾਰਾ ਜਥਾ ਗੁਰਦੁਆਰਾ ਸਾਹਿਬ ਵਾਪਸ ਪਹੁੰਚ ਗਿਆ। ਲੰਗਰ ਤਿਆਰ ਸੀ। ਸਵੇਰ ਦੇ ਭੁੱਖੇ ਭਾਣੇ ਯਾਤਰੂਆਂ ਨੇ ਖਾਣਾ ਖਾਧਾ।

ਸਫ਼ਾਰਤਖਾਨੇ ਦੇ ਅਧਿਕਾਰੀਆਂ ਨੂੰ ਸ. ਕੁਲਵੰਤ ਸਿੰਘ ਹੋਰਾਂ ਨੇ ਆਪਣੀਆਂ ਮਾਇਕ ਔਕੜਾਂ ਦੱਸੀਆਂ। ਸਫ਼ਾਰਤਖਾਨੇ ਵਾਲੇ ਕਹਿਣ ਲੱਗੇ ਅਸੀਂ ਸ਼੍ਰੋਮਣੀ ਕਮੇਟੀ ਨੂੰ "ਕਰਜ਼ਾ" ਦੇ ਦਿੰਦੇ ਹਾਂ, ਜਾ ਕੇ ਯਾਤਰੂਆਂ ਨੂੰ ਵੰਡ ਦਿਓ। ਉਨ੍ਹਾਂ ਮੁਸ਼ਕਲ ਦਸੀ ਕਿ ਸਾਰੇ ਦੇਸ਼ ਵਿੱਚੋਂ ਯਾਤਰੀ ਆਏ ਹਨ, ਅਸੀਂ ਭਾਰਤ ਜਾ ਕੇ ਇਨ੍ਹਾਂ ਤੋਂ ਕਿਵੇਂ ਪੈਸੇ ਇਕੱਠੇ ਕਰਕੇ ਤੁਹਾਨੂੰ ਮੋੜਾਂਗੇ।

ਰਾਤ ਨੂੰ ਟੀ. ਵੀ. 'ਤੇ ਸਾਰੇ ਯਾਤਰੀਆਂ ਨੇ ਬੜੇ ਧਿਆਨ ਨਾਲ ਖ਼ਬਰਾਂ ਸੁਣੀਆਂ। ਇਸ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਦੀ ਖ਼ਬਰ ਦੱਸੀ ਗਈ ਸੀ ਅਤੇ ਬਾਹਰਲੇ ਕਈ ਦੇਸ਼ਾਂ ਵਿਚ ਸਿੱਖਾਂ ਵੱਲੋਂ ਰੋਸ ਮੁਜ਼ਾਹਰੇ ਵਿਖਾਏ ਗਏ ਸਨ। ਖ਼ਬਰਾਂ ਸੁਣ ਕੇ ਜਿਥੇ ਯਾਤਰੀ ਬਹੁਤ ਦੁੱਖੀ ਹੋਏ, ਉਥੇ ਸਹਿਮੇ ਸਹਿਮੇ ਵੀ ਨਜ਼ਰ ਆਉਣ ਲੱਗੇ। ਸਾਰੇ ਦੁੱਖ ਅਤੇ ਗੁੱਸੇ ਨਾਲ ਤੜਪ ਰਹੇ ਸਨ।

ਸ੍ਰੀ ਦਰਬਾਰ ਸਾਹਿਬ ਮੁਕਤਸਰ, ਤਖ਼ਤ ਸ੍ਰੀ ਦਮਦਮਾ ਸਾਹਿਬ ਸ਼ਾਮਿਲ ਹਨ।

ਦਿੱਲੀ ਤੋਂ ਅੰਮ੍ਰਿਤਸਰ ਰਾਹੀਂ ਜੰਮੂ ਕਸ਼ਮੀਰ ਜਾਣ ਵਾਲੀ ਹਵਾਈ ਸੇਵਾ, ਜੋ ੩ ਜੂਨ ਤੋਂ ਬੰਦ ਕਰ ਦਿੱਤੀ ਗਈ ਸੀ, ਅੱਜ ਤੋਂ ਬਹਾਲ ਕਰ ਦਿੱਤੀ ਗਈ ਹੈ। ਪੰਜਾਬ ਵਿਚ ਬੱਸਾਂ ਦੀ ਆਵਾਜਾਈ ਵੀ ਅੱਜ ਤੋਂ ਵਧਾ ਦਿੱਤੀ ਗਈ ਹੈ।

ਸ੍ਰੀ ਗੁਰੂ ਰਾਮਦਾਸ ਹਸਪਤਾਲ ਦੀ ਨਵੀਂ ਬਿਲਡਿੰਗ, ਜਿਥੇ ਸ਼੍ਰੋਮਣੀ ਅਕਾਲੀ ਦਲ, ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਦਫ਼ਤਰ ਸ਼ਿਫਟ ਹੋ ਕੇ ਆ ਗਏ ਹਨ, ਵਿਖੇ ਰੌਣਕ ਹੋਣ ਲੱਗੀ ਹੈ। ਉਹ ਲੋਕੀਂ, ਜਿਨ੍ਹਾਂ ਦੇ ਸਬੰਧੀ ਫ਼ੌਜੀ ਐਕਸ਼ਨ ਦੌਰਾਨ ਕੰਪਲੈਕਸ ਵਿਚ ਰਹਿੰਦੇ ਸਨ, ਜਾਂ ਤਿੰਨ ਜੂਨ ਨੂੰ ਸ਼ਹੀਦੀ ਗੁਰਪੁਰਬ ਸਮੇਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਆਏ ਸਨ, ਪਰ ਘਰ ਨਹੀਂ ਪਰਤੇ—ਪੁੱਛ ਗਿੱਛ ਲਈ ਆ ਰਹੇ ਹਨ। ਸ਼੍ਰੋਮਣੀ ਕਮੇਟੀ ਨੇ ਪਹਿਲੀ ਮੰਜ਼ਿਲ 'ਤੇ ਇਸ ਸਬੰਧੀ ਸੂਚਨਾ ਦੇਣ ਅਤੇ ਗੁੰਮ ਜਾਂ ਸ਼ਹੀਦ ਹੋਏ ਸਿੰਘਾਂ ਦੀ ਲਿਸਟ ਬਨਾਉਣ ਬਾਰੇ ਇਨਫ਼ਰਮੇਸ਼ਨ ਦਫ਼ਤਰ ਵਾਲਿਆਂ ਦੀ ਡਿਊਟੀ ਲਗਾਈ ਹੈ। ਅਨੇਕਾਂ ਹੀ ਸਿੰਘ ਸਿੰਘਣੀਆਂ, ਆ ਕੇ ਆਪਣੇ ਦੁਖੜੇ ਸੁਣਾਉਂਦੇ ਹਨ। ਆਪਣੇ ਗੁੰਮ ਹੋਏ ਬੰਦਿਆਂ ਬਾਰੇ ਪੁਛਦੇ ਹਨ।

ਇਥੇ ਅੱਜ ਸਿੱਖ ਰੈਫ਼ਰੈਂਸ ਲਾਇਬਰੇਰੀ ਦੇ ਇੰਚਾਰਜ ਸ. ਦੇਵਿੰਦਰ ਸਿੰਘ ਦੁੱਗਲ ਮਿਲੇ। ਉਨ੍ਹਾਂ ਦੱਸਿਆ ਕਿ ਉਹ ਫ਼ੌਜੀ ਹਮਲੇ ਦੌਰਾਨ ੬ ਜੂਨ ਸ਼ਾਮ ਤੱਕ ਲਾਇਬਰੇਰੀ ਲਾਗੇ ਹੀ ਆਪਣੇ ਰਿਹਾਇਸ਼ੀ ਕੁਆਟਰ ਵਿਚ ਸਨ ਅਤੇ ਸ਼ਾਮ ਨੂੰ ਕਰਫ਼ਿਊ ਵਿਚ ਦੋ ਘੰਟੇ ਦੀ ਢਿੱਲ ਦੇਣ ਸਮੇਂ ਇਥੋਂ ਗਏ ਸਨ, ਇਸ ਸਮੇਂ ਤਕ ਲਾਇਬਰੇਰੀ ਬਿਲਕੁਲ ਠੀਕ ਸੀ। ਇਸ ਨੂੰ ਅਗਲੇ ਦਿਨ, ਜਦੋਂ ਕਿ ਫ਼ੌਜ ਨੇ ਸਾਰੇ ਕੰਪਲੈਕਸ ਉਤੇ ਪੂਰਾ ਕਬਜ਼ਾ ਕਰ ਲਿਆ ਸੀ ਅਤੇ ਅੰਦਰ ਕੋਈ ਵੀ ਕਥਿਤ ਅੱਤਵਾਦੀ ਜਾਂ ਹੋਰ ਕੋਈ ਸਿੰਘ ਨਹੀਂ ਰਹਿ ਗਿਆ ਸੀ, ਪਿੱਛੋਂ ਅੱਗ ਲੱਗਾ ਕੇ ਸਾਰੀ ਲਾਇਬਰੇਰੀ ਨੂੰ ਸੁਆਹ ਕਰ ਦਿੱਤਾ ਗਿਆ। ਦੁੱਗਲ ਸਾਹਿਬ ਨੇ ਦੱਸਿਆ ਕਿ ਫ਼ੌਜ ਨੇ ਉਨ੍ਹਾਂ ਨੂੰ ੧੪ ਜੂਨ ਨੂੰ ਬੁਲਾਇਆ ਸੀ ਤੇ ਪਹਿਲਾਂ ਹੀ ਟਾਈਪ ਕੀਤੇ ਕਾਗਜ਼ਾਂ, ਜਿਸ ਤੇ ਲਿਖਿਆ ਸੀ, "ਮੈਂ ਸਿੱਖ ਰੈਫ਼ਰੈਂਸ ਲਾਇਬਰੇਰੀ ਦਾ ਚਾਰਜ ਲੈ ਲਿਆ ਹੈ" ਉਤੇ ਦਸਖਤ ਕਰਨ ਲਈ ਕਿਹਾ, ਪਰ ਉਨ੍ਹਾਂ ਨੇ ਇਹ ਕਹਿ ਕੇ ਸਾਫ਼ ਇਨਕਾਰ ਕਰ ਦਿੱਤਾ ਕਿ ਲਾਇਬਰੇਰੀ ਦਾ ਤਾਂ ਕੁਝ ਵੀ ਨਹੀਂ ਬਚਿਆ, ਮੈਂ ਇਹ ਲਿਖ ਦਿੰਦਾ ਹਾਂ ਕਿ "ਸੜੀ ਹੋਈ ਰੈਫ਼ਰੈਂਸ ਲਾਇਬਰੇਰੀ ਦਾ ਸੁਆਹ ਪ੍ਰਾਪਤ ਕੀਤੀ।"

ਸ. ਦੁੱਗਲ ਨੇ ਮੈਨੂੰ ਦੱਸਿਆ ਕਿ ਅਨੇਕਾਂ ਹੀ ਇਤਿਹਾਸਕ ਮਹੱਤਤਾ ਵਾਲੀਆਂ ਹੱਥ ਲਿਖਤਾਂ, ਗੁਰੂ ਸਾਹਿਬਾਨ ਦੇ ਹੁਕਮਨਾਮੇ, ਜਨਮ ਸਾਖੀਆਂ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ੫੦੦ ਹਸਤ ਲਿਖਤ ਬੀੜਾਂ, ੫੦੦ ਦੇ ਕਰੀਬ ਨਾਯਾਬ ਪੁਸਤਕਾਂ ਦੇ ਟਾਈਪ ਕੀਤੇ ਖਰੜੇ, ਪਿਛਲੇ ੬੦ ਸਾਲ ਤੋਂ ਕਈ ਅਖ਼ਬਾਰਾਂ ਦੀਆਂ ਜਿਲਦ ਕੀਤੀਆਂ ਫ਼ਾਇਲਾਂ ਜੋ ੧੨੦੦ ਤੋਂ ਉਪਰ ਸਨ, ਇਤਿਹਾਸਕ ਚਿੱਤਰਾਂ ਤੇ ਤਸਵੀਰਾਂ ਸਬੰਧੀ ੧੮ ਐਲਬਮਾਂ, ਇਸ ਤੋਂ ਬਿਨਾਂ ਲਗਭਗ ੨੫ ਲੱਖ ਰੁਪਏ ਦੀਆਂ ਅਲਮਾਰੀਆਂ, ਰੈਕ, ਫ਼ਰਨੀਚਰ, ਤ.ਸਵੀਰਾਂ ਦੇ ਬਲਾਕ ਆਦਿ ਪੂਰੀ ਤਰ੍ਹਾਂ ਤਬਾਹ ਹੋ ਗਏ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੁਰੰਮਤ ਜਾਂ ਨਵੀਂ ਇਮਾਰਤ ਬਣ ਸਕਦੀ ਹੈ, ਬਾਕੀ ਇਮਾਰਤਾਂ ਦੀ ਵੀ ਮੁਰੰਮਤ ਹੋ ਸਕਦੀ ਹੈ, ਪਰ ਸਾਡੇ ਇਸ ਅਤਿ

ਇਹ ਸੁਣ ਕੇ ਸਾਰੇ ਹੀ ਬੜੇ ਪ੍ਰੇਸ਼ਾਨ ਹੋਏ। ਇਕ ਤਾਂ ਦੇਸ਼ ਵਾਪਸ ਮੁੜਨ ਕਰ ਕੇ ਸਭਨਾਂ ਨੇ ਪਾਕਿਸਤਾਨੀ ਕਰੰਸੀ ਖ਼ਰਚ ਕਰ ਲਈ ਸੀ। ਜੇਬ ਖਰਚ ਲਈ ਜੋ ਬਚਾਈ ਵੀ ਸੀ, ਉਹ ਬਾਦਾਮੀ ਬਾਗ਼ ਅਤੇ ਲਾਹੌਰ ਦੇ ਸਟੇਸ਼ਨ 'ਤੇ ਖ਼ਰਚ ਕਰ ਲਈ। ਦੂਜੇ ਕਈਆਂ ਨੇ ਛੁੱਟੀਆਂ ਇਸ ਯਾਤਰਾ ਦੇ ਹਿਸਾਬ ਨਾਲ ਲਈਆਂ ਹੋਈਆਂ ਸਨ ਜਾਂ ਕਈਆਂ ਦੇ ਹੋਰ ਰੁਝੇਵੇ ਸਨ। ਸਵੇਰ ਦਾ ਖਾਣਾ ਖਾਧਾ ਹੋਇਆ ਸੀ। ਬੱਚੇ ਭੁੱਖੇ ਸਨ। ਗਰਮੀ ਅੰਤਾਂ ਦੀ ਸੀ।

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ਤਿੰਨ ਜੂਨ ਸ਼ਾਮ ਨੂੰ ਪਾਕਿਸਤਾਨ ਟੀ. ਵੀ. ਨੇ ਭਾਰਤੀ ਪੰਜਾਬ ਨੂੰ ਫ਼ੌਜ ਦੇ ਹਵਾਲੇ ਕਰਨ ਬਾਰੇ ਖ਼ਬਰ ਦਿੱਤੀ ਸੀ ਅਤੇ ਪਹਿਲੀ ਜੂਨ ਦੀ ਫਾਇਰਿੰਗ ਤੇ ਕਰਫ਼ਿਊ ਲੱਗ ਜਾਣ ਉਪਰੰਤ ਅੰਮ੍ਰਿਤਸਰ ਦੇ ਸੁੰਨਸਾਨ ਬਾਜ਼ਾਰ ਵਿਖਾਏ ਸਨ, ਜਿਨ੍ਹਾਂ ਵਿਚ ਨੀਮ ਫ਼ੌਜੀ ਫੋਰਸਾਂ ਗਸ਼ਤ ਲੱਗਾ ਰਹੀਆਂ ਸਨ। ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਬਾਰੇ ਕੁਝ ਪਤਾ ਨਹੀਂ ਲੱਗਾ ਸੀ।

ਦੋ ਦਿਨ ਹੋਰ ਰੁਕਣ ਦੀ ਖ਼ਬਰ ਸੁਣ ਕੇ ਕੁਝ ਨੌਜਵਾਨ ਗੁੱਸੇ ਵਿਚ ਆ ਗਏ ਅਤੇ ਉਨ੍ਹਾਂ ਕਿਹਾ ਕਿ ਅਸੀਂ ਗੱਡੀ ਵਾਪਸ ਬਾਦਾਮੀ ਬਾਗ਼ ਨਹੀਂ ਜਾਣ ਦੇਣੀ, ਜਿਵੇਂ ਵੀ ਹੋਵੇ, ਸਾਨੂੰ ਅਟਾਰੀ ਪਹੁੰਚਾਓ। ਕੁਝ ਨੌਜਵਾਨ ਗੱਡੀ ਬਾਦਾਮੀ ਬਾਗ਼ ਜਾਣ ਤੋਂ ਰੋਕਣ ਲਈ ਰੇਲਵੇ ਲਾਈਨ 'ਤੇ ਲੰਮੇ ਪੈ ਗਏ। ਪਾਰਟੀ ਲੀਡਰ ਸਰਦਾਰ ਸ਼ਾਂਤ ਨੇ ਜਦੋਂ ਉਨ੍ਹਾਂ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਤਾਂ ਨੌਜਵਾਨ ਉਨ੍ਹਾਂ ਨੂੰ ਵੀ ਤਲਖ਼ ਹੋ ਕੇ ਬੋਲੇ। ਅਖ਼ੀਰ ਡਿਊਟੀ ਮੈਜਿਸਟਰੇਟ ਨੇ ਉਨ੍ਹਾਂ ਨੂੰ ਸਮਝਾ ਬੁਝਾ ਕੇ ਉਠਾਇਆ।

ਇਹ ਨੌਜਵਾਨ ਹੁਣ ਭਾਰਤੀ ਸਫ਼ਾਰਤਖਾਨੇ ਦੇ ਅਧਿਕਾਰੀਆਂ ਦੇ ਦੁਆਲੇ ਹੋ ਗਏ ਕਿ ਤੁਸੀਂ ਸਾਡੀ ਸਰਕਾਰ ਦੇ ਇਥੇ ਨੁਮਾਇੰਦੇ ਹੋ, ਸਾਨੂੰ ਭਾਰਤ ਪਹੁੰਚਾਉਣ ਦਾ ਪ੍ਰਬੰਧ ਕਰੋ। ਉਨ੍ਹਾਂ ਕਿਹਾ ਕਿ ਅਸੀਂ ਯਤਨ ਕਰ ਰਹੇ ਹਾਂ ਪਰ ਸਾਡਾ ਭਾਰਤ ਨਾਲ ਫੋਨ ਤੇ ਸੰਪਰਕ ਹੀ ਨਹੀਂ ਹੋ ਰਿਹਾ।

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ਅਖ਼ੀਰ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਕੁਝ ਸੇਵਾਦਾਰ ਗੁ: ਡਿਹਰਾ ਸਾਹਿਬ ਲਾਹੌਰ ਭੇਜੇ, ਤਾਂ ਜੋ ਜਾ ਕੇ ਲੰਗਰ ਦਾ ਪ੍ਰਬੰਧ ਕਰਨ। ਸ਼ਾਮ ਵੇਲੇ ਸਾਰਾ ਜਥਾ ਗੁਰਦੁਆਰਾ ਸਾਹਿਬ ਵਾਪਸ ਪਹੁੰਚ ਗਿਆ। ਲੰਗਰ ਤਿਆਰ ਸੀ। ਸਵੇਰ ਦੇ ਭੁੱਖੇ ਭਾਣੇ ਯਾਤਰੂਆਂ ਨੇ ਖਾਣਾ ਖਾਧਾ।

ਸਫ਼ਾਰਤਖਾਨੇ ਦੇ ਅਧਿਕਾਰੀਆਂ ਨੂੰ ਸ. ਕੁਲਵੰਤ ਸਿੰਘ ਹੋਰਾਂ ਨੇ ਆਪਣੀਆਂ ਮਾਇਕ ਔਕੜਾਂ ਦੱਸੀਆਂ। ਸਫ਼ਾਰਤਖਾਨੇ ਵਾਲੇ ਕਹਿਣ ਲੱਗੇ ਅਸੀਂ ਸ਼੍ਰੋਮਣੀ ਕਮੇਟੀ ਨੂੰ "ਕਰਜ਼ਾ" ਦੇ ਦਿੰਦੇ ਹਾਂ, ਜਾ ਕੇ ਯਾਤਰੂਆਂ ਨੂੰ ਵੰਡ ਦਿਓ। ਉਨ੍ਹਾਂ ਮੁਸ਼ਕਲ ਦਸੀ ਕਿ ਸਾਰੇ ਦੇਸ਼ ਵਿੱਚੋਂ ਯਾਤਰੀ ਆਏ ਹਨ, ਅਸੀਂ ਭਾਰਤ ਜਾ ਕੇ ਇਨ੍ਹਾਂ ਤੋਂ ਕਿਵੇਂ ਪੈਸੇ ਇਕੱਠੇ ਕਰਕੇ ਤੁਹਾਨੂੰ ਮੋੜਾਂਗੇ।

ਰਾਤ ਨੂੰ ਟੀ. ਵੀ. 'ਤੇ ਸਾਰੇ ਯਾਤਰੀਆਂ ਨੇ ਬੜੇ ਧਿਆਨ ਨਾਲ ਖ਼ਬਰਾਂ ਸੁਣੀਆਂ। ਇਸ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਦੀ ਖ਼ਬਰ ਦੱਸੀ ਗਈ ਸੀ ਅਤੇ ਬਾਹਰਲੇ ਕਈ ਦੇਸ਼ਾਂ ਵਿਚ ਸਿੱਖਾਂ ਵੱਲੋਂ ਰੋਸ ਮੁਜ਼ਾਹਰੇ ਵਿਖਾਏ ਗਏ ਸਨ। ਖ਼ਬਰਾਂ ਸੁਣ ਕੇ ਜਿਥੇ ਯਾਤਰੀ ਬਹੁਤ ਦੁੱਖੀ ਹੋਏ, ਉਥੇ ਸਹਿਮੇ ਸਹਿਮੇ ਵੀ ਨਜ਼ਰ ਆਉਣ ਲੱਗੇ। ਸਾਰੇ ਦੁੱਖ ਅਤੇ ਗੁੱਸੇ ਨਾਲ ਤੜਪ ਰਹੇ ਸਨ।

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ੫ ਜੂਨ ਨੂੰ ਸਵੇਰੇ ਉਹ ਸਰਦਾਰ ਸ਼ਾਂਤ ਅਤੇ ਸ. ਪ੍ਰਕਾਸ਼ ਸਿੰਘ (ਪ੍ਰਿੰਸੀਪਲ ਸ਼ਹੀਦ ਮਿਸ਼ਨਰੀ ਕਾਲਜ, ਅੰਮ੍ਰਿਤਸਰ) ਸਮੇਤ ਭਾਰਤੀ ਅਧਿਕਾਰੀਆਂ ਨਾਲ ਲਾਹੌਰ ਵਿਖੇ ਏਅਰ ਇੰਡੀਆ ਦੇ ਦਫ਼ਤਰ ਆ ਕੇ ਇਸਲਾਮਾਬਾਦ ਭਾਰਤੀ ਸਫ਼ਾਰਤਖਾਨੇ ਨਾਲ ਫੋਨ ਤੇ ਸੰਪਰਕ ਕਰਨ ਦਾ ਯਤਨ ਕਰਦੇ ਰਹੇ, ਪਰ ਸੰਪਰਕ ਨਾ ਹੋ ਸਕਿਆ। ਉਥੋਂ ਇਕ ਫ਼ਾਈਵਸਟਾਰ ਹੋਟਲ ਵਿਚ ਫ਼ੋਨ ਕਰਨ ਗਏ। ਕੁਝ ਸਮੇਂ ਪਿੱਛੋਂ ਸ. ਸ਼ਾਂਤ ਅਤੇ ਪ੍ਰਿੰਸੀਪਲ ਸਾਹਿਬ ਗੁਰਦੁਆਰੇ ਵਾਪਸ ਆ ਗਏ ਅਤੇ ਉਹ ਫ਼ੋਨ ਕਰਨ ਦਾ ਯਤਨ ਕਰਦੇ ਰਹੇ। ਯਾਤਰੀ ਰੇਡੀਓ ਤੋਂ ਫ਼ੌਜੀ ਹਮਲੇ ਬਾਰੇ ਖ਼ਬਰਾਂ ਸੁਣ ਸੁਣ ਕੇ ਦੁੱਖੀ ਹੋ ਰਹੇ ਸਨ, ਤੜਪ ਰਹੇ ਸਨ।

ਕਾਫ਼ੀ ਸਮੇਂ ਪਿੱਛੋਂ ਭਾਰਤੀ ਸਫ਼ੀਰ ਸ੍ਰੀ ਕੇ. ਡੀ. ਸ਼ਰਮਾ ਨਾਲ ਫੋਨ 'ਤੇ ਸੰਪਰਕ ਹੋਇਆ। ਕੁਲਵੰਤ ਸਿੰਘ ਨੇ ਯਾਤਰੀਆਂ ਦੀਆਂ ਮਾਇਕ ਤੇ ਛੁੱਟੀਆਂ ਆਦਿ ਦੀਆਂ ਪਰੇਸ਼ਾਨੀਆਂ ਤੋਂ ਜਾਣੂ ਕਰਵਾਇਆ। ਸ੍ਰੀ ਸ਼ਰਮਾ ਨੇ ਹਮਦਰਦੀ ਪ੍ਰਗਟਾਈ ਤੇ ਦੱਸਿਆ ਕਿ ਦਿੱਲੀ ਤੋਂ ਟੈਲੇਕਸ ਤੇ ਕੋਈ ਜਵਾਬ ਨਹੀਂ ਆ ਰਿਹਾ ਅਤੇ ਫ਼ੋਨ 'ਤੇ ਕੋਈ ਸੰਪਰਕ ਨਹੀਂ ਹੋ ਰਿਹਾ, ਫਿਰ ਵੀ ਉਹ ਯਤਨ ਕਰ ਰਹੇ ਹਨ। ਕੁਲਵੰਤ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਘੱਟੋ ਘੱਟ ਭਾਰਤੀ ਰੇਡੀਓ ਅਤੇ ਟੀ. ਵੀ. 'ਤੇ ਜਥੇ ਦੇ ਇਥੇ ਦੋ ਦਿਨ ਹੋਰ ਰੁਕਣ ਬਾਰੇ ਖ਼ਬਰ ਤਾਂ ਦਿਓ, ਤਾਂ ਜੋ ਉਨ੍ਹਾਂ ਦੇ ਸਾਕ ਸਬੰਧੀ ਫਿਕਰ ਨਾ ਕਰਨ। ਸ੍ਰੀ ਸ਼ਰਮਾ ਨੇ ਕਿਹਾ ਮੈਂ ਹੁਣੇ ਸੁਨੇਹਾ ਟੈਲੇਕਸ 'ਤੇ ਦੇ ਦਿੰਦਾ ਹਾਂ। ਸ. ਕੁਲਵੰਤ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਯਾਤਰੀਆਂ ਨੂੰ ਛੇਤੀ ਤੋਂ ਛੇਤੀ ਭਾਰਤ ਪਹੁੰਚਾਉਣ, ਇਥੇ ਰਹਿਣ ਨਾਲ ਸਾਡੇ ਆਪਣੇ ਦੇਸ਼ ਦੀ ਬੇਇਜ਼ਤੀ ਹੁੰਦੀ ਹੈ।

ਮਾਇਕ ਔਕੜ ਨੂੰ ਮੁੱਖ ਰੱਖਦਿਆਂ ਵਕਫ਼ ਬੋਰਡ (ਜੋ ਪਾਕਿਸਤਾਨ ਦੇ ਗੁਰਧਾਮਾਂ ਦੀ ਦੇਖ ਭਾਲ ਕਰਦਾ ਹੈ) ਨੇ ਵੀ ਮਾਇਕ ਸਹਾਇਤਾ ਦੇਣ ਦੀ ਪੇਸ਼ਕਸ਼ ਕੀਤੀ, ਪਰ ਸ਼੍ਰੋਮਣੀ ਕਮੇਟੀ ਨੇ ਭਾਰਤ ਅਤੇ ਪਾਕਿਸਤਾਨੀ ਸਰਕਾਰਾਂ ਤੋਂ ਕੋਈ ਵੀ ਸਹਾਇਤਾ ਨਾ ਲੈਣ ਦਾ ਫ਼ੈਸਲਾ ਕੀਤਾ। ਬਹੁਤ ਸਾਰੇ ਯਾਤਰੀ, ਜਿਨ੍ਹਾਂ ਦਾ ਲਿਸਟ ਵਿਚ ਨਾਂ ਸੀ, ਪਰ ਕਿਸੇ ਕਾਰਨ ਪਾਕਿਸਤਾਨ ਨਹੀਂ ਆ ਸਕੇ ਹਨ, ਉਨ੍ਹਾਂ ਲਈ ਪ੍ਰਾਪਤ ਕੀਤੀ ਵਿਦੇਸ਼ੀ ਕਰੰਸੀ ਖਰਚ ਕੇ ਸ਼੍ਰੋਮਣੀ ਕਮੇਟੀ ਨੇ ਲੰਗਰ ਆਦਿ ਦਾ ਪ੍ਰਬੰਧ ਕਰਨ ਦਾ ਫ਼ੈਸਲਾ ਕੀਤਾ।

ਸ਼ਾਮ ਦੇ ਦੀਵਾਨ ਵਿਚ ਵਕਫ਼ ਬੋਰਡ ਦੇ ਅਧਿਕਾਰੀਆਂ ਨੇ ਦੱਸਿਆ ਕਿ ਲਾਹੌਰ ਦੇ ਮੇਅਰ ਨੇ ਲਾਹੌਰ ਦੇ ਸ਼ਹਿਰੀਆਂ ਵੱਲੋਂ ਜਥੇ ਨੂੰ ਸਵੇਰੇ ਨਾਸ਼ਤਾ ਦੇਣ ਦੀ ਪੇਸ਼ਕਸ਼ ਕੀਤੀ ਹੈ, ਜੇ ਮਨਜ਼ੂਰ ਹੋਵੇ ਤਾਂ "ਹਾਂ" ਕਹਿ ਦੇਈਏ। ਕਿਉਂ ਕਿ ਇਹ ਪੇਸ਼ਕਸ਼ ਸ਼ਹਿਰੀਆਂ ਵੱਲੋਂ ਸੀ, ਸਰਕਾਰ ਵੱਲੋਂ ਨਹੀਂ ਸੀ, ਸੰਗਤਾਂ ਨੇ ਪਰਵਾਨ ਕਰ ਲਈ।

ਭਾਰਤ ਨੇ ਪਾਕਿਸਤਾਨ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਜਥੇ ਨੂੰ ਹੋਰ ਦੋ ਦਿਨ ਦਾ ਵੀਜ਼ਾ ਦਿੱਤਾ ਜਾਏ, ਪਰ ਪਾਕਿਸਤਾਨ ਨੇ ਇਨਕਾਰ ਕਰ ਦਿੱਤਾ। ਰਾਤ ਨੂੰ ਸਫ਼ਾਰਤਖਾਨੇ ਦੇ ਅਧਿਕਾਰੀਆਂ ਨੇ ਦੱਸਿਆ ਕਿ ਕਲ੍ਹ ਸਵੇਰੇ ਜਥਾ ਭਾਰਤ ਵਾਪਸ ਜਾਏਗਾ।

੬ ਜੂਨ ਦੁਪਹਿਰੇ ਗੱਡੀ ਬਾਦਾਮੀ ਬਾਗ਼ ਤੋਂ ਚੱਲ ਕੇ ਅਟਾਰੀ ਪੁੱਜੀ। ਸ. ਕੁਲਵੰਤ

ਅਧਿਕਾਰੀਆਂ ਨੇ ਉਨ੍ਹਾਂ ਨੂੰ ਪੁਛਿਆ ਕਿ ਪ੍ਰਧਾਨ ਮੰਤਰੀ ਜੀ ਤੁਹਾਨੂੰ ਤੁਹਾਡੇ ਡੇਰੇ ਆ ਕੇ ਮਿਲਣਾ ਚਾਹੁੰਦੇ ਹਨ ਤਾਂ ਉਨ੍ਹਾਂ ਕਿਹਾ, ਪੰਥ ਦੇ ਹੁਕਮ ਅਨੁਸਾਰ ਕੋਈ ਮੁਲਾਕਾਤ ਕਰਨ ਲਈ ਤਿਆਰ ਨਹੀਂ ਕਿਉਂ ਜੋ ਦਰਬਾਰ ਸਾਹਿਬ ਕੰਪਲੈਕਸ ਅੰਦਰ ਨਿਹੱਥੇ ਅਤੇ ਬੇਗੁਨਾਹ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਹਜ਼ਾਰ ਤੋਂ ਵੱਧ ਪਾਵਨ ਸਰੂਪ ਅਗਨ ਭੇਟ ਹੋ ਗਏ, ਇਨ੍ਹਾਂ ਸਭਨਾਂ ਲਈ ਪ੍ਰਧਾਨ ਮੰਤਰੀ ਜ਼ਿੰਮੇਵਾਰ ਹਨ। ਇਸ ਲਈ ਉਨ੍ਹਾਂ ਨੂੰ ਮਿਲਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"

ਸ੍ਰੀਮਤੀ ਗਾਂਧੀ ਨੇ ਮੱਥਾ ਟੇਕਣ ਉਪਰੰਤ ਦਸ ਕੁ ਮਿੰਟ ਸ਼ਬਦ-ਕੀਰਤਨ ਸੁਣਿਆ।

ਗਿਆਨੀ ਸਾਹਿਬ ਸਿੰਘ ਨੇ ਉਨ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੀ ਪਾਵਨ ਇਮਾਰਤ 'ਤੇ ਲੱਗੀਆਂ ਗੋਲੀਆਂ ਦਿਖਾਈਆਂ।

ਰੇਡੀਓ ਅਤੇ ਦੂਰਦਰਸ਼ਨ 'ਤੇ ਹਰ ਰੋਜ਼ 'ਝੂਠਾ' ਪ੍ਰਾਪੇਗੰਡਾ ਹੁੰਦਾ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਬਿਲਕੁਲ ਠੀਕ ਹੈ—ਕੋਈ ਗੋਲੀ ਨਹੀਂ ਲੱਗੀ। ਗਿ: ਸਾਹਿਬ ਸਿੰਘ ਜੀ ਉਨ੍ਹਾਂ ਨੂੰ ਉਪਰ ਲਿਜਾ ਕੇ ਨਿਸ਼ਾਨ ਵਿਖਾਣਾ ਚਾਹੁੰਦੇ ਸਨ, ਪਰ ਫ਼ੌਜੀ ਜਰਨੈਲ ਨਾ ਮੰਨੇ। ਹੇਠਾਂ ਤੋਂ ਉਪਰ ਨੂੰ ਪੌੜੀਆਂ ਚੜ੍ਹਣ ਵਾਲੀ ਥਾਂ ਵੀ ਇਕ ਗੋਲੀ ਲੱਗੀ ਸੀ, ਜਦੋਂ ਇਹ ਗੋਲੀ ਵਿਖਾਈ ਤਾਂ ਫ਼ੌਜੀ ਜਰਨੈਲ ਕਹਿਣ ਲੱਗੇ, "ਇਹ ਸਾਡੀ ਗੋਲੀ ਨਹੀਂ ਹੈ।" ਇਸ ਤੇ ਗਿ: ਸਾਹਿਬ ਸਿੰਘ ਨੇ ਕਿਹਾ, "ਤਾਂ ਫਿਰ ਇਹ ਗੋਲੀ ਮੈਂ ਚਲਾਈ ਹੋਏਗੀ।" ਇਸ ਤੇ ਫ਼ੌਜੀ ਜਰਨੈਲ ਚੁੱਪ ਕਰ ਗਏ।

ਸ੍ਰੀਮਤੀ ਗਾਂਧੀ ਨਾਲ ਦਰਸ਼ਨੀ ਡਿਓੜੀ ਤੱਕ ਆਉਂਦਿਆਂ ਸਾਹਿਬ ਸਿੰਘ ਨੇ ਉਨ੍ਹਾਂ ਨੂੰ ਦਰਸ਼ਨੀ ਡਿਓੜੀ ਵਿਚ ਲੱਗੇ ਤੋਪਾਂ ਦੇ ਗੋਲੇ ਵਿਖਾਏ ਅਤੇ ਦੱਸਿਆ ਕਿ ਇਥੇ ਸਾਡਾ ਤੋਸ਼ਾਖਾਨਾ ਹੈ। ਇਥੇ ਤਾਂ ਅੱਤਵਾਦੀ ਨਹੀਂ ਸਨ, ਤੋਪਾਂ ਨਾਲ ਇਥੇ ਗੋਲੇ ਕਿਉਂ ਸੁੱਟੇ ਗਏ ਹਨ।

ਸ੍ਰੀਮਤੀ ਗਾਂਧੀ ਨੂੰ ਉਸ ਸਮੇਂ ਤਕ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਹੱਤਤਾ ਦਾ ਪਤਾ ਨਹੀਂ ਸੀ, ਕਿ ਇਹ ਸਿੱਖਾਂ ਦੀ ਸੁਪਰੀਮ ਅਥਾਰਟੀ ਹੈ—ਗਿਆਨੀ ਸਾਹਿਬ ਸਿੰਘ ਨੂੰ ਪੁੱਛਣ ਲੱਗੇ, "ਮੁਝੇ ਅਕਾਲ ਤਖ਼ਤ ਸਾਹਿਬ ਕੀ ਇੰਪਾਰਟੈਂਸ ਬਤਾਓ।" ਸਾਹਿਬ ਸਿੰਘ ਨੇ ਦੱਸਿਆ ਕਿ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਿਗੋਬਿੰਦ ਸਾਹਿਬ ਨੇ ਇਹ ਮੁਗ਼ਲ ਬਾਦਸ਼ਾਹਾਂ ਦੇ ਮੁਕਾਬਲੇ 'ਤੇ ਬਣਾਇਆ ਸੀ। ਗੁਰੂ ਸਾਹਿਬ ਇਥੋਂ ਹੁਕਮਨਾਮੇ ਜਾਰੀ ਕਰਦੇ ਰਹੇ ਹਨ। ਕੋਈ ਵੀ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਜਾਂ ਆਦੇਸ਼ ਦੀ ਉਲੰਘਣਾ ਨਹੀਂ ਕਰ ਸਕਦਾ। ਇਥੋਂ ਤਕ ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਥੇ ਤਲਬ ਕੀਤਾ ਗਿਆ, ਤਾਂ ਉਸ ਨੇ ਵੀ ਬੜੀ ਹੀ ਨਿਮਰਤਾ ਸਹਿਤ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਜੋ ਸਜ਼ਾ ਸੁਣਾਈ, ਉਹ ਬਿਨਾਂ ਕਿਸੇ ਕਿੰਤੂ ਦੇ ਪਰਵਾਨ ਕੀਤੀ।"

ਸਾਹਿਬ ਸਿੰਘ ਨੇ ਦੱਸਿਆ, "ਅਹਿਮਦ ਸ਼ਾਹ ਅਬਦਾਲੀ ਨੇ ਵੀ ਜਦੋਂ ਸ੍ਰੀ

ਸ. ਕੁਲਵੰਤ ਸਿੰਘ ਨੇ ਦੱਸਿਆ ਕਿ ੫ ਜੂਨ ਨੂੰ ਸਵੇਰੇ ਉਹ ਸਰਦਾਰ ਸ਼ਾਂਤ ਅਤੇ ਸ. ਪ੍ਰਕਾਸ਼ ਸਿੰਘ (ਪ੍ਰਿੰਸੀਪਲ ਸ਼ਹੀਦ ਮਿਸ਼ਨਰੀ ਕਾਲਜ, ਅੰਮ੍ਰਿਤਸਰ) ਸਮੇਤ ਭਾਰਤੀ ਅਧਿਕਾਰੀਆਂ ਨਾਲ ਲਾਹੌਰ ਵਿਖੇ ਏਅਰ ਇੰਡੀਆ ਦੇ ਦਫ਼ਤਰ ਆ ਕੇ ਇਸਲਾਮਾਬਾਦ ਭਾਰਤੀ ਸਫ਼ਾਰਤਖਾਨੇ ਨਾਲ ਫੋਨ ਤੇ ਸੰਪਰਕ ਕਰਨ ਦਾ ਯਤਨ ਕਰਦੇ ਰਹੇ, ਪਰ ਸੰਪਰਕ ਨਾ ਹੋ ਸਕਿਆ। ਉਥੋਂ ਇਕ ਫ਼ਾਈਵਸਟਾਰ ਹੋਟਲ ਵਿਚ ਫ਼ੋਨ ਕਰਨ ਗਏ। ਕੁਝ ਸਮੇਂ ਪਿੱਛੋਂ ਸ. ਸ਼ਾਂਤ ਅਤੇ ਪ੍ਰਿੰਸੀਪਲ ਸਾਹਿਬ ਗੁਰਦੁਆਰੇ ਵਾਪਸ ਆ ਗਏ ਅਤੇ ਉਹ ਫ਼ੋਨ ਕਰਨ ਦਾ ਯਤਨ ਕਰਦੇ ਰਹੇ। ਯਾਤਰੀ ਰੇਡੀਓ ਤੋਂ ਫ਼ੌਜੀ ਹਮਲੇ ਬਾਰੇ ਖ਼ਬਰਾਂ ਸੁਣ ਸੁਣ ਕੇ ਦੁੱਖੀ ਹੋ ਰਹੇ ਸਨ, ਤੜਪ ਰਹੇ ਸਨ।

ਕਾਫ਼ੀ ਸਮੇਂ ਪਿੱਛੋਂ ਭਾਰਤੀ ਸਫ਼ੀਰ ਸ੍ਰੀ ਕੇ. ਡੀ. ਸ਼ਰਮਾ ਨਾਲ ਫੋਨ 'ਤੇ ਸੰਪਰਕ ਹੋਇਆ। ਕੁਲਵੰਤ ਸਿੰਘ ਨੇ ਯਾਤਰੀਆਂ ਦੀਆਂ ਮਾਇਕ ਤੇ ਛੁੱਟੀਆਂ ਆਦਿ ਦੀਆਂ ਪਰੇਸ਼ਾਨੀਆਂ ਤੋਂ ਜਾਣੂ ਕਰਵਾਇਆ। ਸ੍ਰੀ ਸ਼ਰਮਾ ਨੇ ਹਮਦਰਦੀ ਪ੍ਰਗਟਾਈ ਤੇ ਦੱਸਿਆ ਕਿ ਦਿੱਲੀ ਤੋਂ ਟੈਲੇਕਸ ਤੇ ਕੋਈ ਜਵਾਬ ਨਹੀਂ ਆ ਰਿਹਾ ਅਤੇ ਫ਼ੋਨ 'ਤੇ ਕੋਈ ਸੰਪਰਕ ਨਹੀਂ ਹੋ ਰਿਹਾ, ਫਿਰ ਵੀ ਉਹ ਯਤਨ ਕਰ ਰਹੇ ਹਨ। ਕੁਲਵੰਤ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਘੱਟੋ ਘੱਟ ਭਾਰਤੀ ਰੇਡੀਓ ਅਤੇ ਟੀ. ਵੀ. 'ਤੇ ਜਥੇ ਦੇ ਇਥੇ ਦੋ ਦਿਨ ਹੋਰ ਰੁਕਣ ਬਾਰੇ ਖ਼ਬਰ ਤਾਂ ਦਿਓ, ਤਾਂ ਜੋ ਉਨ੍ਹਾਂ ਦੇ ਸਾਕ ਸਬੰਧੀ ਫਿਕਰ ਨਾ ਕਰਨ। ਸ੍ਰੀ ਸ਼ਰਮਾ ਨੇ ਕਿਹਾ ਮੈਂ ਹੁਣੇ ਸੁਨੇਹਾ ਟੈਲੇਕਸ 'ਤੇ ਦੇ ਦਿੰਦਾ ਹਾਂ। ਸ. ਕੁਲਵੰਤ ਸਿੰਘ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਯਾਤਰੀਆਂ ਨੂੰ ਛੇਤੀ ਤੋਂ ਛੇਤੀ ਭਾਰਤ ਪਹੁੰਚਾਉਣ, ਇਥੇ ਰਹਿਣ ਨਾਲ ਸਾਡੇ ਆਪਣੇ ਦੇਸ਼ ਦੀ ਬੇਇਜ਼ਤੀ ਹੁੰਦੀ ਹੈ।

ਮਾਇਕ ਔਕੜ ਨੂੰ ਮੁੱਖ ਰੱਖਦਿਆਂ ਵਕਫ਼ ਬੋਰਡ (ਜੋ ਪਾਕਿਸਤਾਨ ਦੇ ਗੁਰਧਾਮਾਂ ਦੀ ਦੇਖ ਭਾਲ ਕਰਦਾ ਹੈ) ਨੇ ਵੀ ਮਾਇਕ ਸਹਾਇਤਾ ਦੇਣ ਦੀ ਪੇਸ਼ਕਸ਼ ਕੀਤੀ, ਪਰ ਸ਼੍ਰੋਮਣੀ ਕਮੇਟੀ ਨੇ ਭਾਰਤ ਅਤੇ ਪਾਕਿਸਤਾਨੀ ਸਰਕਾਰਾਂ ਤੋਂ ਕੋਈ ਵੀ ਸਹਾਇਤਾ ਨਾ ਲੈਣ ਦਾ ਫ਼ੈਸਲਾ ਕੀਤਾ। ਬਹੁਤ ਸਾਰੇ ਯਾਤਰੀ, ਜਿਨ੍ਹਾਂ ਦਾ ਲਿਸਟ ਵਿਚ ਨਾਂ ਸੀ, ਪਰ ਕਿਸੇ ਕਾਰਨ ਪਾਕਿਸਤਾਨ ਨਹੀਂ ਆ ਸਕੇ ਹਨ, ਉਨ੍ਹਾਂ ਲਈ ਪ੍ਰਾਪਤ ਕੀਤੀ ਵਿਦੇਸ਼ੀ ਕਰੰਸੀ ਖਰਚ ਕੇ ਸ਼੍ਰੋਮਣੀ ਕਮੇਟੀ ਨੇ ਲੰਗਰ ਆਦਿ ਦਾ ਪ੍ਰਬੰਧ ਕਰਨ ਦਾ ਫ਼ੈਸਲਾ ਕੀਤਾ।

ਸ਼ਾਮ ਦੇ ਦੀਵਾਨ ਵਿਚ ਵਕਫ਼ ਬੋਰਡ ਦੇ ਅਧਿਕਾਰੀਆਂ ਨੇ ਦੱਸਿਆ ਕਿ ਲਾਹੌਰ ਦੇ ਮੇਅਰ ਨੇ ਲਾਹੌਰ ਦੇ ਸ਼ਹਿਰੀਆਂ ਵੱਲੋਂ ਜਥੇ ਨੂੰ ਸਵੇਰੇ ਨਾਸ਼ਤਾ ਦੇਣ ਦੀ ਪੇਸ਼ਕਸ਼ ਕੀਤੀ ਹੈ, ਜੇ ਮਨਜ਼ੂਰ ਹੋਵੇ ਤਾਂ "ਹਾਂ" ਕਹਿ ਦੇਈਏ। ਕਿਉਂ ਕਿ ਇਹ ਪੇਸ਼ਕਸ਼ ਸ਼ਹਿਰੀਆਂ ਵੱਲੋਂ ਸੀ, ਸਰਕਾਰ ਵੱਲੋਂ ਨਹੀਂ ਸੀ, ਸੰਗਤਾਂ ਨੇ ਪਰਵਾਨ ਕਰ ਲਈ।

ਭਾਰਤ ਨੇ ਪਾਕਿਸਤਾਨ ਸਰਕਾਰ ਨੂੰ ਬੇਨਤੀ ਕੀਤੀ ਸੀ ਕਿ ਜਥੇ ਨੂੰ ਹੋਰ ਦੋ ਦਿਨ ਦਾ ਵੀਜ਼ਾ ਦਿੱਤਾ ਜਾਏ, ਪਰ ਪਾਕਿਸਤਾਨ ਨੇ ਇਨਕਾਰ ਕਰ ਦਿੱਤਾ। ਰਾਤ ਨੂੰ ਸਫ਼ਾਰਤਖਾਨੇ ਦੇ ਅਧਿਕਾਰੀਆਂ ਨੇ ਦੱਸਿਆ ਕਿ ਕਲ੍ਹ ਸਵੇਰੇ ਜਥਾ ਭਾਰਤ ਵਾਪਸ ਜਾਏਗਾ।

੬ ਜੂਨ ਦੁਪਹਿਰੇ ਗੱਡੀ ਬਾਦਾਮੀ ਬਾਗ਼ ਤੋਂ ਚੱਲ ਕੇ ਅਟਾਰੀ ਪੁੱਜੀ। ਸ. ਕੁਲਵੰਤ

ਅਧਿਕਾਰੀਆਂ ਨੇ ਉਨ੍ਹਾਂ ਨੂੰ ਪੁਛਿਆ ਕਿ ਪ੍ਰਧਾਨ ਮੰਤਰੀ ਜੀ ਤੁਹਾਨੂੰ ਤੁਹਾਡੇ ਡੇਰੇ ਆ ਕੇ ਮਿਲਣਾ ਚਾਹੁੰਦੇ ਹਨ ਤਾਂ ਉਨ੍ਹਾਂ ਕਿਹਾ, ਪੰਥ ਦੇ ਹੁਕਮ ਅਨੁਸਾਰ ਕੋਈ ਮੁਲਾਕਾਤ ਕਰਨ ਲਈ ਤਿਆਰ ਨਹੀਂ ਕਿਉਂ ਜੋ ਦਰਬਾਰ ਸਾਹਿਬ ਕੰਪਲੈਕਸ ਅੰਦਰ ਨਿਹੱਥੇ ਅਤੇ ਬੇਗੁਨਾਹ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਕ ਹਜ਼ਾਰ ਤੋਂ ਵੱਧ ਪਾਵਨ ਸਰੂਪ ਅਗਨ ਭੇਟ ਹੋ ਗਏ, ਇਨ੍ਹਾਂ ਸਭਨਾਂ ਲਈ ਪ੍ਰਧਾਨ ਮੰਤਰੀ ਜ਼ਿੰਮੇਵਾਰ ਹਨ। ਇਸ ਲਈ ਉਨ੍ਹਾਂ ਨੂੰ ਮਿਲਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"

ਸ੍ਰੀਮਤੀ ਗਾਂਧੀ ਨੇ ਮੱਥਾ ਟੇਕਣ ਉਪਰੰਤ ਦਸ ਕੁ ਮਿੰਟ ਸ਼ਬਦ-ਕੀਰਤਨ ਸੁਣਿਆ।

ਗਿਆਨੀ ਸਾਹਿਬ ਸਿੰਘ ਨੇ ਉਨ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੀ ਪਾਵਨ ਇਮਾਰਤ 'ਤੇ ਲੱਗੀਆਂ ਗੋਲੀਆਂ ਦਿਖਾਈਆਂ।

ਰੇਡੀਓ ਅਤੇ ਦੂਰਦਰਸ਼ਨ 'ਤੇ ਹਰ ਰੋਜ਼ 'ਝੂਠਾ' ਪ੍ਰਾਪੇਗੰਡਾ ਹੁੰਦਾ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਬਿਲਕੁਲ ਠੀਕ ਹੈ—ਕੋਈ ਗੋਲੀ ਨਹੀਂ ਲੱਗੀ। ਗਿ: ਸਾਹਿਬ ਸਿੰਘ ਜੀ ਉਨ੍ਹਾਂ ਨੂੰ ਉਪਰ ਲਿਜਾ ਕੇ ਨਿਸ਼ਾਨ ਵਿਖਾਣਾ ਚਾਹੁੰਦੇ ਸਨ, ਪਰ ਫ਼ੌਜੀ ਜਰਨੈਲ ਨਾ ਮੰਨੇ। ਹੇਠਾਂ ਤੋਂ ਉਪਰ ਨੂੰ ਪੌੜੀਆਂ ਚੜ੍ਹਣ ਵਾਲੀ ਥਾਂ ਵੀ ਇਕ ਗੋਲੀ ਲੱਗੀ ਸੀ, ਜਦੋਂ ਇਹ ਗੋਲੀ ਵਿਖਾਈ ਤਾਂ ਫ਼ੌਜੀ ਜਰਨੈਲ ਕਹਿਣ ਲੱਗੇ, "ਇਹ ਸਾਡੀ ਗੋਲੀ ਨਹੀਂ ਹੈ।" ਇਸ ਤੇ ਗਿ: ਸਾਹਿਬ ਸਿੰਘ ਨੇ ਕਿਹਾ, "ਤਾਂ ਫਿਰ ਇਹ ਗੋਲੀ ਮੈਂ ਚਲਾਈ ਹੋਏਗੀ।" ਇਸ ਤੇ ਫ਼ੌਜੀ ਜਰਨੈਲ ਚੁੱਪ ਕਰ ਗਏ।

ਸ੍ਰੀਮਤੀ ਗਾਂਧੀ ਨਾਲ ਦਰਸ਼ਨੀ ਡਿਓੜੀ ਤੱਕ ਆਉਂਦਿਆਂ ਸਾਹਿਬ ਸਿੰਘ ਨੇ ਉਨ੍ਹਾਂ ਨੂੰ ਦਰਸ਼ਨੀ ਡਿਓੜੀ ਵਿਚ ਲੱਗੇ ਤੋਪਾਂ ਦੇ ਗੋਲੇ ਵਿਖਾਏ ਅਤੇ ਦੱਸਿਆ ਕਿ ਇਥੇ ਸਾਡਾ ਤੋਸ਼ਾਖਾਨਾ ਹੈ। ਇਥੇ ਤਾਂ ਅੱਤਵਾਦੀ ਨਹੀਂ ਸਨ, ਤੋਪਾਂ ਨਾਲ ਇਥੇ ਗੋਲੇ ਕਿਉਂ ਸੁੱਟੇ ਗਏ ਹਨ।

ਸ੍ਰੀਮਤੀ ਗਾਂਧੀ ਨੂੰ ਉਸ ਸਮੇਂ ਤਕ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਹੱਤਤਾ ਦਾ ਪਤਾ ਨਹੀਂ ਸੀ, ਕਿ ਇਹ ਸਿੱਖਾਂ ਦੀ ਸੁਪਰੀਮ ਅਥਾਰਟੀ ਹੈ—ਗਿਆਨੀ ਸਾਹਿਬ ਸਿੰਘ ਨੂੰ ਪੁੱਛਣ ਲੱਗੇ, "ਮੁਝੇ ਅਕਾਲ ਤਖ਼ਤ ਸਾਹਿਬ ਕੀ ਇੰਪਾਰਟੈਂਸ ਬਤਾਓ।" ਸਾਹਿਬ ਸਿੰਘ ਨੇ ਦੱਸਿਆ ਕਿ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਿਗੋਬਿੰਦ ਸਾਹਿਬ ਨੇ ਇਹ ਮੁਗ਼ਲ ਬਾਦਸ਼ਾਹਾਂ ਦੇ ਮੁਕਾਬਲੇ 'ਤੇ ਬਣਾਇਆ ਸੀ। ਗੁਰੂ ਸਾਹਿਬ ਇਥੋਂ ਹੁਕਮਨਾਮੇ ਜਾਰੀ ਕਰਦੇ ਰਹੇ ਹਨ। ਕੋਈ ਵੀ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਜਾਂ ਆਦੇਸ਼ ਦੀ ਉਲੰਘਣਾ ਨਹੀਂ ਕਰ ਸਕਦਾ। ਇਥੋਂ ਤਕ ਮਹਾਰਾਜਾ ਰਣਜੀਤ ਸਿੰਘ ਨੂੰ ਜਦੋਂ ਇਥੇ ਤਲਬ ਕੀਤਾ ਗਿਆ, ਤਾਂ ਉਸ ਨੇ ਵੀ ਬੜੀ ਹੀ ਨਿਮਰਤਾ ਸਹਿਤ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਜੋ ਸਜ਼ਾ ਸੁਣਾਈ, ਉਹ ਬਿਨਾਂ ਕਿਸੇ ਕਿੰਤੂ ਦੇ ਪਰਵਾਨ ਕੀਤੀ।"

ਸਾਹਿਬ ਸਿੰਘ ਨੇ ਦੱਸਿਆ, "ਅਹਿਮਦ ਸ਼ਾਹ ਅਬਦਾਲੀ ਨੇ ਵੀ ਜਦੋਂ ਸ੍ਰੀ

ਦਰਬਾਰ ਸਾਹਿਬ ਤੇ ਹਮਲਾ ਕੀਤਾ, ਸ੍ਰੀ ਅਕਾਲ ਤਖ਼ਤ ਤਬਾਹ ਨਹੀਂ ਕੀਤਾ ਸੀ*, ਭਾਵੇਂ ਉਸ ਸਮੇਂ ਉਪਰਲੀਆਂ ਤਿੰਨ ਮੰਜ਼ਿਲਾਂ ਨਹੀਂ ਸਨ (ਜੋ ਸਿੱਖ ਰਾਜ ਸਮੇਂ ਉਸਾਰੀਆਂ ਗਈਆਂ) ਪਰ ਹੁਣ ਤਾਂ ਸਾਡੇ ਆਜ਼ਾਦ ਦੇਸ਼ ਦੀ ਸਰਕਾਰ ਨੇ ਤੁਹਾਡੇ ਹੁਕਮ ਨਾਲ ਤੁਹਾਡੀਆਂ ਫ਼ੌਜਾਂ ਨੇ ਢਹਿ ਢੇਰੀ ਕਰ ਦਿੱਤਾ ਹੈ।"

"ਯਹਾਂ ਅਤਿਵਾਦੀ ਛਿਪੇ ਹੁਏ ਥੇ, ਉਨਹੋਂ ਨੇ ਯਹਾਂ ਕਿਲ੍ਹਾ ਬਨਾ ਲੀਆ ਥਾ"—ਸ੍ਰੀਮਤੀ ਗਾਂਧੀ ਨੇ ਜਵਾਬ ਦਿੱਤਾ। ਇਸ ਤੇ ਸਿੰਘ ਸਾਹਿਬ ਨੇ ਅੱਗੋਂ ਪੁੱਛਿਆ "ਬਾਕੀ ੩੫ ਗੁਰਦੁਆਰਿਆਂ ਵਿਚ ਤਾਂ ਅੱਤਵਾਦੀ ਨਹੀਂ ਸਨ। ਉਥੇ ਫ਼ੌਜੀ ਹਮਲਾ ਕਿਉਂ ਕੀਤਾ ਹੈ ?"

ਸਾਹਿਬ ਸਿੰਘ ਨੇ ਉਨ੍ਹਾਂ ਨੂੰ ਦੱਸਿਆ ਕਿ ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸਿੱਖ ਰੈਫਰੈਂਸ ਲਾਇਬਰੇਰੀ, ਕੰਪਲੈਕਸ ਉਤੇ ਪੂਰਾ ਕਬਜ਼ਾ ਕਰਨ ਪਿੱਛੋਂ, ਫ਼ੌਜ ਨੇ ੭ ਜੂਨ ਨੂੰ ਸਾੜੇ ਹਨ। ਕਈ ਸਾਲਾਂ ਦਾ ਰਿਕਾਰਡ ਅਤੇ ਸਿੱਖ ਕੌਮ ਦਾ ਮਹਾਨ ਵਿਰਸਾ ਸਾੜ ਕੇ ਸੁਆਹ ਕਰ ਦਿੱਤਾ ਗਿਆ ਹੈ।

ਫ਼ੌਜੀ ਜਰਨੈਲ ਗੱਲਾਂ ਵਿਚ ਟੋਕਾ ਟਾਕੀ ਕਰ ਰਹੇ ਸਨ। ਸਾਹਿਬ ਸਿੰਘ ਨੇ ਸ੍ਰੀਮਤੀ ਗਾਂਧੀ ਨੂੰ ਕਿਹਾ, "ਪਹਿਲਾਂ ਇਨ੍ਹਾਂ ਨੂੰ ਬਾਹਰ ਭੇਜੋ, ਮੈਂ ਤਾਂ ਗੱਲ ਕਰਾਂਗਾ।" ਸ੍ਰੀਮਤੀ ਗਾਂਧੀ ਨੇ ਉਨ੍ਹਾਂ ਨੂੰ 'ਆਪ ਜਾਈਏ' ਕਹਿ ਕੇ ਜ਼ਰਾ ਕੁ ਪਰੇ ਭੇਜ ਦਿੱਤਾ ਅਤੇ ਪ੍ਰਕਰਮਾਂ ਦੇ ਬਰਾਂਡੇ ਵਿਚ, ਜਿਥੇ ਕਿ ਹਰ ਰੋਜ਼ ਅੰਮ੍ਰਿਤ ਵੇਲੇ ਉਸ ਦਿਨ ਦਾ 'ਹੁਕਮਨਾਮਾ' ਲਿਖਿਆ ਜਾਂਦਾ ਹੈ, ਲਾਗੇ ਖੜੋ ਕੇ ਗੱਲਾਂ ਕਰਨ ਲੱਗੇ। ਗਵਰਨਰ ਸ੍ਰੀ ਪਾਂਡੇ ਅਤੇ ਸ੍ਰੀ ਭਾਟੀਆ ਇਨ੍ਹਾਂ ਦੇ ਲਾਗੇ ਹੀ ਜ਼ਰਾ ਕੁ ਪਰੇ ਖੜੇ ਸਨ।

ਥਾਂ ਥਾਂ ਤੇ ਲੱਗੇ "No smoking" (ਸਿਗਰੇਟ ਅਤੇ ਸ਼ਰਾਬ ਪੀਣ ਦੀ ਮਨਾਹੀ) ਦੇ ਬੋਰਡਾਂ ਵੱਲ ਇਸ਼ਾਰਾ ਕਰਦਿਆਂ ਸਿੰਘ ਸਾਹਿਬ ਨੇ ਕਿਹਾ, "ਭਾਰਤ ਵਿਚ ਕਿਹੜਾ ਹਿੰਦੂ ਨਹੀਂ ਜਾਣਦਾ ਕਿ ਗੁਰਦੁਆਰਾ ਸਾਹਿਬਾਨ ਵਿਚ ਤਮਾਕੂ, ਆਦਿ ਪੀਣ ਦੀ ਮਨਾਹੀ ਹੈ, ਫਿਰ ਸਾਡੀ ਫ਼ੌਜ ਨੂੰ ਤਾਂ ਇਸ ਬਾਰੇ ਪੂਰੀ ਜਾਣਕਾਰੀ ਹੈ। ਫ਼ੌਜੀ ਇਥੇ ਬੂਟਾਂ ਸਮੇਤ ਨੰਗੇ ਸਿਰ ਫਿਰਦੇ ਰਹੇ ਹਨ, ਸ਼ਰਾਬਾਂ ਪੀਂਦੇ ਰਹੇ ਹਨ। ਪਵਿੱਤਰ ਸਰੋਵਰ ਦੇ ਜਲ ਨਾਲ ਕਪੜੇ ਧੋਂਦੇ ਰਹੇ ਹਨ। ਜਦੋਂ ਇਥੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਆਏ ਸਨ, ਮੈਂ ਉਨ੍ਹਾਂ ਦੇ ਨੋਟਿਸ ਵਿਚ ਇਹ ਕੁਰਹਿਤਾਂ ਲਿਆਂਦੀਆਂ ਸਨ, ਅਤੇ ਉਨ੍ਹਾਂ ਦੇ ਹੁਕਮ ਕਰਨ 'ਤੇ ਇਹ ਬੋਰਡ ਲੱਗੇ ਹਨ। ਤੁਹਾਡੇ ਪਾਸ ਜ਼ੁਲਮਾਂ ਸਬੰਧੀ ਸਹੀ ਰਿਪੋਰਟ ਨਹੀਂ ਪੁੱਜੀ। ਤੁਹਾਡੀ ਫ਼ੌਜ ਨੇ ਮੁਗ਼ਲਾਂ ਤੋਂ ਵੀ ਵੱਧ ਜ਼ੁਲਮ ਕੀਤੇ ਹਨ। ਉਹ ਤਾਂ ਵਿਦੇਸ਼ੀ ਧਾੜਵੀ ਸਨ, ਪਰ ਹੁਣ ਤਾਂ ਸਾਡੇ ਦੇਸ਼ ਦੇ ਲੋਕਾਂ ਦੀ ਆਪਣੀ ਸਰਕਾਰ ਹੈ।" ਸਾਹਿਬ ਸਿੰਘ ਨੇ ਕਿਹਾ ਕਿ "ਜੇ ਵਿਦੇਸ਼ੀ ਫ਼ੌਜ ਹੁੰਦੀ ਸ਼ਾਇਦ ਸਾਨੂੰ ਇਤਨਾ ਦੁੱਖ ਨਾ ਹੁੰਦਾ। ਇਹ ਸਾਡੀ ਆਪਣੀ ਫ਼ੌਜ ਹੈ ਅਤੇ ਅਸੀਂ ਇਸ ਦੇਸ਼ ਦੇ ਨਾਗਰਿਕ ਹਾਂ। ਦੇਸ਼ ਦੀ ਆਜ਼ਾਦੀ ਲਈ ਅਤੇ ਪਿੱਛੋਂ ਇਸ ਦੀ ਅਖੰਡਤਾ

---

* *ਸਾਹਿਬ ਸਿੰਘ ਦੀ ਇਹ ਗੱਲ ਗਲਤ ਹੈ। ਅਹਿਮਦਸ਼ਾਹ ਨੇ ਅਕਾਲ ਤਖ਼ਤ ਸਾਹਿਬ ਵੀ ਤਬਾਹ ਕੀਤਾ ਸੀ।*

ਪ੍ਰਗਟ ਕਿਉਂ ਨਹੀਂ ਕੀਤਾ। ਮੈਂ ਉਨ੍ਹਾਂ ਨੂੰ ਸਰਦਾਰ ਟੌਹੜਾ ਦੀ ਇਕ ਗੱਲ ਸੁਣਾਈ। ਪੱਤਰਕਾਰਾਂ ਨਾਲ ਇਕ ਵਾਰੀ ਗੱਲਬਾਤ ਦੌਰਾਨ ਉਨ੍ਹਾਂ ਨੂੰ ਇਕ ਪੱਤਰਕਾਰ ਨੇ ਪੁੱਛਿਆ ਕਿ ਤੁਸੀਂ ਐਵੇਂ ਸਿੱਖਾਂ ਨਾਲ ਵਿਤਕਰੇ ਅਤੇ ਜ਼ੁਲਮ ਦੀਆਂ ਗੱਲਾਂ ਕਰਦੇ ਰਹਿੰਦੇ ਹੋ। ਸਿੱਖ ਕੇਂਦਰ ਵਿਚ ਵਜ਼ੀਰ ਹਨ, ਚੰਗੇ ਰਾਜਸੀ ਅਹੁਦਿਆਂ 'ਤੇ ਰਹੇ ਹਨ ਅਤੇ ਇਸ ਸਮੇਂ ਵੀ ਹਨ। ਸ. ਟੌਹੜਾ ਨੇ ਉੱਤਰ ਦਿੱਤਾ ਸੀ, 'ਮੁਗਲ ਰਾਜ ਸਮੇਂ ਇਕ ਹਿੰਦੂ ਰਾਜਪੂਤ ਰਾਜਾ ਰਾਜਾ ਮਾਨ ਸਿਹੁੰ ਪ੍ਰਧਾਨ ਮੰਤਰੀ ਸੀ ਪਰ ਹਿੰਦੂਆਂ 'ਤੇ ਫਿਰ ਵੀ ਜ਼ੁਲਮ ਹੁੰਦਾ ਸੀ ਅਤੇ ਉਨ੍ਹਾਂ ਤੇ ਜਜ਼ੀਆ ਟੈਕਸ ਲਗਦਾ ਸੀ।' ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਉੱਚੇ ਅਹੁਦਿਆਂ ਤੇ ਬੈਠੇ ਸਿੱਖ ਰਾਜਾ ਮਾਨ ਸਿਹੁੰ ਦਾ ਰੋਲ ਅਦਾ ਕਰ ਰਹੇ ਹਨ, ਜਦੋਂ ਕਿ ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਇਕ ਅਣਖੀਲੇ ਹਿੰਦੂ ਰਾਜੇ, ਮਹਾਰਾਣਾ ਪ੍ਰਤਾਪ ਵਾਂਗ ਹਨ, ਜਿਸ ਨੇ ਸਾਰੀ ਉਮਰ ਜੰਗਲਾਂ ਅਤੇ ਪਹਾੜਾਂ ਵਿਚ ਔਖੇ ਹੋ ਕੇ ਕੱਟ ਲਈ, ਪਰ ਦਿੱਲੀ ਦਰਬਾਰ ਦੀ ਈਨ ਨਹੀਂ ਕਬੂਲ ਕੀਤੀ ਸੀ।

ਇਕ ਸਰਕਾਰੀ ਬੁਲਾਰੇ ਅਨੁਸਾਰ ਅੱਜ ੧੭ ਦਹਿਸ਼ਤ ਪਸੰਦ ਪਕੜੇ ਗਏ। ਇਕ ਭਗੌੜਾ ਅਜੀਤ ਸਿੰਘ ਨਵਾਂ ਸ਼ਹਿਰ ਲਾਗੇ ਲਿਧੜ ਕਲਾਂ ਵਿਖੇ ਮਾਰਿਆ ਗਿਆ ਹੈ।

ਅੱਜ ਜ਼ਿਲ੍ਹਾ ਰੋਪੜ ਤੋਂ ੭੦੦ ਪੰਚਾਂ ਤੇ ਸਰਪੰਚਾਂ ਨੇ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ ਹਨ।

* * *

ਦਰਬਾਰ ਸਾਹਿਬ ਤੇ ਹਮਲਾ ਕੀਤਾ, ਸ੍ਰੀ ਅਕਾਲ ਤਖ਼ਤ ਤਬਾਹ ਨਹੀਂ ਕੀਤਾ ਸੀ*, ਭਾਵੇਂ ਉਸ ਸਮੇਂ ਉਪਰਲੀਆਂ ਤਿੰਨ ਮੰਜ਼ਿਲਾਂ ਨਹੀਂ ਸਨ (ਜੋ ਸਿੱਖ ਰਾਜ ਸਮੇਂ ਉਸਾਰੀਆਂ ਗਈਆਂ) ਪਰ ਹੁਣ ਤਾਂ ਸਾਡੇ ਆਜ਼ਾਦ ਦੇਸ਼ ਦੀ ਸਰਕਾਰ ਨੇ ਤੁਹਾਡੇ ਹੁਕਮ ਨਾਲ ਤੁਹਾਡੀਆਂ ਫ਼ੌਜਾਂ ਨੇ ਢਹਿ ਢੇਰੀ ਕਰ ਦਿੱਤਾ ਹੈ।"

"ਯਹਾਂ ਅਤਿਵਾਦੀ ਛਿਪੇ ਹੁਏ ਥੇ, ਉਨਹੋਂ ਨੇ ਯਹਾਂ ਕਿਲ੍ਹਾ ਬਨਾ ਲੀਆ ਥਾ"—ਸ੍ਰੀਮਤੀ ਗਾਂਧੀ ਨੇ ਜਵਾਬ ਦਿੱਤਾ। ਇਸ ਤੇ ਸਿੰਘ ਸਾਹਿਬ ਨੇ ਅੱਗੋਂ ਪੁੱਛਿਆ "ਬਾਕੀ ੩੫ ਗੁਰਦੁਆਰਿਆਂ ਵਿਚ ਤਾਂ ਅੱਤਵਾਦੀ ਨਹੀਂ ਸਨ। ਉਥੇ ਫ਼ੌਜੀ ਹਮਲਾ ਕਿਉਂ ਕੀਤਾ ਹੈ ?"

ਸਾਹਿਬ ਸਿੰਘ ਨੇ ਉਨ੍ਹਾਂ ਨੂੰ ਦੱਸਿਆ ਕਿ ਤੇਜਾ ਸਿੰਘ ਸਮੁੰਦਰੀ ਹਾਲ ਅਤੇ ਸਿੱਖ ਰੈਫਰੈਂਸ ਲਾਇਬਰੇਰੀ, ਕੰਪਲੈਕਸ ਉਤੇ ਪੂਰਾ ਕਬਜ਼ਾ ਕਰਨ ਪਿੱਛੋਂ, ਫ਼ੌਜ ਨੇ ੭ ਜੂਨ ਨੂੰ ਸਾੜੇ ਹਨ। ਕਈ ਸਾਲਾਂ ਦਾ ਰਿਕਾਰਡ ਅਤੇ ਸਿੱਖ ਕੌਮ ਦਾ ਮਹਾਨ ਵਿਰਸਾ ਸਾੜ ਕੇ ਸੁਆਹ ਕਰ ਦਿੱਤਾ ਗਿਆ ਹੈ।

ਫ਼ੌਜੀ ਜਰਨੈਲ ਗੱਲਾਂ ਵਿਚ ਟੋਕਾ ਟਾਕੀ ਕਰ ਰਹੇ ਸਨ। ਸਾਹਿਬ ਸਿੰਘ ਨੇ ਸ੍ਰੀਮਤੀ ਗਾਂਧੀ ਨੂੰ ਕਿਹਾ, "ਪਹਿਲਾਂ ਇਨ੍ਹਾਂ ਨੂੰ ਬਾਹਰ ਭੇਜੋ, ਮੈਂ ਤਾਂ ਗੱਲ ਕਰਾਂਗਾ।" ਸ੍ਰੀਮਤੀ ਗਾਂਧੀ ਨੇ ਉਨ੍ਹਾਂ ਨੂੰ 'ਆਪ ਜਾਈਏ' ਕਹਿ ਕੇ ਜ਼ਰਾ ਕੁ ਪਰੇ ਭੇਜ ਦਿੱਤਾ ਅਤੇ ਪ੍ਰਕਰਮਾਂ ਦੇ ਬਰਾਂਡੇ ਵਿਚ, ਜਿਥੇ ਕਿ ਹਰ ਰੋਜ਼ ਅੰਮ੍ਰਿਤ ਵੇਲੇ ਉਸ ਦਿਨ ਦਾ 'ਹੁਕਮਨਾਮਾ' ਲਿਖਿਆ ਜਾਂਦਾ ਹੈ, ਲਾਗੇ ਖੜੋ ਕੇ ਗੱਲਾਂ ਕਰਨ ਲੱਗੇ। ਗਵਰਨਰ ਸ੍ਰੀ ਪਾਂਡੇ ਅਤੇ ਸ੍ਰੀ ਭਾਟੀਆ ਇਨ੍ਹਾਂ ਦੇ ਲਾਗੇ ਹੀ ਜ਼ਰਾ ਕੁ ਪਰੇ ਖੜੇ ਸਨ।

ਥਾਂ ਥਾਂ ਤੇ ਲੱਗੇ "No smoking" (ਸਿਗਰੇਟ ਅਤੇ ਸ਼ਰਾਬ ਪੀਣ ਦੀ ਮਨਾਹੀ) ਦੇ ਬੋਰਡਾਂ ਵੱਲ ਇਸ਼ਾਰਾ ਕਰਦਿਆਂ ਸਿੰਘ ਸਾਹਿਬ ਨੇ ਕਿਹਾ, "ਭਾਰਤ ਵਿਚ ਕਿਹੜਾ ਹਿੰਦੂ ਨਹੀਂ ਜਾਣਦਾ ਕਿ ਗੁਰਦੁਆਰਾ ਸਾਹਿਬਾਨ ਵਿਚ ਤਮਾਕੂ, ਆਦਿ ਪੀਣ ਦੀ ਮਨਾਹੀ ਹੈ, ਫਿਰ ਸਾਡੀ ਫ਼ੌਜ ਨੂੰ ਤਾਂ ਇਸ ਬਾਰੇ ਪੂਰੀ ਜਾਣਕਾਰੀ ਹੈ। ਫ਼ੌਜੀ ਇਥੇ ਬੂਟਾਂ ਸਮੇਤ ਨੰਗੇ ਸਿਰ ਫਿਰਦੇ ਰਹੇ ਹਨ, ਸ਼ਰਾਬਾਂ ਪੀਂਦੇ ਰਹੇ ਹਨ। ਪਵਿੱਤਰ ਸਰੋਵਰ ਦੇ ਜਲ ਨਾਲ ਕਪੜੇ ਧੋਂਦੇ ਰਹੇ ਹਨ। ਜਦੋਂ ਇਥੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਆਏ ਸਨ, ਮੈਂ ਉਨ੍ਹਾਂ ਦੇ ਨੋਟਿਸ ਵਿਚ ਇਹ ਕੁਰਹਿਤਾਂ ਲਿਆਂਦੀਆਂ ਸਨ, ਅਤੇ ਉਨ੍ਹਾਂ ਦੇ ਹੁਕਮ ਕਰਨ 'ਤੇ ਇਹ ਬੋਰਡ ਲੱਗੇ ਹਨ। ਤੁਹਾਡੇ ਪਾਸ ਜ਼ੁਲਮਾਂ ਸਬੰਧੀ ਸਹੀ ਰਿਪੋਰਟ ਨਹੀਂ ਪੁੱਜੀ। ਤੁਹਾਡੀ ਫ਼ੌਜ ਨੇ ਮੁਗ਼ਲਾਂ ਤੋਂ ਵੀ ਵੱਧ ਜ਼ੁਲਮ ਕੀਤੇ ਹਨ। ਉਹ ਤਾਂ ਵਿਦੇਸ਼ੀ ਧਾੜਵੀ ਸਨ, ਪਰ ਹੁਣ ਤਾਂ ਸਾਡੇ ਦੇਸ਼ ਦੇ ਲੋਕਾਂ ਦੀ ਆਪਣੀ ਸਰਕਾਰ ਹੈ।" ਸਾਹਿਬ ਸਿੰਘ ਨੇ ਕਿਹਾ ਕਿ "ਜੇ ਵਿਦੇਸ਼ੀ ਫ਼ੌਜ ਹੁੰਦੀ ਸ਼ਾਇਦ ਸਾਨੂੰ ਇਤਨਾ ਦੁੱਖ ਨਾ ਹੁੰਦਾ। ਇਹ ਸਾਡੀ ਆਪਣੀ ਫ਼ੌਜ ਹੈ ਅਤੇ ਅਸੀਂ ਇਸ ਦੇਸ਼ ਦੇ ਨਾਗਰਿਕ ਹਾਂ। ਦੇਸ਼ ਦੀ ਆਜ਼ਾਦੀ ਲਈ ਅਤੇ ਪਿੱਛੋਂ ਇਸ ਦੀ ਅਖੰਡਤਾ

---

* *ਸਾਹਿਬ ਸਿੰਘ ਦੀ ਇਹ ਗੱਲ ਗ਼ਲਤ ਹੈ। ਅਹਿਮਦਸ਼ਾਹ ਨੇ ਅਕਾਲ ਤਖ਼ਤ ਸਾਹਿਬ ਵੀ ਤਬਾਹ ਕੀਤਾ ਸੀ।*

ਪ੍ਰਗਟ ਕਿਉਂ ਨਹੀਂ ਕੀਤਾ। ਮੈਂ ਉਨ੍ਹਾਂ ਨੂੰ ਸਰਦਾਰ ਟੌਹੜਾ ਦੀ ਇਕ ਗੱਲ ਸੁਣਾਈ। ਪੱਤਰਕਾਰਾਂ ਨਾਲ ਇਕ ਵਾਰੀ ਗੱਲਬਾਤ ਦੌਰਾਨ ਉਨ੍ਹਾਂ ਨੂੰ ਇਕ ਪੱਤਰਕਾਰ ਨੇ ਪੁੱਛਿਆ ਕਿ ਤੁਸੀਂ ਐਵੇਂ ਸਿੱਖਾਂ ਨਾਲ ਵਿਤਕਰੇ ਅਤੇ ਜ਼ੁਲਮ ਦੀਆਂ ਗੱਲਾਂ ਕਰਦੇ ਰਹਿੰਦੇ ਹੋ। ਸਿੱਖ ਕੇਂਦਰ ਵਿਚ ਵਜ਼ੀਰ ਹਨ, ਚੰਗੇ ਰਾਜਸੀ ਅਹੁਦਿਆਂ 'ਤੇ ਰਹੇ ਹਨ ਅਤੇ ਇਸ ਸਮੇਂ ਵੀ ਹਨ। ਸ. ਟੌਹੜਾ ਨੇ ਉੱਤਰ ਦਿੱਤਾ ਸੀ, 'ਮੁਗਲ ਰਾਜ ਸਮੇਂ ਇਕ ਹਿੰਦੂ ਰਾਜਪੂਤ ਰਾਜਾ ਰਾਜਾ ਮਾਨ ਸਿਹੁੰ ਪ੍ਰਧਾਨ ਮੰਤਰੀ ਸੀ ਪਰ ਹਿੰਦੂਆਂ 'ਤੇ ਫਿਰ ਵੀ ਜ਼ੁਲਮ ਹੁੰਦਾ ਸੀ ਅਤੇ ਉਨ੍ਹਾਂ ਤੇ ਜਜ਼ੀਆ ਟੈਕਸ ਲਗਦਾ ਸੀ।' ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਉੱਚੇ ਅਹੁਦਿਆਂ ਤੇ ਬੈਠੇ ਸਿੱਖ ਰਾਜਾ ਮਾਨ ਸਿਹੁੰ ਦਾ ਰੋਲ ਅਦਾ ਕਰ ਰਹੇ ਹਨ, ਜਦੋਂ ਕਿ ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਇਕ ਅਣਖੀਲੇ ਹਿੰਦੂ ਰਾਜੇ, ਮਹਾਰਾਣਾ ਪ੍ਰਤਾਪ ਵਾਂਗ ਹਨ, ਜਿਸ ਨੇ ਸਾਰੀ ਉਮਰ ਜੰਗਲਾਂ ਅਤੇ ਪਹਾੜਾਂ ਵਿਚ ਔਖੇ ਹੋ ਕੇ ਕੱਟ ਲਈ, ਪਰ ਦਿੱਲੀ ਦਰਬਾਰ ਦੀ ਈਨ ਨਹੀਂ ਕਬੂਲ ਕੀਤੀ ਸੀ।

ਇਕ ਸਰਕਾਰੀ ਬੁਲਾਰੇ ਅਨੁਸਾਰ ਅੱਜ ੧੭ ਦਹਿਸ਼ਤ ਪਸੰਦ ਪਕੜੇ ਗਏ। ਇਕ ਭਗੌੜਾ ਅਜੀਤ ਸਿੰਘ ਨਵਾਂ ਸ਼ਹਿਰ ਲਾਗੇ ਲਿਧੜ ਕਲਾਂ ਵਿਖੇ ਮਾਰਿਆ ਗਿਆ ਹੈ।

ਅੱਜ ਜ਼ਿਲ੍ਹਾ ਰੋਪੜ ਤੋਂ ੭੦੦ ਪੰਚਾਂ ਤੇ ਸਰਪੰਚਾਂ ਨੇ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ ਹਨ।

✡ ✡ ✡

## ਫ਼ੌਜੀ ਬੁਰਛਾਗਰਦੀ ਦਾ ਅੱਖੀਂ ਡਿੱਠਾ ਹਾਲ

**੨੪ ਜੂਨ. ੧੯੮੪**

ਭਾਰਤੀ ਜਨਤਾ ਪਾਰਟੀ ਦੀ ਨੈਸ਼ਨਲ ਅਗਜ਼ੈਕਟਿਵ ਨੇ ਅੱਜ ਸਰਕਾਰ ਤੋਂ ਮੰਗ ਕੀਤੀ ਹੈ ਕਿ ਉਨ੍ਹਾਂ ਕਾਰਨਾਂ ਤੇ ਪ੍ਰਸਥਿਤੀਆਂ ਦੀ ਜਾਂਚ ਕੀਤੀ ਜਾਏ, ਜਿਨ੍ਹਾਂ ਨਾਲ ਆਧੁਨਿਕ ਮਾਰੂ ਹਥਿਆਰ ਦਰਬਾਰ ਸਾਹਿਬ ਕੰਪਲੈਕਸ ਵਿਚ ਲਿਜਾਏ ਗਏ ਹਨ। ਇਨ੍ਹਾਂ ਗੱਲਾਂ ਦਾ ਜਵਾਬ ਪ੍ਰਸਤਾਵਿਤ "ਵ੍ਹਾਈਟ ਪੇਪਰ" ਵਿਚ ਪ੍ਰਕਾਸ਼ਿਤ ਕੀਤਾ ਜਾਏ।

ਸ੍ਰੀ ਸਤਪਾਲ ਮਿੱਤਲ ਐਮ. ਪੀ. ਅਤੇ ਆਰੀਆ ਸਭਾ ਪੰਜਾਬ ਨੇ "ਫ਼ੌਜੀ ਕਾਰਵਾਈ" ਲਈ ਪ੍ਰਧਾਨ ਮੰਤਰੀ ਦੇ ਐਕਸ਼ਨ ਦੀ ਹਿਮਾਇਤ ਵਿਚ ਬਿਆਨ ਦਿੱਤੇ ਹਨ।

ਸਰਕਾਰ ਨੇ ਅੱਜ ਇਕ ਸਬ-ਕਮੇਟੀ ਬਣਾਈ ਹੈ, ਜੋ ਫ਼ੌਜੀ ਕਾਰਵਾਈ ਦੌਰਾਨ ਕੰਪਲੈਕਸ ਲਾਗਲੇ ਬਾਜ਼ਾਰਾਂ, ਦੁਕਾਨਾਂ, ਘਰਾਂ ਆਦਿ ਦੇ ਨੁਕਸਾਨ ਦਾ ਜਾਇਜ਼ਾ ਲੈ ਕੇ ਮੁਆਵਜ਼ਾ ਦੇਣ ਦੀ ਸਿਫ਼ਾਰਿਸ਼ ਕਰੇਗੀ। ਇਸ ਮੰਤਵ ਲਈ ਪੀੜਤਾਂ ਤੋਂ ਦਰਖਾਸਤਾਂ ਪਹਿਲਾਂ ਹੀ ਮੰਗੀਆਂ ਜਾ ਚੁੱਕੀਆਂ ਹਨ।

ਮੈਂ ਅੱਜ ਸਵੇਰੇ ਲੁਧਿਆਣੇ ਆਪਣੇ ਘਰੋਂ ਚੱਲ ਕੇ ਅੰਮ੍ਰਿਤਸਰ ਵਾਪਸ ਆ ਗਿਆ ਹਾਂ। ਮਾਤਾ ਜੀ ਅਤੇ ਭਰਾਵਾਂ ਨੇ ਬੜਾ ਜ਼ੋਰ ਲਗਾਇਆ ਕਿ ਘਰੋਂ ਜ਼ਰੂਰੀ ਸਮਾਨ ਲੈ ਜਾਵਾਂ। ਮੈਂ ਇਹੋ ਜਵਾਬ ਦਿੱਤਾ ਕਿ ਹਾਲੇ ਤੱਕ ਮੇਰਾ ਕੋਈ ਪੱਕਾ ਟਿਕਾਣਾ ਹੀ ਨਹੀਂ ਹੈ, ਜਦੋਂ ਕੋਈ ਮਕਾਨ ਲੈ ਲਿਆ ਤਾਂ ਬਚਿਆ ਖੁਚਿਆ ਸਾਮਾਨ ਕੱਢ ਕੇ ਲੋੜੀਂਦਾ ਸਾਮਾਨ ਲੈ ਜਾਵਾਂਗੇ।

ਅੱਜ ਸ਼ਾਮੀਂ ਸਾਡੇ ਦਫ਼ਤਰ ਸ਼੍ਰੋਮਣੀ ਕਮੇਟੀ ਦੇ ਪਬਲੀਸਿਟੀ ਇੰਚਾਰਜ ਸ. ਗੁਰਮਤਿ ਸਿੰਘ ਚੀਮਾ ਆਏ। ਉਹ ਕਲ੍ਹ ਹੀ ਜੇਲ੍ਹ ਤੋਂ ਰਿਹਾਅ ਹੋ ਕੇ ਆਏ ਹਨ ਅਤੇ ਉਨ੍ਹਾਂ ਨੇ ਫ਼ੌਜੀ ਕਾਰਵਾਈ ਬਾਰੇ ਅੱਖੀਂ ਡਿੱਠੇ ਹਾਲਾਤ ਦੱਸੇ। ਉਨ੍ਹਾਂ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਅਸਲ ਹਮਲਾ ੫ ਜੂਨ ਰਾਤ ਨੂੰ ੧੦ ਵਜੇ ਦੇ ਕਰੀਬ ਹੋਇਆ, ਜਦੋਂ ਫ਼ੌਜ ਦੀ ਭਾਰੀ ਗਿਣਤੀ ਤੋਪਾਂ, ਟੈਂਕਾਂ ਅਤੇ ਮਾਰੂ ਹਥਿਆਰਾਂ ਨਾਲ ਲੈਸ ਹੋ ਕੇ ਸਰਾਂ ਵਾਲੇ ਪਾਸਿਓਂ ਕੰਪਲੈਕਸ ਅੰਦਰ ਦਾਖ਼ਲ ਹੋਈ।

'ਸਰਕਾਰ ਨੇ ਨਿਹੱਥੇ ਲੋਕਾਂ ਨੂੰ ਬਾਹਰ ਨਿਕਲਣ ਦਾ ਕੋਈ ਮੌਕਾ ਨਹੀਂ ਦਿੱਤਾ। ਮੈਂ ਤਿੰਨ ਜੂਨ ਤੋਂ ਹੀ ਸਮੁੰਦਰੀ ਹਾਲ ਵਿਚ, ਸੰਤ ਲੌਂਗੋਵਾਲ ਜੀ ਦੇ ਨਾਲ ਸੀ। ੩ ਜੂਨ ਤਕ ਸੀ. ਆਰ. ਪੀ. ਅਤੇ ਅਖੌਤੀ ਅੱਤਵਾਦੀਆਂ ਵਿਚਕਾਰ ਲਗਾਤਾਰ ਫ਼ਾਇਰਿੰਗ ਹੁੰਦੀ ਰਹੀ, ਜਿਸ ਨਾਲ ਕੁਝ ਸਿੰਘ ਸ਼ਹੀਦ ਹੋਏ ਅਤੇ ਸ੍ਰੀ ਦਰਬਾਰ ਸਾਹਿਬ

ਉਤੇ ਵੀ ਗੋਲੀਆਂ ਲੱਗੀਆਂ।

ਇਸ ਦੌਰਾਨ ਸੰਤ ਜੀ ਨੇ ਰਾਸ਼ਟਰਪਤੀ ਅਤੇ ਗਵਰਨਰ ਨਾਲ ਟੈਲੀਫੋਨ 'ਤੇ ਸੰਪਰਕ ਕਾਇਮ ਕਰਕੇ, ਉਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਉਤੇ ਹੋ ਰਹੀ ਫ਼ਾਇਰਿੰਗ ਨੂੰ ਤੁਰੰਤ ਬੰਦ ਕਰਨ ਲਈ ਕਿਹਾ। ਰਾਸ਼ਟਰਪਤੀ ਸੰਤ ਜੀ ਨਾਲ ਗੱਲ ਕਰਨ ਤੋਂ ਲਗਾਤਾਰ ਟਾਲ ਮਟੋਲ ਕਰਦੇ ਰਹੇ ਪਰ ਗਵਰਨਰ ਨੇ ਸਪੱਸ਼ਟ ਕਹਿ ਦਿੱਤਾ ਕਿ ਉਸ ਦੇ ਵੱਸ ਦੀ ਕੋਈ ਗੱਲ ਨਹੀਂ, ਸਭ ਕੁਝ ਦਿੱਲੀ ਦੇ ਹੁਕਮ ਨਾਲ ਹੋ ਰਿਹਾ ਹੈ।

ਅਚਾਨਕ ਤਿੰਨ ਜੂਨ ਨੂੰ ਸਾਰਾ ਪੰਜਾਬ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ ਤੇ ਕਰਫ਼ਿਊ ਲਾ ਕੇ ਮੁਕੰਮਲ ਆਵਾਜਾਈ 'ਤੇ ਪਾਬੰਦੀ ਲਾ ਦਿੱਤੀ ਗਈ। ਇਸ ਦੌਰਾਨ ਜਥੇਦਾਰ ਟੌਹੜਾ ਸੰਤ ਭਿੰਡਰਾਂਵਾਲੇ ਨੂੰ ਮਿਲੇ ਤਾਂ ਉਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਟੱਸ ਤੋਂ ਮੱਸ ਨਾ ਹੋਏ। ਟੌਹੜਾ ਸਾਹਿਬ ਨੇ ਸਭ ਕੁਝ ਬਾਬਾ ਲੌਂਗੋਵਾਲ ਜੀ ਨੂੰ ਦੱਸਿਆ। ਹਾਲਾਤ ਬੜੇ ਹੀ ਨਾਜ਼ਕ ਸਨ ਤੇ ਹਜ਼ਾਰਾਂ ਬੇਗੁਨਾਹ ਸਿੱਖ ਮੌਤ ਦੇ ਮੂੰਹ ਵਿਚ ਫਸੇ ਹੋਏ ਸਨ।

ਸੰਤ ਲੌਂਗੋਵਾਲ ਜੀ ਭਾਵੇਂ ਇਨ੍ਹਾਂ ਹਾਲਤਾਂ ਪ੍ਰਤੀ ਚਿੰਤਤ ਸਨ, ਪਰ ਉਹ ਬੜੀ ਚੜ੍ਹਦੀ ਕਲਾ ਵਿਚ ਸਨ।

ਗੋਲੀਆਂ ਲਗਾਤਾਰ ਬਰਸ ਰਹੀਆਂ ਸਨ ਤੇ ਉਨ੍ਹਾਂ ਵਿੱਚੋਂ ਬਹੁਤ ਸਾਰੀਆਂ ਸਮੁੰਦਰੀ ਹਾਲ ਵਿਚ ਲੱਗੀਆਂ, ਜਿਥੇ ਸੰਤ ਜੀ ਨਿਵਾਸ ਕਰਦੇ ਸਨ। ਟੈਲੀਫੋਨ "ਡੈਡ" ਹੋ ਚੁੱਕੇ ਸਨ ਤੇ ਸਾਡਾ ਬਾਕੀ ਦੁਨੀਆਂ ਨਾਲੋਂ ਸੰਪਰਕ ਟੁੱਟ ਗਿਆ ਸੀ। ਅਜੇਹੀ ਹਾਲਤ ਵਿਚ ਸੰਤ ਜੀ ਤੇ ਟੌਹੜਾ ਸਾਹਿਬ ਆਪਸੀ ਵਿਚਾਰਾਂ ਲਈ ਇਕ ਥਾਂ ਇਕੱਠੇ ਹੋ ਗਏ। ਪੰਜ ਜੂਨ ਨੂੰ ਬੀਬੀ ਅਮਰਜੀਤ ਕੌਰ (ਸਪੁੱਤਨੀ ਸ਼ਹੀਦ ਫ਼ੌਜਾ ਸਿੰਘ) ਜੀ ਵੀ ਇਥੇ ਹੀ ਆ ਗਏ।

ਚਾਰ ਜੂਨ ਨੂੰ ਲੰਗਰ ਬਿਲਕੁਲ ਪੱਕ ਨਾ ਸਕਿਆ। ਸ਼ਾਮ ਨੂੰ ਪਿਛਲੀ ਗਲੀ ਦੇ ਲੋਕਾਂ ਨੇ ਕੁਝ ਲੰਗਰ ਤਿਆਰ ਕਰ ਕੇ ਭਾਰੀ ਖਤਰਿਆਂ ਦੇ ਬਾਵਜੂਦ ਅੰਦਰ ਭੇਜਿਆ, ਜਿਸ ਨੂੰ ਅਸੀਂ ਤੇ ਬੱਬਰ ਖਾਲਸਾ ਵਾਲਿਆਂ ਨੇ ਰਲ ਕੇ ਛਕਿਆ।

ਇਸੇ ਦੌਰਾਨ ਜਥੇਦਾਰ ਨਛੱਤਰ ਸਿੰਘ ਭਲਵਾਨ ਪ੍ਰਧਾਨ ਜ਼ਿਲ੍ਹਾ ਅਕਾਲੀ ਜਥਾ ਸੰਗਰੂਰ ਤੇ ਉਨ੍ਹਾਂ ਦੀ ਮਾਤਾ ਜੀ ਛੇ ਸੌ ਤੋਂ ਵੱਧ ਬੀਬੀਆਂ ਅਤੇ ਸਿੰਘਾਂ ਦਾ ਜਥਾ ਲੈ ਕੇ ਪੁੱਜ ਗਏ, ਜਿਸ ਨੇ ਕਿ ਧਰਮ ਯੁੱਧ ਮੋਰਚੇ ਦੀ ਗ੍ਰਿਫ਼ਤਾਰੀ ਦੇਣੀ ਸੀ। ਇਹ ਜਥਾ ਵੀ ਸਮੁੰਦਰੀ ਹਾਲ ਵਿਚ ਹੀ ਠਹਿਰਿਆ ਹੋਇਆ ਸੀ। ਫ਼ੌਜ ਨੇ ਸੀ. ਆਰ. ਪੀ. ਦੇ ਟਿਕਾਣੇ ਮੱਲ ਕੇ ਸ੍ਰੀ ਦਰਬਾਰ ਸਾਹਿਬ 'ਤੇ ਗੋਲਾਬਾਰੀ ਸ਼ੁਰੂ ਕਰ ਦਿੱਤੀ।

ਫ਼ੌਜ ਪਲੋ ਪਲੀ ਕੰਪਲੈਕਸ ਦਾ ਘੇਰਾ ਤੰਗ ਕਰੀ ਜਾ ਰਹੀ ਸੀ। ਅੰਤ ਪੰਜ ਜੂਨ ਰਾਤ ਦਸ ਵਜੇ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਅੰਦਰ ਦਾਖ਼ਲ ਹੋ ਕੇ, ਖੁਲ੍ਹਾ ਕਤਲੇਆਮ ਸ਼ੁਰੂ ਕਰ ਦਿੱਤਾ। ਉਸ ਲਈ ਹਰ ਸਿੱਖ ਅੱਤਵਾਦੀ ਸੀ। ਖ਼ਾਸ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਸਾਰੇ ਫ਼ੌਜੀ ਸ਼ਰਾਬ ਦੇ ਨਸ਼ੇ ਵਿਚ ਗੁੱਟ ਸਨ।

ਕੰਪਲੈਕਸ ਵਿਚ ਗਹਿ ਗੱਚ ਲੜਾਈ ਹੋ ਰਹੀ ਸੀ। ਇਸ ਦੌਰਾਨ ਸੰਤ ਜੀ ਤੇ ਟੌਹੜਾ ਸਾਹਿਬ, ਪ੍ਰਧਾਨ ਜੀ ਦੇ ਰਿਹਾਇਸ਼ੀ ਕਮਰੇ ਵਿਚ ਸਨ ਤੇ ਅਸੀਂ (ਸ. ਭਾਨ ਸਿੰਘ, ਸ. ਅਬਿਨਾਸ਼ੀ ਸਿੰਘ, ਦਰਸ਼ਨ ਸਿੰਘ ਈਸਾਪੁਰ ਅਤੇ ਸਰਦਾਰ ਰਾਮੂਵਾਲੀਆ) ਆਦਿ ਸਮੁੰਦਰੀ ਹਾਲ ਤੇ ਦਫ਼ਤਰ ਵਿਚ ਸੀ। ਸਮੁੰਦਰੀ ਹਾਲ ਤੇ ਉਸ ਦੇ ਬਰਾਂਡੇ ਜਥੇ ਦੇ ਮੈਂਬਰਾਂ ਨਾਲ ਠੁੱਸ ਸਨ। ਅਚਾਨਕ ਸਵਾ ਚਾਰ ਵਜੇ ਫ਼ੌਜੀ ਟੁਕੜੀ ਨੇ ਸਮੁੰਦਰੀ ਹਾਲ ਘੇਰ ਲਿਆ ਤੇ ਦਹਿਸ਼ਤ ਫੈਲਾਉਣ ਲਈ ਅੰਧਾ ਧੁੰਦ ਫ਼ਾਇਰਿੰਗ ਕਰਨੀ ਸ਼ੁਰੂ ਕਰ ਦਿੱਤੀ। ਜਿਉਂ ਹੀ ਫ਼ੌਜੀਆਂ ਨੂੰ ਪਤਾ ਲੱਗਾ ਕਿ ਇਥੇ ਸੰਤ ਲੌਂਗੋਵਾਲ ਤੇ ਟੌਹੜਾ ਸਾਹਿਬ ਹਨ ਤਾਂ ਉਨ੍ਹਾਂ ਨੇ ਉੱਚੀ ਆਵਾਜ਼ ਨਾਲ ਆਪਣੇ ਕਿਸੇ ਅਫ਼ਸਰ ਨੂੰ ਦੱਸਿਆ, "ਸਾਹਿਬ ਲੌਂਗੋਵਾਲ ਯਹਾਂ ਹੈਂ।"

ਅਵਾਜ਼ਾਂ ਸੁਣਦੇ ਹੀ ਸੰਤ ਜੀ ਤੇ ਟੌਹੜਾ ਸਾਹਿਬ ਬਾਹਰ ਆ ਗਏ ਤੇ ਉਨ੍ਹਾਂ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਭਾਰਤੀ ਫ਼ੌਜ ਨੇ ਸਾਡੇ ਉੱਤੇ ਇਉਂ ਹਮਲਾ ਕੀਤਾ ਹੈ ਜਿਵੇਂ ਅਸੀਂ ਵਿਦੇਸ਼ੀ ਹੋਈਏ, ਕਿਸੇ ਅਜ਼ਾਦ ਦੇਸ਼ ਦੀ ਫ਼ੌਜ ਨੂੰ ਇਸ ਤਰ੍ਹਾਂ ਬੇਗੁਨਾਹ ਲੋਕਾਂ ਦਾ ਖ਼ੂਨ ਕਰਨ ਤੇ ਇਕ ਅਹਿਮ ਘੱਟ ਗਿਣਤੀ ਦੇ ਧਾਰਮਿਕ ਕੇਂਦਰ ਨੂੰ ਤਬਾਹ ਕਰਨ ਦਾ ਕੋਈ ਹੱਕ ਨਹੀਂ, ਪਰ ਅਫ਼ਸਰ ਨੇ ਇਨ੍ਹਾਂ ਗੱਲਾਂ ਵਲ ਕੋਈ ਧਿਆਨ ਨਾ ਦਿੱਤਾ ਤੇ ਸਪਸ਼ਟ ਕਿਹਾ, "ਆਪ ਹਮੇਂ ਕੁਝ ਕਹਿਨੇ ਕੀ ਬਜਾਏ ਜਰਨੈਲ ਸਿੰਘ ਕੋ ਫ਼ਾਇਰਿੰਗ ਬੰਦ ਕਰਨੇ ਕੇ ਲੀਏ ਕਿਉਂ ਨਹੀਂ ਕਹਿਤੇ।"

ਅਫ਼ਸਰ ਨੇ ਇਹ ਵੀ ਕਿਹਾ ਕਿ "ਜ਼ਿਆਦਾ ਬੋਲਨੇ ਕੀ ਜ਼ਰੂਰਤ ਨਹੀਂ ਹੈ, ਆਪ ਫ਼ੌਜ ਕੀ ਕੈਦ ਮੇਂ ਹੋ, ਔਰ ਚੁੱਪ ਚਾਪ ਹਮਾਰੇ ਸਾਥ ਚੱਲ ਦੋ।" ਇਸ ਤੋਂ ਬਾਅਦ ਇਕ ਅਫ਼ਸਰ ਨੇ ਸੰਤ ਜੀ ਤੇ ਟੌਹੜਾ ਸਾਹਿਬ ਨੂੰ ਜ਼ਬਰਦਸਤੀ ਬਾਂਹ ਤੋਂ ਫੜ ਕੇ ਪੁਰਾਣੀ ਐਗਜ਼ੈਕਟਿਵ ਦੇ ਕਮਰਾ ਨੰ: ਤਿੰਨ (੩) ਵਿਚ ਜਾਣ ਲਈ ਕਿਹਾ। ਪੂਰੀ ਫ਼ੌਜੀ ਟੁਕੜੀ ਸੰਤ ਜੀ ਤੇ ਟੌਹੜਾ ਸਾਹਿਬ ਦੁਆਲੇ ਸਟੇਨਗੰਨਾਂ ਤਾਣੀ ਖੜ੍ਹੀ ਸੀ। ਫਿਰ ਤਸ਼ੱਦਦ ਅਤੇ ਸਹਿਮ ਦਾ ਨਵਾਂ ਦੌਰ ਸ਼ੁਰੂ ਹੋ ਗਿਆ। ਸਾਡੀਆਂ ਸਾਰਿਆਂ ਦੀਆਂ ਕ੍ਰਿਪਾਨਾਂ ਤੇ ਦਸਤਾਰਾਂ ਜ਼ਬਰਦਸਤੀ ਉਤਾਰ ਲਈਆਂ ਗਈਆ, ਜੇਬਾਂ ਫਰੋਲ ਲਈਆਂ ਗਈਆਂ।

ਇਸ ਤੋਂ ਬਾਅਦ ਸਾਨੂੰ ਗੁਰੂ ਰਾਮਦਾਸ ਸਰਾਂ ਦੇ ਵਿਹੜੇ ਵਿਚ ਲਾਈਨਾਂ ਵਿਚ ਬੈਠਣ ਲਈ ਕਿਹਾ ਗਿਆ। ਸਮੁੰਦਰੀ ਹਾਲ ਵਾਲਾ ਜਥਾ ਵੀ ਇਸ ਸਮੇਂ ਸਰਾਂ ਵਿਚ ਪਹੁੰਚ ਚੁੱਕਾ ਸੀ। ਇਕ ਹਜ਼ਾਰ ਦੇ ਲੱਗ ਭਗ ਬੇਗੁਨਾਹ ਤੇ ਨਿਹੱਥੇ ਲੋਕ ਸਰਾਂ ਵਿਚ ਜਮ੍ਹਾਂ ਹੋ ਗਏ। ਕੋਈ ਸਾਢੇ ਚਾਰ ਦਾ ਵਕਤ ਹੋਵੇਗਾ, ਅਜੇ ਅਸੀਂ ਪੰਜ ਛੇ ਲਾਈਨਾਂ ਹੀ ਬਣਾਈਆਂ ਸਨ ਕਿ ਸਰਾਂ ਦੀ ਉਪਰਲੀ ਮੰਜ਼ਲ ਤੋਂ ਸਾਡੇ ਉੱਤੇ ਦੋ ਗਰਨੇਡ ਸੁੱਟੇ ਜੋ ਸਾਡੇ ਵਿਚ ਆ ਕੇ ਫੱਟੇ। ਗਰਨੇਡਾਂ ਤੋਂ ਬਚਣ ਲਈ ਜਦੋਂ ਲੋਕ ਆਪ ਮੁਹਾਰੇ ਉਠ ਕੇ ਭੱਜੇ ਤਾਂ ਫ਼ੌਜ ਨੇ ਅੰਨ੍ਹੇਵਾਹ ਗੋਲੀ ਚਲਾ ਕੇ ਦਾਨਿਆਂ ਵਾਂਗੂੰ ਭੁੰਨ ਸੁੱਟੇ। ਇਨ੍ਹਾਂ ਵਿਚ ਜਥੇ ਵਿਚ ਸ਼ਾਮਲ ਜ਼ਿਲ੍ਹਾ ਸੰਗਰੂਰ ਦੀਆਂ ਬੀਬੀਆਂ ਤੇ ਮਾਸੂਮ ਬੱਚਿਆਂ ਤੋਂ ਇਲਾਵਾਂ ਅਕਾਲੀ ਦਲ ਦੇ ਸਕੱਤਰ ਗੁਰਚਰਨ ਸਿੰਘ, ਜ਼ਿਲ੍ਹਾ

ਸੰਗਰੂਰ ਦੇ ਜਥੇਦਾਰ ਨਛੱਤਰ ਸਿੰਘ ਵੀ ਸ਼ਹੀਦ ਹੋ ਗਏ। ਇਸ ਗਰਨੇਡ ਬਾਰੇ ਬਹੁਤ ਸਾਰੇ ਅੰਦਾਜ਼ ਲਾਏ ਜਾਂਦੇ ਹਨ, ਪਰ ਅਸੀਂ ਇਹ ਨਹੀਂ ਜਾਣਦੇ, ਇਹ ਕਿਸ ਨੇ ਸੁੱਟਿਆ ਹੈ ਕਿਉਂਕਿ ਅਸੀਂ ਕਿਸੇ ਨੂੰ ਨਹੀਂ ਵੇਖਿਆ। ਸਿਰਫ ਫ਼ੌਜੀਆਂ ਨੇ ਹੀ ਕਿਹਾ ਕਿ ਅਤਿਵਾਦੀਆਂ ਨੇ ਸੁੱਟਿਆ ਹੈ।"

ਇਸ ਤੋਂ ਬਾਅਦ ਸਾਨੂੰ ਸਰਾਂ ਦੇ ਕਮਰਿਆਂ ਤੇ ਬਰਾਂਡਿਆ ਵਿਚ ਬਿਠਾ ਕੇ ਸਖ਼ਤ ਪਹਿਰਾ ਲਾ ਦਿੱਤਾ ਗਿਆ। ਅਸੀਂ ਤੜਪਦੇ ਜ਼ਖਮੀਆਂ ਤੇ ਚਾਰ ਚੁਫੇਰੇ ਖਿਲਰੀਆਂ ਮਨੁੱਖੀ ਲਾਸ਼ਾਂ 'ਚ ਬੈਠੇ ਸੀ। ਫ਼ੌਜ ਬੜੀ ਬੇਦਰਦੀ ਨਾਲ ਬੇਗੁਨਾਹਾਂ ਦੇ ਖ਼ੂਨ ਦੀ ਹੋਲੀ ਖੇਡ ਰਹੀ ਸੀ।

"ਸਾਡੀਆਂ ਅੱਖਾ ਦੇ ਸਾਹਮਣੇ ਲੋਕਾਂ ਨੂੰ ਹੱਥ ਖੜ੍ਹੇ ਕਰਵਾ ਕੇ ਭਜਾਇਆ ਤੇ ਪਿੱਛੋਂ ਗੋਲੀਆਂ ਮਾਰੀਆਂ ਗਈਆਂ। ਕੋਈ ਕਮਰਾ ਅਜਿਹਾ ਨਹੀਂ ਸੀ, ਜਿਥੇ ਲਾਸ਼ਾਂ ਨਹੀਂ ਸੀ। ਫ਼ੌਜ, ਜਿਸ ਤੇ ਹਰ ਦੇਸ਼ ਵਾਸੀ ਮਾਣ ਕਰਦਾ ਹੈ, ਦਾ ਇਕ ਨਵਾਂ ਫਿਰਕੂ ਰੂਪ ਵੇਖਣ ਨੂੰ ਮਿਲਿਆ। ਕਮਰੇ ਵਿਚ ਪਹਿਲਾਂ ਅੱਗ ਲਾਉਣ ਵਾਲਾ ਬੰਬ ਖਿੜਕੀ ਰਾਹੀਂ ਸੁਟਿਆ ਜਾਂਦਾ, ਫਿਰ ਅਨ੍ਹੇ ਵਾਹ ਫ਼ਾਇਰਿੰਗ ਸ਼ੁਰੂ ਕੀਤੀ ਜਾਂਦੀ। ਸਿਰਫ ਸਰਾਂ ਵਿਚ ਹੀ ਅੱਠ ਸੌ ਤੋਂ ਵੱਧ ਲੋਕ ਮਾਰੇ ਗਏ। ਲੋਕਾਂ ਨੂੰ ੪ ਜੂਨ ਤੋਂ ਬਾਅਦ ਪਾ ੀ ਨਹੀਂ ਸੀ ਮਿਲਿਆ, ਜਿਸ ਸਦਕਾ ਪੰਜ ਨੰਬਰ ਹਾਲ ਵਿਚ ੩੫ ਆਦਮੀ ਸਨ, ਜਿਨ੍ਹਾਂ ਵਿੱਚੋਂ ੩੧ ਪਿਆਸ ਨਾਲ ਤੜਪ ਕੇ ਮਰ ਗਏ।"

ਸ੍ਰ. ਚੀਮਾ ਨੇ ਕਿਹਾ, "ਇਉਂ ਲੱਗਦਾ ਸੀ ਜਿਵੇਂ ਫ਼ੌਜੀਆਂ ਨੂੰ ਸਿੱਖਾਂ ਦੇ ਖਿਲਾਫ ਭੜਕਾਇਆ ਗਿਆ ਹੋਵੇ, ਉਹ ਸਿੱਖ ਧਰਮ ਤੇ ਸ੍ਰੀ ਹਰਿਮੰਦਰ ਸਾਹਿਬ ਬਾਰੇ ਬੜੀਆਂ ਵਾਹਯਾਤ ਤੇ ਦਿਲ ਸਾੜਵੀਆਂ ਗੱਲਾਂ ਕਰ ਰਹੇ ਸਨ।"

"ਜਿਵੇਂ ਕਿ ਮੈਂ ਦੱਸਿਆ ਹੈ, ਪਾਣੀ ਦੀ ਟੈਂਕੀ ਤਬਾਹ ਹੋ ਚੁੱਕੀ ਸੀ, ਹੈਂਡ ਪੰਪ ਹੈ ਨਹੀਂ ਸੀ। ਲੋਕ ਪਾਣੀ ਤੋਂ ਪਿਆਸੇ ਮਰ ਰਹੇ ਸਨ। ਅਜੇਹੀ ਹਾਲਤ ਵਿਚ ਪਾਣੀ ਦੀਆਂ ਟੂਟੀਆਂ, ਜਿਥੇ ਲੋਕ ਇਸ਼ਨਾਨ ਕਰਦੇ ਸਨ ਤੇ ਕੁਝ ਲੋਕ ਪੇਸ਼ਾਬ ਕਰਦੇ ਸਨ, ਦਾ ਪਾਣੀ ਗੰਦੀ ਨਾਲੀ ਤੋਂ ਉਛਲ ਕੇ ਇਕ ਛੋਟੀ ਛੱਪੜੀ ਦਾ ਰੂਪ ਧਾਰ ਚੁੱਕਾ ਸੀ, ਇਸ ਪਾਣੀ ਤੇ ਪੇਸ਼ਾਬ ਦੀ ਛੱਪੜੀ ਵਿਚ ਹੁਣ ਮਨੁੱਖੀ ਲਾਸ਼ਾਂ ਵੀ ਪਈਆਂ ਸਨ, ਜਿਨ੍ਹਾਂ ਦਾ ਲਹੂ ਵੀ ਇਸ ਵਿਚ ਮਿਲ ਚੁੱਕਾ ਸੀ ਅਤੇ ਸੱਚ ਜਾਣਿਓਂ ਇਹ ਮਨੁੱਖੀ ਲਹੂ ਤੇ ਪੇਸ਼ਾਬ ਮਿਲਿਆ ਪਾਣੀ ਹੀ ਅਸੀਂ ਸਵੇਰੇ ਚਾਰ ਵਜੇ ਤੋਂ ਲੈ ਕੇ ਡੇਢ ਵਜੇ ਦੁਪਹਿਰ ਤਕ ਫ਼ੌਜੀਆਂ ਦੇ ਤਰਲੇ ਲੈ ਕੇ ਪੀਂਦੇ ਰਹੇ ਸੀ।"

"ਇਕ ੬੫ ਕੁ ਸਾਲਾਂ ਦਾ ਸਿੱਖ ਬਜ਼ੁਰਗ ਪਾਣੀ ਲਈ ਤੜਫ ਰਿਹਾ ਸੀ। ਉਸ ਨੇ ਇਕ ਫ਼ੌਜੀ ਨੂੰ ਕਿਹਾ, "ਸਾਹਬ ਏਕ ਘੁੱਟ ਪਾਣੀ ਲੈ ਲੂੰ" ਉਹ ਫ਼ੌਜੀ ਬਹੁਤ ਬੁਰੀ ਤਰ੍ਹਾਂ ਬੋਲਿਆ, "ਪਾਣੀ ਨਹੀਂ ਮਿਲੇਗਾ। ਸਾਲਾ ਪਾਣੀ ਮਾਂਗਤਾ ਹੈ, ਪਹਿਲੇ ਕਹਿਤੇ ਥੇ ਹਰਿਆਣੇ ਕੋ ਪਾਣੀ ਨਹੀਂ ਦੇਣਾ, ਰਾਜਸਥਾਨ ਕੋ ਪਾਣੀ ਨਹੀਂ ਦੇਣਾ। ਅਬ ਤੁਮ ਕੋ ਹਰਾਮਜ਼ਾਦੇ ਪੀਣੇ ਕੇ ਲੀਏ ਭੀ ਪਾਣੀ ਨਹੀਂ ਮਿਲੇਗਾ।"

ਇਸੇ ਤਰ੍ਹਾਂ ਜਥੇਦਾਰ ਨਛੱਤਰ ਸਿੰਘ ਭਲਵਾਨ ਗੰਭੀਰ ਰੂਪ ਵਿਚ ਜ਼ਖਮੀ ਹੋ

ਕੇ ਆਖ਼ਰੀ ਸਾਹਾਂ ਉੱਤੇ ਸਨ ਤੇ ਬਜ਼ੁਰਗ ਮਾਂ, ਉਨ੍ਹਾਂ ਦੇ ਮੂੰਹ ਵਿਚ ਪਾਣੀ ਪਾਉਣ ਲੱਗੀ ਤਾਂ ਇਕ ਫ਼ੌਜੀ ਨੇ ਮਾਤਾ ਨੂੰ ਬੱਟ ਮਾਰ ਕੇ ਕਿਹਾ "ਹਟ ਬੁੜੀਆ! ਮਤ ਪਿਲਾ ਇਸ ਕੋ ਪਾਣੀ, ਮਰਨੇ ਦੋ ਸਾਲੇ ਕੋ।"

"ਇਕ ਨੌਜਵਾਨ ਔਰਤ ਜਿਸ ਦਾ ਪਤੀ ਸਰਾਂ ਦੀਆਂ ਟੂਟੀਆਂ ਕੋਲ ਸ਼ਹੀਦ ਹੋਇਆ ਪਿਆ ਸੀ, ਨੇ ਆਪਣੇ ਮਰ ਚੁੱਕੇ ਦੋ ਸਾਲ ਦੇ ਬੱਚੇ ਨੂੰ ਆਪਣੇ ਪਤੀ ਦੀ ਹਿੱਕ ਤੇ ਲਿਟਾਇਆ ਤੇ ਡਲ੍ਹਕਦੀਆਂ ਅੱਖਾਂ ਨਾਲ 'ਵਾਹਿਗੁਰੂ ਵਾਹਿਗੁਰੂ' ਕਰਦੀ ਬਰਾਂਡੇ ਵਿਚ ਆ ਕੇ ਬੈਠ ਗਈ।"

"ਇਕ ਹੋਰ ਘਟਨਾ ਜੋ ਮੇਰੀਆਂ ਅੱਖਾਂ ਦੇ ਸਾਹਮਣੇ ਸਰਾਂ ਵਿਚ ਵਾਪਰੀ ਉਸ ਨੇ ਮੈਨੂੰ ਧੁਰ ਅੰਦਰ ਤਕ ਹਿਲਾ ਕੇ ਰੱਖ ਦਿੱਤਾ। ੬ ਜੂਨ ਸਵੇਰੇ ੬ ਵਜੇ ਦਾ ਵਕਤ ਹੋਵੇਗਾ। ਇਹ ਨੌਜਵਾਨ ਔਰਤ ਫ਼ੌਜ ਦੇ ਵਹਿਸ਼ੀਪਨ ਦਾ ਸ਼ਿਕਾਰ ਹੋ ਚੁੱਕੀ ਸੀ ਤੇ ਉਸ ਦਾ ਡੇਢ ਕੇ ਸਾਲ ਦਾ ਬੱਚਾ ਉਸ ਦੀ ਛਾਤੀ ਤੇ ਪਿਆ ਸੀ। ਸ਼ਾਇਦ ਬੱਚਾ ਵੀ ਗੰਭੀਰ ਰੂਪ ਵਿਚ ਜ਼ਖਮੀ ਸੀ। ਫ਼ੌਜੀ ਲੰਘਣ ਕਈ ਰਸਤਾ ਬਣਾ ਰਹੇ ਸਨ ਤੇ ਲਾਸ਼ਾਂ ਇਕ ਪਾਸੇ ਇਕੱਠੀਆਂ ਕਰ ਰਹੇ ਸਨ। ਉਸ ਨੌਜਵਾਨ ਮੁਟਿਆਰ ਦੀ ਲਾਸ਼ ਜਦੋਂ ਇਕ ਫ਼ੌਜੀ ਨੇ ਲੱਤ ਤੋਂ ਫੜ ਕੇ ਘਸੀਟੀ ਤਾਂ ਬੱਚਾ ਇਕ ਪਾਸੇ ਲੁੜਕ ਗਿਆ, ਇਹ ਹੋਰ ਫ਼ੌਜੀ ਆਇਆ ਤੇ ਉਸ ਬੱਚੇ ਨੂੰ ਲੱਤੋਂ ਫੜ ਕੇ, ਜਿਵੇਂ ਬੱਚੇ ਮਰਿਆ ਚੂਹਾ ਫੜਦੇ ਹਨ, ਲਾਸ਼ਾਂ ਦੇ ਢੇਰ ਤੇ ਸੁੱਟ ਦਿੱਤਾ।"

"ਇਕ ਸਮਾਂ ਤਾਂ ਅਜਿਹਾ ਆਇਆ ਕਿ ਜਦੋਂ ਕਿਸੇ ਨੇ ਅਫ਼ਵਾਹ ਉਡਾ ਦਿੱਤੀ ਕਿ ਸੰਤ ਲੌਂਗੋਵਾਲ ਤੇ ਜਥੇਦਾਰ ਟੌਹੜਾ ਨੂੰ ਗੋਲੀ ਮਾਰ ਦਿੱਤੀ ਗਈ ਹੈ, ਸੱਚੀ ਗੱਲ ਹੈ, ਅਸੀਂ ਮਹਿਸੂਸ ਕਰ ਲਿਆ ਕਿ ਅਸੀਂ ਮੌਤ ਦੇ ਬਹੁਤ ਨਜ਼ਦੀਕ ਪਹੁੰਚ ਚੁੱਕੇ ਹਾਂ ਤੇ ਹੁਣ ਫ਼ੌਜੀ ਸਾਨੂੰ ਲਾਈਨਾਂ ਵਿਚ ਖੜ੍ਹੇ ਕਰਨਗੇ ਤੇ ਗੋਲੀ ਮਾਰ ਦੇਣਗੇ। ਪਰ ਗੁਰੂ ਦੀ ਕਿਰਪਾ ਕਰ ਕੇ ਅਜੇਹਾ ਵਕਤ ਨਾ ਆਇਆ ਤੇ ਅਸੀਂ ਇਕ ਵਜੇ ਦੁਪਹਿਰ ਤਕ ਜ਼ਿੰਦਗੀ ਮੌਤ ਦੇ ਵਿਚਾਲੇ ਲਟਕਦੇ ਰਹੇ।"

"ਅਚਾਨਕ ਉਧਰ ਇਕ ਕਰਨਲ ਆਇਆ, ਮੈਂ ਸ. ਰਾਮੂਵਾਲੀਏ ਨੂੰ ਕਿਹਾ ਕਿ ਆਪਣੀ ਜਾਣ ਪਹਿਚਾਣ ਕਰਵਾ ਕੇ, ਇਸ ਤੋਂ ਸੰਤ ਜੀ ਬਾਰੇ ਪੁਛਿਆ ਜਾਏ। ਸ. ਰਾਮੂਵਾਲੀਏ ਨੇ ਜਦੋਂ ਆਪਣੀ ਜਾਣ ਪਹਿਚਾਣ ਕਰਵਾ ਕੇ ਸੰਤ ਜੀ ਤੇ ਟੌਹੜਾ ਸਾਹਿਬ ਬਾਰੇ ਉਡੀ ਅਫ਼ਵਾਹ ਬਾਰੇ ਪੁਛਿਆ ਤਾਂ ਉਹ ਹੈਰਾਨ ਹੋ ਗਿਆ ਤੇ ਕਹਿਣ ਲੱਗਾ ਇਹ ਝੂਠ ਹੈ। ਸਾਨੂੰ ਸੰਤ ਜੀ ਤੇ ਟੌਹੜਾ ਸਾਹਿਬ ਕੋਲ ਲੈ ਗਿਆ। ਉਨ੍ਹਾਂ ਨੂੰ ਸਹੀ ਸਲਾਮਤ ਵੇਖ ਕੇ ਸਾਡੇ ਸਾਹ ਵਿਚ ਸਾਹ ਆਇਆ।"

"ਹੁਣ ੬ ਜੂਨ ਦੀ ਸਿਖਰ ਦੁਪਹਿਰ ਹੋ ਚੁੱਕੀ ਸੀ। ਟੌਹੜਾ ਸਾਹਿਬ ਨੇ ਕਰਨਲ ਨੂੰ ਕਿਹਾ ਕਿ ਜੇ ਸਾਨੂੰ ਮਾਰਨਾ ਹੀ ਹੈ ਤਾਂ ਬੇਸ਼ਕ ਗੋਲੀ ਮਾਰ ਦਿਓ ਪਰ ਬੇਗੁਨਾਹ ਤੇ ਮਾਸੂਮ ਲੋਕਾਂ ਨੂੰ ਪਾਣੀ ਤੋਂ ਨਾ ਤੜਫਾਉ। ਕਰਨਲ ਪਾਣੀ ਦਾ ਪ੍ਰਬੰਧ ਕਰਨ ਦਾ ਵਿਸ਼ਵਾਸ ਦੇ ਕੇ ਚਲਾ ਗਿਆ। ਹੁਣ ਅਸੀਂ ਸੰਤ ਜੀ ਤੇ ਟੌਹੜਾ ਸਾਹਿਬ ਪਾਸ ਖੁਲ੍ਹੇ ਆ ਜਾ ਸਕਦੇ ਸੀ। ਦਹਿਸ਼ਤ ਬਹੁਤ ਸੀ। ਬਾਹਰ ਅਜੇ ਵੀ ਗੋਲੀ ਚਲ ਰਹੀ

ਸੀ। ਡੇਢ ਵਜੇ ਪੰਜਾਬ ਪੁਲੀਸ ਦੇ ਜਵਾਨ ਪਾਣੀ ਦੇ ਟੱਬ ਭਰ ਕੇ ਲਿਆਏ, ਜਿਸ ਨਾਲ ਸੈਂਕੜੇ ਲੋਕਾਂ ਨੂੰ ਨਵਾਂ ਜੀਵਨ ਪ੍ਰਦਾਨ ਹੋਇਆ। ਪੁਲਿਸ ਦੇ ਜਵਾਨ ਡਲ੍ਹਕਦੀਆਂ ਅੱਖਾ ਨਾਲ ਆਪਣੇ ਭਰਾਵਾਂ ਤੇ ਭੈਣਾਂ ਨੂੰ ਪਾਣੀ ਪਿਆ ਰਹੇ ਸਨ। ਮੈਨੂੰ ਪਹਿਲੀ ਵਾਰ ਗੁਲਾਮੀ ਦਾ ਅਹਿਸਾਸ ਹੋਇਆ।"

"ਇਸ ਸਮੇਂ ਹੀ ਇਹ ਹੋਰ ਬੜੀ ਸ਼ਰਮਨਾਕ ਘਟਨਾ ਵਾਪਰੀ। ਅਸੀਂ ਸੰਤ ਜੀ ਤੇ ਟੌਹੜਾ ਸਾਹਿਬ ਪਾਸ ਬੈਠੇ ਸੀ। ਬਾਹਰ ਇਕ ਫ਼ੌਜੀ ਨੇ ਸਿਗਰਟ ਪੀਣੀ ਸ਼ੁਰੂ ਕਰ ਦਿੱਤੀ। ਟੌਹੜਾ ਸਾਹਿਬ ਨੇ ਉਸ ਨੂੰ ਸਿਗਰਟ ਬੰਦ ਕਰਨ ਲਈ ਕਿਹਾ ਤਾਂ ਉਹ ਬੜੀ ਬਦਤਮੀਜ਼ੀ ਨਾਲ ਬੋਲਿਆ "ਹਟ ਬੁੱਢੇ ਬੱਕ ਬੱਕ ਮਤ ਕਰ, ਮੈਂ ਗੋਲੀ ਮਾਰ ਦੂੰਗਾ।" ਟੌਹੜਾ ਸਾਹਿਬ ਤੇ ਸੰਤ ਜੀ ਨੇ ਕਿਹਾ, "ਮਾਰ ਗੋਲੀ ਅਸੀਂ ਮਰਨ ਲਈ ਤਿਆਰ ਹਾਂ। ਅੱਗੇ ਕਿਹੜੀ ਘੱਟ ਕੀਤੀ ਹੈ।" ਤਦੇ ਉਸ ਦੇ ਇੰਚਰਾਜ ਨੇ ਉਸ ਫ਼ੌਜੀ ਨੂੰ ਉਥੋਂ ਹਟਾ ਦਿੱਤਾ। ਵੈਸੇ ਫ਼ੌਜੀ ਜਾਣ ਬੁਝ ਕੇ ਸਿਗਰਟਾਂ ਪੀ ਰਹੇ ਸਨ।"

"ਜਦੋਂ ਸਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤਬਾਹ ਹੋਣ ਬਾਰੇ ਪਤਾ ਲੱਗਾ ਤਾਂ ਸਾਡੇ ਵਿਚ ਖ਼ਾਮੋਸ਼ੀ ਛਾ ਗਈ। ਕੁਝ ਸਮੇਂ ਤਕ ਕੋਈ ਵੀ ਕੁਝ ਨਾ ਬੋਲਿਆ। ਸੰਤ ਜੀ ਤੇ ਟੌਹੜਾ ਜੀ ਸਮੇਤ ਸਾਡੀਆਂ ਸਭ ਦੀਆਂ ਅੱਖਾਂ ਗਿੱਲੀਆਂ ਸਨ। ਅਚਾਨਕ ਬੀਬੀ ਅਮਰਜੀਤ ਕੌਰ ਬੜੇ ਜਜ਼ਬਾਤ ਵਿਚ ਆ ਕੇ ਕਹਿਣ ਲੱਗੀ, "ਚੰਗਾ ਹੁੰਦਾ ਸੰਤ ਜਰਨੈਲ ਸਿੰਘ ਆਪਣੇ ਆਪ ਨੂੰ ਫ਼ੌਜ ਦੇ ਹਵਾਲੇ ਕਰ ਦਿੰਦਾ ਤਾਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਦੀ ਇਹ ਹਾਲਤ ਨਾ ਹੁੰਦੀ। ਜੇ ਮੈਂ ਸੰਤ ਜਰਨੈਲ ਸਿੰਘ ਦੀ ਥਾਂ ਹੁੰਦੀ ਤਾਂ ਸਪਸ਼ਟ ਕਹਿ ਦਿੰਦੀ, ਮੇਰੇ ਗੁਰੂ 'ਤੇ ਗੋਲੀ ਨਾ ਚਲਾਇਓ, ਮੈਨੂੰ ਭਾਵੇਂ ਟੁਕੜੇ ਟੁਕੜੇ ਕਰ ਦਿਓ। ਗੁਰੂ ਨੂੰ ਢਾਲ ਵਾਂਗ ਵਰਤਣਾ ਯੋਗ ਨਹੀਂ ਸੀ।" ਪਰ ਬੀਬੀ ਦਾ ਕਿਸੇ ਨੇ ਵੀ ਹੁੰਗਾਰਾ ਨਾ ਭਰਿਆ। ਚਾਰੇ ਪਾਸੇ ਦੁਖ ਭਰੀ ਚੁਪ ਪਸਰੀ ਹੋਈ ਸੀ। ਭਾਣਾ ਵਰਤ ਚੁੱਕਾ ਸੀ। ਪੂਰੇ ੧੨ ਘੰਟੇ ਭੁੱਖੇ ਭਾਣੇ ਰੱਖਣ ਤੋਂ ਬਾਅਦ ਕੁਝ ਫ਼ੌਜੀ ਅਫ਼ਸਰ ਪੰਜਾਬ ਪੁਲਿਸ ਦੇ ਅਫ਼ਸਰਾਂ ਨਾਲ ਆਏ ਤੇ ਸੰਤ ਜੀ ਤੇ ਟੌਹੜਾ ਸਾਹਿਬ ਨੂੰ ਲੈ ਗਏ।

ਸੰਤ ਜੀ ਤੇ ਟੌਹੜਾ ਸਾਹਿਬ ਦੇ ਜਾਣ ਤੋਂ ਕੁਝ ਸਮਾਂ ਪਹਿਲਾਂ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਜਨਰਲ ਸਕੱਤਰ ਹਰਮਿੰਦਰ ਸਿੰਘ ਸੰਧੂ, ਭਾਈ ਮਨਜੀਤ ਸਿੰਘ, ਰਜਿੰਦਰ ਸਿੰਘ ਮਹਿਤਾ ਤੇ ਅਮਰਜੀਤ ਸਿੰਘ ਚਾਵਲਾ ਵੀ ਉਥੇ ਆ ਗਏ। ਉਹ ਸਿਰੋਂ ਨੰਗੇ ਸਨ ਤੇ ਕ੍ਰਿਪਾਨਾਂ ਉਤਾਰ ਆਏ ਸਨ। ਉਨ੍ਹਾਂ ਟੌਹੜਾ ਸਾਹਿਬ ਤੇ ਸੰਤ ਜੀ ਨੂੰ ਕਿਹਾ ਕਿ ਉਹ ਫ਼ੌਜੀ ਅਫ਼ਸਰਾਂ ਨੂੰ ਕਹਿਣ ਕਿ ਇਹ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਹਨ। ਸੰਤ ਜੀ ਤੇ ਟੌਹੜਾ ਸਾਹਿਬ ਨੇ ਫ਼ੌਜੀ ਅਫ਼ਸਰਾਂ ਨੂੰ ਕਿਹਾ ਕਿ ਉਹ ਇਨ੍ਹਾਂ ਨੂੰ ਨਾ ਮਾਰਨ ਕਿਉਂਕਿ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਹਨ। ਉਸ ਤੋਂ ਬਾਅਦ ਉਹ ਸਾਡੇ ਨਾਲ ਹੀ ਰਹੇ।

ਸੰਤ ਜੀ ਤੇ ਟੌਹੜਾ ਸਾਹਿਬ ਨੂੰ ਗੁਰੂ ਰਾਮਦਾਸ ਨਿਵਾਸ ਦੇ ਬਰਾਂਡਿਆਂ ਵਿਚ

ਖਿਲਰੀਆਂ ਲਾਸ਼ਾਂ ਦੇ ਵਿੱਚੋਂ ਲੈ ਜਾਇਆ ਗਿਆ। ਚਾਰੇ ਪਾਸੇ ਲਹੂ ਹੀ ਲਹੂ ਸੀ, ਜ਼ਖ਼ਮੀ ਕਰਾਹ ਰਹੇ ਸਨ।

ਸੰਤ ਜੀ ਦੇ ਜਾਣ ਤੋਂ ਬਾਅਦ, ਸਰਾਂ ਦੇ ਵਿਹੜੇ 'ਚ ਪਈਆਂ ਲਾਸ਼ਾਂ ਲੈ ਜਾਈਆਂ ਗਈਆਂ। ਕਮਰਿਆਂ ਦੀਆਂ ਲਾਸ਼ਾਂ ਅਜੇ ਉਸੇ ਤਰ੍ਹਾਂ ਹੀ ਪਈਆਂ ਸਨ। ਸਵੇਰੇ ਚਾਰ ਵਜੇ ਦੇ ਜ਼ਖ਼ਮੀ ਹੋਏ ਜ਼ਖ਼ਮੀਆਂ ਨੂੰ ਤੁਰੰਤ ਡਾਕਟਰੀ ਸਹਾਇਤਾ ਲਈ ਸ਼ਾਮ ਨੂੰ ਛੇ ਵਜੇ ਹਸਪਤਾਲ ਲੈ ਜਾਇਆ ਗਿਆ। ਹੁਣ ਸਾਡੇ ਵਰਗੇ 'ਜੰਗੀ ਕੈਦੀਆਂ' ਦੀ ਵਾਰੀ ਸੀ। ਅਸੀਂ ਜਦੋਂ ਇਕ ਛੋਟੇ ਅਫ਼ਸਰ ਨੂੰ ਪੁਛਿਆ ਕਿ ਸਾਡੇ 'ਤੇ ਕੀ ਦੋਸ਼ ਹੈ, ਤਾਂ ਉਸ ਨੇ ਕਿਹਾ "ਤੁਸੀਂ ਜੰਗੀ ਕੈਦੀ ਹੋ।"

ਮੇਰੇ ਵਰਗਾ ਰਾਜਨੀਤਕ ਵਿਚਾਰਾਂ ਵਾਲਾ ਵਿਅਕਤੀ, ਜਿਸ ਨੇ ਕਦੀ ਸਟੇਨਗੰਨ ਨੂੰ ਹੱਥ ਲਾ ਕੇ ਵੀ ਨਹੀਂ ਸੀ ਵੇਖਿਆ ਆਪਣੇ ਆਪ ਨੂੰ 'ਜੰਗੀ ਕੈਦੀ' ਦੇ ਰੂਪ 'ਚ ਪਾ ਕੇ ਅਜੀਬ ਜਿਹਾ ਮਹਿਸੂਸ ਕਰ ਰਿਹਾ ਸੀ। ਸਾਡੇ ਸਾਹਮਣੇ ਸਰਾਂ ਦੇ ਦੋ ਕਮਰੇ ਬੁਰੀ ਤਰ੍ਹਾਂ ਸੜ ਰਹੇ ਸਨ। ਸ਼ਾਂਤ-ਮਈ ਸਤਿਆਗ੍ਰਹਿ ਲਈ ਆਈਆਂ ਜੰਗੀ ਕੈਦੀ ਔਰਤਾਂ ਨੂੰ ਸਟੇਨਾਂ ਦੀ ਛਾਂ ਹੇਠ, ਫ਼ੌਜੀ ਕੈਂਪਾਂ 'ਚ ਪਹੁੰਚਾਇਆ ਗਿਆ। ਸਾਡੀ ਵਾਰੀ ਰਾਤ ਦੇ ਬਾਰਾਂ ਵਜੇ ਆਈ। ਸਾਨੂੰ ਬੜੀ ਸਖ਼ਤੀ ਨਾਲ ਬੱਸ 'ਚ ਬੈਠਾਇਆ ਗਿਆ। ਇਤਫ਼ਾਕ ਨਾਲ ਮੈਂ ਤੇ ਹਰਮਿੰਦਰ ਸੰਧੂ ਇਕੋ ਸੀਟ 'ਤੇ ਬੈਠ ਕੇ ਫ਼ੌਜੀ ਕੈਂਪ ਪੁੱਜੇ। ਯਾਦ ਰਹੇ ਅਸੀਂ ੪ ਜੂਨ ਦੀ ਸ਼ਾਮ ਦੀ ਰੋਟੀ ਖਾਧੀ ਸੀ, ਪਰ ਜਦੋਂ ਅਸੀਂ ਫ਼ੌਜੀ ਕੈਂਪ 'ਚ ਪੁੱਜੇ ਸਵੇਰ ਦੇ ਦੋ ਵਜ ਚੁੱਕੇ ਸਨ। ਸਾਨੂੰ ਹਰ ਕਮਰੇ ਵਿਚ ੬੦-੬੦ ਬੰਦਿਆਂ ਨੂੰ ਭੁੱਖੇ ਭਾਣੇ, ਭੇਡਾਂ ਬੱਕਰੀਆਂ ਵਾਂਗ ਤਾੜ ਦਿੱਤਾ ਗਿਆ।

ਮੈਂ ਇਸ ਕੈਂਪ ਵਿਚ ੭ ਜੂਨ ਤੋਂ ੨੨ ਜੂਨ ਤਕ ਰਿਹਾ ਹਾਂ। ਕੈਂਪ ਵਿਚ ਸਾਡੇ ਨਾਲ ਫ਼ੌਜੀਆਂ ਦਾ ਵਿਹਾਰ ਏਨਾ ਘਟੀਆ ਤੇ ਤ੍ਰਿਸਕਾਰ ਭਰਿਆ ਸੀ ਕਿ ਸ਼ਾਇਦ ਹਿਟਲਰ ਦੇ ਨਾਜ਼ੀ ਫ਼ੌਜੀ ਵੀ ਯਹੂਦੀਆਂ ਨਾਲ ਇੰਨਾਂ ਘਟੀਆ ਵਿਹਾਰ ਨਾ ਕਰਦੇ ਹੋਣ।

ਇਸ ਦੇ ਵਿਚ ਕੋਈ ਸ਼ੱਕ ਨਹੀਂ, ਇਸ ਫ਼ੌਜੀ ਕੈਂਪ ਵਿਚ ਸਾਡੇ ਕੋਲੋਂ ਕੋਈ ਸਖ਼ਤ ਲੇਬਰ ਨਹੀਂ ਸੀ ਕਰਵਾਈ ਜਾਂਦੀ ਪਰ ਅੱਠੇ ਪਹਿਰ ਜੋ ਸਿੱਖਾਂ ਤੇ ਗੁਰਦੁਆਰਿਆਂ ਬਾਰੇ ਸ਼ਬਦ ਕਹੇ ਜਾਂਦੇ ਸਨ, ਉਹ ਸੁਣ ਕੇ ਹਿਰਦਾ ਛਲਣੀ ਹੋ ਜਾਂਦਾ ਸੀ। ਖੁਰਾਕ ਦਾ ਪ੍ਰਬੰਧ ਇੰਨਾ ਮਾੜਾ ਤੇ ਗੰਦਾ ਸੀ ਕਿ ਮੈਂ ਸਮਝਦਾ ਹਾਂ ਪਸ਼ੂਆਂ ਦੀ ਖੁਰਾਕ ਵੀ ਇਸ ਤੋਂ ਚੰਗੀ ਹੁੰਦੀ ਹੈ। ਆਟੇ ਵਿਚ ਸੁਸਰੀ ਤੇ ਚੌਲਾਂ ਵਿਚ ਸੁੰਡੀਆਂ ਸਾਫ਼ ਦਿੱਸਦੀਆਂ। ਚਾਹ ਦੀ ਥਾਂ ਕੱਚਾ ਮਿੱਠਾ ਪਾਣੀ ਪਿਆਇਆ ਜਾਂਦਾ ਸੀ। ਉਹ ਵੀ ਦੋ ਘੁੱਟਾਂ। ਪਰ ਸਭ ਤੋਂ ਬੁਰੀ ਗੱਲ ਸੀ ਰੋਟੀ ਖੁਆਉਣ ਵੇਲੇ ਫ਼ੌਜੀਆਂ ਦਾ ਵਿਵਹਾਰ। ਉਹ ਇਸ ਤਰ੍ਹਾਂ ਰੋਟੀਆਂ ਦਿੰਦੇ ਸਨ ਜਿਵੇਂ ਉਨ੍ਹਾਂ ਸਾਹਮਣੇ ਇਨਸਾਨ ਨਹੀਂ ਸਗੋਂ 'ਕੁੱਤੇ' ਬੈਠੇ ਹੋਣ। ਮਾਵਾਂ-ਭੈਣਾਂ ਦੀਆਂ ਗਾਲ੍ਹਾਂ ਕੱਢਣੀਆਂ ਇਕ ਆਮ ਜਿਹੀ ਗੱਲ ਸੀ।

ਰਹਿਣ ਦੀ ਹਾਲਤ ਵੀ ਬੜੀ ਅਜੀਬ ਸੀ। ਗਰਮੀ ਆਪਣੇ ਪੂਰੇ ਜੋਬਨ 'ਤੇ ਸੀ ਅਤੇ ੬੯ ਜੀਆਂ ਵਾਲੇ ਕਮਰੇ ਵਿਚ ਕੋਈ ਪੱਖਾ ਨਹੀਂ ਸੀ। ਕੈਂਪ ਵਿਚ ਨਹਾਉਣ ਲਈ ਟੂਟੀਆਂ ਦੀ ਇੰਨੀ ਘਾਟ ਸੀ ਕਿ ਪਹਿਲੇ ਕੁਝ ਦਿਨ ਅਸੀਂ ਪਿਸ਼ਾਬ ਕਰਨ ਵਾਲੀ ਜਗ੍ਹਾ ਦੇ ਉਤੇ ਜੋ ਪਾਣੀ ਵਾਲੀ ਟੂਟੀ ਹੈ, ਉਸ ਨੂੰ ਖੋਲ੍ਹ ਕੇ ਉਸ ਨਾਲ ਮੂੰਹ ਧੋਂਦੇ ਰਹੇ ਅਤੇ ਇਹੋ ਪਾਣੀ ਪੀਂਦੇ ਰਹੇ।

ਇਸ ਕੈਂਪ ਵਿਚ ਰਹਿਣ ਦੌਰਾਨ ਸੀ. ਬੀ. ਆਈ. ਨੇ ਸਾਡੀ ਪੂਰੀ ਤਰ੍ਹਾਂ ਜਾਂਚ ਪੜਤਾਲ ਕੀਤੀ। ਹਰ ਵਿਅਕਤੀ ਨੂੰ ਇਕ ਅਜਿਹੇ ਕਮਰੇ ਦੇ ਸਾਹਮਣੇ ਲਿਜਾਇਆ ਜਾਂਦਾ, ਜਿਸ ਦੇ ਸ਼ੀਸ਼ੇ ਪੂਰੀ ਤਰ੍ਹਾਂ ਅਖ਼ਬਾਰਾਂ ਨਾਲ ਢੱਕੇ ਹੋਏ ਸਨ। ਸਿਰਫ਼ ਦੋ ਸੁਰਾਖ ਸਨ, ਜਿਨ੍ਹਾਂ ਵਿੱਚੋਂ ਦੋ ਅੱਖਾਂ ਵੇਖ ਕੇ ਦਸਦੀਆਂ ਕਿ ਕੌਣ ਅਤਿਵਾਦੀ ਹੈ ਤੇ ਕੌਣ ਨਿਰਦੋਸ਼। ਇਹ ਮੁਖ਼ਬਰ ਕੌਣ ਵਿਅਕਤੀ ਸੀ, ਇਸ ਬਾਰੇ ਸਾਨੂੰ ਕੁਝ ਪਤਾ ਨਹੀਂ। ਪਰ ਇਹ ਜੋ ਵੀ ਸੀ, ਉਹ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਤੇ ਕਥਿਤ ਅਤਿਵਾਦੀਆਂ ਬਾਰੇ ਪੂਰੀ ਜਾਣਕਾਰੀ ਰੱਖਦਾ ਸੀ।

ਉਸ ਨੇ ਮੱਖਣ ਚੋਂ ਵਾਲ ਵਾਂਗ ਸਾਰੇ ਨਿਖੇੜ ਕੇ ਰੱਖ ਦਿੱਤੇ। ਜਿੰਨੇ ਵੀ ਸ਼ੱਕੀ ਵਿਅਕਤੀ ਸਨ, ਇਤਫ਼ਾਕ ਨਾਲ ਇਹ ਕਮਰੇ ਸਾਡੇ ੩੭-੩੮-੩੯ ਕਮਰਿਆਂ ਦੇ ਐਨ ਸਾਹਮਣੇ ਸਨ।"

ਚੀਮਾ ਨੇ ਦੱਸਿਆ, "ਅਸੀਂ ਕੁਝ ਨੌਜੁਆਨਾਂ ਨੂੰ ਅੱਖਾਂ ਤੇ ਪੱਟੀ ਬੰਨ੍ਹ ਕੇ ਕਿਤੇ ਬਾਹਰ ਲਿਜਾਂਦੇ ਵੀ ਵੇਖਿਆ। ਸਾਨੂੰ ਕੈਂਪ 'ਚੋਂ ਜੇਲ੍ਹਾਂ ਵਿਚ ਭੇਜਣ ਤੋਂ ਪਹਿਲਾਂ ਪੰਜ ਸਾਲ ਦੇ ਬੱਚੇ ਤੋਂ ਲੈ ਕੇ ੮੦ ਸਾਲ ਦੇ ਬਜ਼ੁਰਗ ਤਕ ਦੇ ਪੁਲਿਸ ਨੇ "ਫਿੰਗਰ ਪ੍ਰਿੰਟਸ" ਲਏ ਤੇ ਛਾਤੀ 'ਤੇ ਸਲੇਟਾਂ ਰੱਖਕੇ, ਉਨ੍ਹਾਂ ਉਤੇ ਨਾਂਅ ਪਤਾ ਲਿਖ ਕੇ ਫ਼ੋਟੋ ਲਈਆਂ ਗਈਆਂ। ਸਾਡੇ ਨਾਲ ਬਿਲਕੁਲ ਦਸ ਨੰਬਰੀਆਂ ਵਾਲਾ ਵਰਤਾਅ ਕੀਤਾ ਗਿਆ। ਕਈ ਲੋਕਾਂ ਨੇ ਮੈਨੂੰ ਦੱਸਿਆ ਕਿ ਸੀ. ਬੀ. ਆਈ. ਦੀ ਜਾਂਚ ਪੜਤਾਲ ਸਮੇਂ ਉਨ੍ਹਾਂ ਨੂੰ ਕੁਝ ਟਾਰਚਰ ਕੀਤਾ ਗਿਆ ਸੀ ਜਾਂ ਮੰਦਭਾਸ਼ਾ ਬੋਲੀ ਗਈ। ਮੇਰੇ ਕੋਲੋਂ ਬਾਰ-ਬਾਰ ਸ਼੍ਰੋਮਣੀ ਅਕਾਲੀ ਦਲ ਦੀ ਨੀਤੀ, ਦਲ ਦੇ ਅਤਿਵਾਦੀਆਂ ਨਾਲ ਸਬੰਧ, ਮੇਰੇ ਨਿੱਜੀ ਪਹਿਲੇ ਤੇ ਹੁਣ ਦੇ ਰਾਜਸੀ ਵਿਚਾਰਾਂ ਤੇ ਉਨ੍ਹਾਂ ਵਿਚ ਆਈ ਤਬਦੀਲੀ ਅਤੇ ਸਭ ਤੋਂ ਵੱਧ ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂ ਵਾਲਿਆਂ ਵਿਚ ਮਤ ਭੇਦਾਂ ਬਾਰੇ ਪੁਛਿਆ ਗਿਆ। ਉਪਰੋਕਤ ਸਾਰੇ ਸਵਾਲਾਂ ਦੇ ਜੁਆਬ ਮੈਂ ਆਪਣੀ ਰਾਜਸੀ ਤੇ ਸਮਾਜੀ ਸੂਝ ਬੂਝ ਅਨੁਸਾਰ ਦਿੱਤੇ ਤੇ ਉਨ੍ਹਾਂ ਨੂੰ ਕਾਫ਼ੀ ਹਦ ਤਕ ਸੰਤੁਸ਼ਟ ਕਰ ਲਿਆ।"

✡ ✡ ✡

## ਬੀਬੀਆਂ ਧਾਹਾਂ ਮਾਰ ਕੇ ਰੋ ਰਹੀਆਂ ਸਨ

**੨੫ ਜੂਨ. ੧੯੮੪**

ਅੱਜ ਸਵੇਰੇ ਸ੍ਰੀ ਦਰਬਾਰ ਸਾਹਿਬ ਦੇ ਦੁਆਰ ਚੋਣਵੀਆਂ ਸੰਗਤਾਂ ਲਈ ੭ ਤੋਂ ੯ ਵਜੇ ਕੇਵਲ ਦੋ ਘੰਟੇ ਲਈ ਖੋਲ੍ਹੇ ਗਏ ।

ਜ਼ਿਲ੍ਹਾ ਪ੍ਰਸ਼ਾਸਨ ਨੇ ਸ਼ਹਿਰ ਵਿੱਚੋਂ ੨੦੦ ਚੋਣਵੇਂ ਸ਼ਰਧਾਲੂਆਂ ਨੂੰ ਦਰਸ਼ਨ ਕਰਾਉਣੇ ਸਨ । ਅਸੀਂ ਸਥਾਨਕ ਪੱਤਰਕਾਰ ਕਈ ਵਾਰ ਡਿਪਟੀ ਕਮਿਸ਼ਨਰ ਅਤੇ ਹੋਰ ਅਧਿਕਾਰੀਆਂ ਪਾਸ ਰੋਸ ਪ੍ਰਗਟ ਕਰ ਚੁੱਕੇ ਸੀ ਕਿ ਦਿੱਲੀ ਜਾਂ ਚੰਡੀਗੜ੍ਹ ਤੋਂ ਪ੍ਰੈਸ ਨੂੰ ਸਰਕਾਰ ਵਾਰ ਵਾਰ ਸ੍ਰੀ ਦਰਬਾਰ ਸਾਹਿਬ ਲਿਆ ਰਹੀ ਹੈ (ਤਾਂ ਜੋ ਆਪਣੇ ਮਤਲਬ ਦੀਆਂ ਖਬਰਾਂ ਲੁਆ ਸਕੇ) ਪਰ ਸਾਨੂੰ ਕਿਉਂ ਰੋਕਿਆ ਹੈ । ਕੁਝ ਦਿਨ ਪਹਿਲਾਂ ਕੇਂਦਰੀ ਮੰਤਰੀ ਸ੍ਰੀ ਬੂਟਾ ਸਿੰਘ ਅਤੇ ਰਾਸ਼ਟਰਪਤੀ ਦੇ ਪ੍ਰੈਸ ਸਕੱਤਰ ਸ. ਤ੍ਰਿਲੋਚਨ ਸਿੰਘ ਨੂੰ ਸਰਕਟ ਹਾਊਸ ਮਿਲ ਕੇ ਵੀ ਪੱਤਰਕਾਰਾਂ ਨੇ ਸਖ਼ਤ ਰੋਸ ਪ੍ਰਗਟ ਕੀਤਾ ਸੀ ਤੇ ਉਨ੍ਹਾਂ ਕਿਹਾ ਸੀ ਕਿ ਸਾਡਾ ਰੋਸ ਸਰਕਾਰ ਪਾਸ ਪਹੁੰਚਾ ਦੇਣਗੇ, ਪਰ ਵਿਅਰਥ। ਕਲ੍ਹ ਡੀ. ਸੀ. ਸਾਹਿਬ ਨੇ ਸਾਨੂੰ ਕਿਹਾ ਸੀ ਕਿ ਇਨ੍ਹਾਂ ੨੦੦ ਸੰਗਤਾਂ ਨਾਲ ਤੁਹਾਨੂੰ ਵੀ ਦਰਬਾਰ ਸਾਹਿਬ ਅੰਦਰ ਭੇਜ ਦਿਆਂਗੇ ।

ਸਵੇਰੇ ੬ ਵਜੇ ਹੀ ਦੋ ਢਾਈ ਹਜ਼ਾਰ ਸੰਗਤਾਂ ਕੋਤਵਾਲੀ ਇਕੱਤਰ ਹੋ ਗਈਆਂ, ਜਿਥੋਂ ਫ਼ੌਜ ਨੇ ਇਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਲਈ ਸੰਗੀਨਾਂ ਦੀ ਛਾਂ ਹੇਠਾਂ ਲੈ ਕੇ ਜਾਣਾ ਸੀ । ਅਸੀਂ ਕਈ ਪੱਤਰਕਾਰ ਵੀ ਇਥੇ ਪਹੁੰਚ ਗਏ। ਚੰਡੀਗੜ੍ਹ ਤੋਂ ਟ੍ਰਿਬਿਊਨ ਦੇ ਵਿਸ਼ੇਸ਼ ਪ੍ਰਤੀਨਿਧ ਸ੍ਰੀ ਏ. ਐਸ. ਪ੍ਰਾਸ਼ਰ ਵੀ ਇਥੇ ਆਏ ਸਨ । ਇਨ੍ਹਾਂ ਸੰਗਤਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ ਵੀ ਸ਼ਾਮਿਲ ਸਨ । ਉਨ੍ਹਾਂ ੩੦ ਸਾਲ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕੀਤੀ ਹੈ ਪਰ ਇਸ ਫ਼ੌਜੀ ਰਾਜ ਵਿਚ ਉਨ੍ਹਾਂ ਨੂੰ ਵੀ ਪਿਛਲੇ ੨੨ ਦਿਨ ਦਰਸ਼ਨ ਕਰਨ ਦੀ ਆਗਿਆ ਨਹੀਂ ਦਿੱਤੀ ਗਈ ਸੀ ।

ਇਕੱਤਰ ਹੋਈਆਂ ਇਨ੍ਹਾਂ ਸੰਗਤਾਂ ਨੂੰ ਫ਼ੌਜ ਅਤੇ ਨੀਮ-ਫ਼ੌਜੀ ਫ਼ੋਰਸ ਦੇ ਪਹਿਰੇ ਹੇਠ ਜਲ੍ਹਿਆਂ ਵਾਲਾ ਬਾਗ਼ ਤੱਕ, ਜਿਥੇ ਕੰਡੇਦਾਰ ਤਾਰ ਦੀ ਵਾੜ ਲੱਗੀ ਹੋਈ ਸੀ, ਕਤਾਰਾਂ ਵਿਚ ਲਿਜਾਇਆ ਗਿਆ। ਸੰਗਤਾਂ ਸ਼ਾਂਤਮਈ ਤਰੀਕੇ ਨਾਲ 'ਸਤਿਨਾਮ' ਦਾ ਜਾਪ ਕਰ ਰਹੀਆਂ ਸਨ । ਇਥੇ ਤਲਾਸ਼ੀ ਲੈ ਕੇ ਇਕੱਲੇ ਇਕੱਲੇ ਨੂੰ ਅੱਗੇ ਜਾਣ ਦਿੱਤਾ ਗਿਆ । ਅੱਗੋਂ ਫਿਰ ਕਟੜਾ ਆਹਲੂਵਾਲੀਆਂ ਦੇ ਸਾਹਮਣੇ ਜਿਥੇ ਸ਼੍ਰੋਮਣੀ ਕਮੇਟੀ ਦਾ ਸਾਈਕਲ ਸਟੈਂਡ ਹੈ, ਕੰਡੇਦਾਰ ਤਾਰ ਲੱਗੀ ਹੋਈ ਸੀ । ਇਥੋਂ ਅੰਦਰ ਕਤਾਰਾਂ ਵਿਚ ਜਾਣ ਦਿੱਤਾ ਗਿਆ। ਅੱਗੋਂ ਸੰਗਤਾਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ

ਲਈ ਖੁਸ਼ੀ ਵਿਚ ਦੌੜ ਦੌੜ ਕੇ ਮੁਖ ਦੁਆਰ ਤੱਕ ਪਹੁੰਚੀਆਂ ਜਿਥੇ ਫੇਰ ਤਲਾਸ਼ੀ ਲੈ ਕੇ ਅੰਦਰ ਜਾਣ ਦਿੱਤਾ ਗਿਆ। ਕਿਸੇ ਨੂੰ ਕੈਮਰਾ ਆਦਿ ਅੰਦਰ ਲੈ ਜਾਣ ਦੀ ਆਗਿਆ ਨਹੀਂ ਸੀ। ਸੰਗਤਾਂ ਵਿਚ ਭਾਰੀ ਗਿਣਤੀ ਵਿਚ ਹਿੰਦੂ ਵੀਰ ਅਤੇ ਬੀਬੀਆਂ ਵੀ ਸਨ।

ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਦੀ ਖੁਸ਼ੀ ਕੁਝ ਮਿੰਟ ਹੀ ਰਹੀ। ਪਰਕਰਮਾ ਅੰਦਰ ਪ੍ਰਵੇਸ਼ ਕਰਦਿਆਂ ਹੀ ਤਬਾਹੀ ਵੇਖ ਕੇ ਸੰਗਤਾਂ ਦੇ ਕਲੇਜੇ ਵਿੱਚੋਂ ਇਕ ਦਮ ਧਾਹ ਨਿਕਲਦੀ ਸੀ। ਭਾਵੇਂ ਪਿਛਲੇ ਕੁਝ ਦਿਨਾਂ ਵਿਚ ਦਿਨ ਰਾਤ ਇਕ ਕਰਕੇ ਮਿਲਟਰੀ ਅਤੇ ਲੋਕ ਨਿਰਮਾਣ ਵਿਭਾਗ ਵੱਲੋਂ ਮਿਸਤਰੀ ਰਾਜ, ਮਜ਼ਦੂਰ, ਪੇਂਟਰ ਆਦਿ ਲਗਾ ਕੇ ਗੋਲੀਆਂ ਦੇ ਨਿਸ਼ਾਨ ਸੀਮੈਂਟ ਨਾਲ ਪੈਚ ਵਰਕ ਕਰ ਕੇ ਉਪਰ ਰੰਗ ਕਰ ਦਿੱਤਾ ਗਿਆ ਸੀ, ਫਿਰ ਵੀ ਫ਼ੌਜ ਨੇ ਜੋ ਕੁਝ ਕੀਤਾ ਸੀ ਉਹ ਆਪਣੇ ਆਪ ਮੂੰਹੋਂ ਬੋਲ ਰਿਹਾ ਸੀ। ਪਰਕਰਮਾ ਦੇ ਆਸੇ ਪਾਸੇ ਕਮਰਿਆਂ ਵਿੱਚੋਂ ਨਿਕਲੀ ਅੱਗ, ਸੜੇ ਹੋਏ ਦਰਵਾਜ਼ੇ ਬਾਰੀਆਂ, ਬੁੰਗਾ ਰਾਮਗੜ੍ਹੀਆ ਉੱਤੇ ਤੋਪਾਂ ਦੇ ਗੋਲਿਆਂ ਦੇ ਨਿਸ਼ਾਨ ਅਤੇ ਹੇਠਲੇ ਕਮਰਿਆਂ ਵਿੱਚੋਂ ਆ ਰਹੀ ਸੜਿਆਂਦ, ਟੈਂਕਾਂ ਨਾਲ ਸੰਗਮਰਮਰ ਦੇ ਫਰਸ਼ ਦੀ ਤਬਾਹੀ ਸਰਕਾਰ ਛੁਪਾ ਨਹੀਂ ਸਕੀ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਢਹਿ-ਢੇਰੀ ਪਾਵਨ ਇਮਾਰਤ ਅਤੇ ਦਰਸ਼ਨੀ ਡਿਊਢੀ ਵਿਖੇ ਤੋਪਾਂ ਦੇ ਗੋਲਿਆਂ ਨਾਲ ਬਰਬਾਦੀ ਵੇਖ ਕੇ ਹਰ ਸਿੱਖ ਦੇ ਹਿਰਦੇ ਵਿਚ ਇਕ ਚੀਸ, ਇਕ ਦਰਦ, ਇਕ ਆਹ ਉਠਦੀ। ਮੈਂ ਵੇਖਿਆ ਕਈ ਸੰਗਤਾਂ, ਵਿਸ਼ੇਸ਼ ਕਰਕੇ ਬੀਬੀਆਂ ਧਾਹਾਂ ਮਾਰ ਮਾਰ ਕੇ ਇਉਂ ਰੋ ਰਹੀਆਂ ਸਨ ਜਿਵੇਂ ਕੋਈ ਆਪਣਾ ਅਤਿ ਨਜ਼ਦੀਕੀ ਬੜਾ ਪਿਆਰਾ ਮਰ ਗਿਆ ਹੋਵੇ। ਹਿੰਦੂ ਬਜ਼ੁਰਗ ਸ੍ਰੀ ਗੁਰਦਿਆਲ ਚੰਦ, ਜਿਨ੍ਹਾਂ ਨੂੰ ਸਾਰੇ ਭਗਤ ਜੀ ਕਹਿ ਕੇ ਸਤਿਕਾਰਦੇ ਹਨ, ਮੇਰੇ ਅੱਗੇ ਅੱਗੇ ਸਨ, ਉਹ ਨਿਤਨੇਮ ਨਾਲ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਜਾਂਦੇ ਸਨ ਅਤੇ ਬੜੀ ਹੀ ਗੁਰਬਾਣੀ ਉਨ੍ਹਾਂ ਨੂੰ ਜ਼ਬਾਨੀ ਯਾਦ ਹੈ, ਮੈਂ ਵੇਖਿਆ ਉਹ ਬੱਚਿਆਂ ਵਾਂਗ ਰੋ ਰਹੇ ਸਨ। ਸੁਨਹਿਰੀ ਮੰਦਰ ਅੰਦਰ ਪਰਵੇਸ਼ ਕਰਨ ਸਮੇਂ ਸ਼ਰਧਾ ਨਾਲ ਉਹ ਦਹਿਲੀਜ਼ ਤੇ ਮੱਥਾ ਰੱਖ ਕੇ ਰੋ ਰਹੇ ਸਨ—ਉਨ੍ਹਾਂ ਦੀਆਂ ਅੱਖਾਂ ਹੰਝੂਆਂ ਦੀ ਬਰਖਾ ਕਰ ਰਹੀਆਂ ਸਨ। ਮੈਂ ਖ਼ੁਦ ਕਈ ਵਾਰੀ ਰੋਇਆ। ਕਈ ਬੰਬਾਂ ਦੀ ਮਾਰ ਨਾਲ ਪਰਕਰਮਾ ਦੇ ਆਸੇ ਪਾਸੇ ਵਾਲੇ ਸੜੇ ਹੋਏ ਕਮਰੇ ਵੇਖ ਰਹੇ ਸਨ। ਕੋਈ ਕਹਿੰਦਾ ਕਿ ਇਸ ਕਮਰੇ ਵਿਚ ਫਲਾਣਾ ਰਹਿੰਦਾ ਸੀ, ਇਥੇ ਫਲਾਂ ਰਹਿੰਦਾ ਸੀ ਆਦਿ। ਇਹ ਸਭ ਵੇਖ ਕੇ ਸੰਗਤਾਂ ਸਰਕਾਰ ਦੇ ਇਸ ਝੂਠੇ ਦਾਅਵੇ ਕਿ "ਸ੍ਰੀ ਦਰਬਾਰ ਸਾਹਿਬ ਨੂੰ ਕੋਈ ਨੁਕਸਾਨ ਨਹੀਂ ਪੁਜਾ" ਦੀ ਖਿੱਲੀ ਉਡਾ ਰਹੀਆਂ ਸਨ। ਕਈ ਸ੍ਰੀ ਦਰਬਾਰ ਸਾਹਿਬ ਦੀ ਪਾਵਨ ਇਮਾਰਤ 'ਤੇ ਗੋਲੀਆਂ ਦੇ ਲੱਗੇ ਸੈਂਕੜੇ ਨਿਸ਼ਾਨ, ਸੁਨਹਿਰੀ ਪੱਤਰਿਆਂ ਜੋ ਸੰਗਮਰਮਰ ਦੀ ਦੀਵਾਰ ਅਤੇ ਨੀਕਾਸ਼ੀ ਉਤੇ ਵੀ ਲੱਗੇ ਸਨ, ਨੂੰ ਗਿਣ ਰਹੇ ਸਨ। ਕੋਈ ਫ਼ੌਜ ਨੂੰ ਬੁਰਾ ਭਲਾ ਕਹਿ ਰਿਹਾ ਸੀ, ਕੋਈ ਸ੍ਰੀਮਤੀ ਗਾਂਧੀ ਦੀ ਨੁਕਤਾਚੀਨੀ ਕਰ ਰਿਹਾ ਸੀ।

ਸ੍ਰੀ ਦਰਬਾਰ ਸਾਹਿਬ ਅੰਦਰ ਅਨੇਕਾਂ ਉਹ ਗਵਾਂਢੀ, ਮਿੱਤਰ ਅਤੇ ਜਾਣ

ਪਹਿਚਾਣ ਵਾਲੇ ਵੀ ਮਿਲੇ ਜਿਨ੍ਹਾਂ ਦੇ ਘਰ ਆਸੇ ਪਾਸੇ ਦੇ ਗਲੀ ਮੁੱਹਲਿਆਂ ਵਿਚ ਸਨ। ਹਰ ਕੋਈ ਰੋਣਹਾਕਾ ਹੋ ਕੇ ਇਕ ਦੂਜੇ ਦਾ ਹਾਲ ਪੁਛਦਾ। ਕਈਆਂ ਦਾ ਹਜ਼ਾਰਾਂ ਲੱਖਾਂ ਰੁਪਏ ਦਾ ਨੁਕਸਾਨ ਹੋ ਗਿਆ ਸੀ। ਇਨ੍ਹਾਂ ਵਿਚ ਬਹੁਤੇ ਭਿੰਡਰਾਂਵਾਲੇ ਦੀ ਸਖ਼ਤ ਨੁਕਤਾਚੀਨੀ ਕਰ ਰਹੇ ਸਨ ਕਿ "ਖਾਲਿਸਤਾਨ ਬਣਾਉਂਦੇ ਬਣਾਉਂਦੇ ਨੇ ਸਾਰੀ ਕੌਮ ਦਾ ਸੱਤਿਆਨਾਸ ਕਰਕੇ ਰੱਖ ਦਿੱਤਾ ਹੈ। ਇਹ ਹਮਲਾ ਸਿਰਫ਼ ਉਨ੍ਹਾਂ ਕਾਰਨ ਹੋਇਆ ਹੈ, ਨਹੀਂ ਤਾਂ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਕੀ ਖ਼ਤਰਾ ਸੀ। ਪਹਿਲਾਂ ਕਿਉਂ ਨਾ ਹੋਇਆ ?" ਉਹ ਕਹਿ ਰਹੇ ਸਨ, "ਸੰਤ ਜੀ ਨੂੰ ਸ੍ਰੀ ਅਕਾਲ ਤਖ਼ਤ ਵਿਖੇ ਰਹਿਣ ਅਤੇ ਕੰਪਲੈਕਸ ਵਿਚ ਮੋਰਚੇ ਬਨਾਉਣ ਅਤੇ ਹਥਿਆਰ ਇਕੱਠੇ ਕਰਨ ਦਾ ਕੀ ਹੱਕ ਸੀ। ਜੇ ਸਰਕਾਰ ਨਾਲ ਲੜਨਾ ਹੀ ਸੀ ਤਾਂ ਬਾਹਰ ਆ ਕੇ ਮੈਦਾਨ ਵਿਚ ਲੜਦੇ।" ਇਸ ਅਤਿ ਪਾਵਨ ਅਸਥਾਨ ਦੀ ਬੇਅਦਬੀ ਅਤੇ ਤਬਾਹੀ ਲਈ ਬਹੁਤੇ ਉਨ੍ਹਾਂ ਨੂੰ ਹੀ ਜ਼ੁੰਮੇਵਾਰ ਠਹਿਰਾ ਰਹੇ ਸਨ।

ਕਈ ਕਹਿਣ ਲੱਗੇ ਕਿ "ਇਹ ਤਾਂ ਸਰਕਾਰ ਦੀ ਇਕ ਗਿਣੀ ਮਿਥੀ ਸਾਜਿਸ਼ ਨਾਲ ਹਮਲਾ ਕੀਤਾ ਗਿਆ ਹੈ ਤਾਂ ਜੋ ਦੇਸ਼ ਦੀ ਬਹੁਗਿਣਤੀ ਨੂੰ ਖੁਸ਼ ਕੀਤਾ ਜਾ ਸਕੇ ਅਤੇ ਸਿੱਖਾਂ ਨੂੰ ਬੁਰੀ ਤਰ੍ਹਾਂ ਦਬਾ ਦਿੱਤਾ ਜਾਏ। ਸਰਕਾਰ ਨੇ ਜੇਕਰ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਹੀ ਪਕੜਨਾ ਹੁੰਦਾ, ਉਹ ਤਾਂ ਦਿਨ ਵੇਲੇ ਸਾਰਾ ਸਮਾਂ ਲੰਗਰ ਦੀ ਇਮਾਰਤ 'ਤੇ ਰਹਿੰਦੇ ਸਨ। ਕਰਫ਼ਿਊ ਤਾਂ ਅੰਮ੍ਰਿਤਸਰ ਲੱਗਾ ਹੀ ਰਹਿੰਦਾ ਸੀ, ਕਿਸੇ ਵੇਲੇ 'ਅਚਾਨਕ' ਲੰਗਰ ਨੂੰ ਘੇਰਾ ਪਾ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਜਾ ਸਕਦਾ ਸੀ। ਜੇ ਦੋਨੋਂ ਪਾਸਿਓਂ ਗੋਲੀ ਵੀ ਚਲਦੀ ਤਾਂ ਇਤਨੇ ਨਿਰਦੋਸ਼ ਲੋਕ ਨਾ ਮਰਦੇ ਅਤੇ ਨਾ ਹੀ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਾਵਨ ਇਮਾਰਤ ਨੂੰ ਕੋਈ ਨੁਕਸਾਨ ਪੁੱਜਦਾ।"

ਸੰਤ ਭਿੰਡਰਾਂਵਾਲੇ ਦੇ ਕਈ ਪ੍ਰਸੰਸਕ ਉਨ੍ਹਾਂ ਦੀ ਨੁਕਤਾਚੀਨੀ ਕਰ ਰਹੇ ਸਨ ਅਤੇ ਜੋ ਪਹਿਲਾਂ ਨੁਕਤਾਚੀਨੀ ਕਰਦੇ ਹੁੰਦੇ ਸਨ, ਹੁਣ ਪ੍ਰਸੰਸਾ ਕਰ ਰਹੇ ਸਨ। ਅਜੀਬ ਗੱਲ ਹੈ ਕਿ ਸਮੇਂ ਦੇ ਨਾਲ ਬੰਦੇ ਕਿੰਨਾ ਬਦਲ ਜਾਂਦੇ ਹਨ।

ਇਕ ਹੋਰ ਸੱਜਣ, ਸ: ਮਨੋਹਰ ਸਿੰਘ ਜੋ ਲਾਗੇ ਹੀ ਇਕ ਮਹੱਲੇ ਵਿਚ ਰਹਿੰਦੇ ਹਨ, ਨੇ ਦੱਸਿਆ ਕਿ ਜਿਸ ਦਿਨ ਤੋਂ ਇਹ ਐਕਸ਼ਨ ਹੋਇਆ ਹੈ, ਰਾਤ ਨੂੰ ਅੱਧੀ ਰਾਤ ਤੱਕ ਅਸਮਾਨ ਇਸ ਤਰ੍ਹਾਂ ਲਾਲ ਰਹਿੰਦਾ ਹੈ, ਜਿਵੇਂ ਸੂਰਜ ਛਿਪਣ ਵੇਲੇ ਲਾਲੀ ਰਹਿੰਦੀ ਹੈ। ਉਨ੍ਹਾਂ ਦੇ ਆਖਣ ਅਨੁਸਾਰ ਇਤਨੇ ਜ਼ੁਲਮ ਵੇਖ ਕੇ ਆਸਮਾਨ ਵੀ ਖ਼ੂਨ ਦੇ ਹੰਝੂ ਵਹਾ ਰਿਹਾ ਹੈ।

ਸ੍ਰੀ ਦਰਬਾਰ ਸਾਹਿਬ ਅੰਦਰ ਸਦੀਆਂ ਤੋਂ ਸੈਂਕੜੇ ਨਹੀਂ, ਹਜ਼ਾਰਾਂ ਹੀ ਕਬੂਤਰ ਹਮੇਸ਼ਾਂ ਹੀ ਘੁਟਕੂੰ ਗੂੰ-ਘੁਟਕੂੰ ਗੂੰ ਕਰਦੇ ਦਿਖਾਈ ਦਿੰਦੇ ਰਹੇ ਹਨ, ਪਰ ਅੱਜ ਕਿਧਰੇ ਵੀ ਕੋਈ ਕਬੂਤਰ ਦਿਖਾਈ ਨਹੀਂ ਦਿੱਤਾ। ਫ਼ੌਜ ਦੇ ਜ਼ੁਲਮਾਂ ਨਾਲ, ਦਹਿਸ਼ਤ ਨਾਲ ਆਮ ਲੋਕੀਂ ਹੀ ਦਹਿਸ਼ਤਜ਼ਦਾ ਨਹੀਂ ਹੋਏ—ਸਗੋਂ ਕਬੂਤਰ ਤਕ ਵੀ ਇਥੋਂ ਉੱਡ ਗਏ ਹਨ।

ਪਰਕਰਮਾ ਤੋਂ ਲੰਗਰ ਵੱਲ, ਸਰਾਂ ਜਾਂ ਮੰਜੀ ਸਾਹਿਬ ਵੱਲ ਜਾਣ ਦੀ ਆਗਿਆ ਨਹੀਂ ਸੀ। ਕਈ ਬੜੀ ਹੀ ਉਤਸੁਕਤਾ ਨਾਲ ਇਸੇ ਪਾਸੇ ਪਰਕਰਮਾ ਵਿਚ ਲੱਗੀ ਜਾਲੀ ਜਾਂ ਉਪਰੋਂ ਦੀ ਸਰਾਂ ਵੱਲ ਜਿਥੇ ਪੁਰਾਣਾ ਲੰਗਰ ਹੁੰਦਾ ਸੀ, ਵੇਖ ਰਹੇ ਸਨ ਕਿਉਂ ਕਿ ਇਥੇ ਹਾਲੇ ਤੱਕ ਕਈ ਇਨਸਾਨੀ ਪਿੰਜਰ, ਹੱਡੀਆਂ ਜਾਂ ਲਹੂ ਭਿੱਜੇ ਕਪੜੇ, ਦਸਤਾਰਾਂ, ਕ੍ਰਿਪਾਨਾਂ ਆਦਿ ਪਏ ਸਨ ਪਰ ਇਧਰ ਅੱਗੇ ਭਾਰੀ ਗਿਣਤੀ ਵਿਚ ਫ਼ੌਜੀ ਜਵਾਨ ਰਾਈਫਲਾਂ ਤਾਣ ਕੇ ਖੜ੍ਹੇ ਸਨ ਤਾਂ ਜੋ ਕੋਈ ਇਸ ਪਾਸੇ ਵੱਲ ਨਾ ਆਏ। ਸਰਾਵਾਂ ਦੇ ਸਾਹਮਣੇ ਵਾਲੀ ਸੜਕ 'ਤੇ ਅਨੇਕਾਂ ਹੀ ਫ਼ੌਜੀ ਗੱਡੀਆਂ ਖੜ੍ਹੀਆਂ ਸਨ। ਕਈ ਫ਼ੌਜੀਆਂ ਪਾਸ ਵਾਇਰਲੈਸ ਸੈੱਟ ਵੀ ਵੇਖੇ ਗਏ।

ਸੰਗਤਾਂ ਵਿਚ ਵਰਦੀ ਸਮੇਤ ਫ਼ੌਜੀਆਂ ਤੋਂ ਬਿਨਾਂ ਬੀ. ਐਸ. ਐਫ਼., ਸੀ. ਆਰ. ਪੀ., ਰਾਅ ਅਤੇ ਪੰਜਾਬ ਦੀ ਸੀ. ਆਈ. ਡੀ. ਦੇ ਦਰਜਨਾਂ ਹੀ ਕਰਮਚਾਰੀ ਵੀ ਫਿਰ ਰਹੇ ਸਨ, ਜੋ ਸੰਗਤਾਂ ਦੇ ਫ਼ੌਜੀ ਹਮਲੇ ਬਾਰੇ ਪ੍ਰਭਾਵ, ਸੰਗਤਾਂ ਦੀਆਂ ਆਪਸ ਵਿਚ ਗੱਲਾਂ ਬੜੇ ਗੌਰ ਨਾਲ ਸੁਣ ਰਹੇ ਸਨ, ਤਾਂ ਜੋ ਆਪਣੇ ਅਧਿਕਾਰੀਆਂ ਨੂੰ ਦਸ ਸਕਣ।

ਮੇਰੇ ਕਈ ਗਵਾਂਢੀਆਂ ਨੇ ਮੈਨੂੰ ਪਰਕਰਮਾ ਵਿਚ ਦੱਸਿਆ ਸੀ ਕਿ ਮੈਂ ਬਾਹਰ ਮੁੱਖ ਗੇਟ 'ਤੇ ਫ਼ੌਜ ਦੇ ਦਫ਼ਤਰ ਤੋਂ ਆਗਿਆ ਲੈ ਕੇ ਆਪਣਾ ਮਕਾਨ ਵੇਖ ਸਕਦਾ ਹਾਂ ਪਰ ਉਥੇ ਬੱਚਿਆ ਕੁਝ ਨਹੀਂ ਹੈ। ਮੇਰੇ ਨਾਲ ਤੋਮਰ ਤੇ ਪ੍ਰਾਸ਼ਰ ਵੀ ਸੀ। ਅਸੀਂ ਮੇਜਰ ਤੋਂ ਆਗਿਆ ਲਈ। ਉਸ ਨੇ ਇਕ ਜਵਾਨ ਸਾਡੇ ਨਾਲ ਭੇਜ ਦਿੱਤਾ ਤੇ ਕਿਹਾ ਇਨ੍ਹਾਂ ਨੂੰ ਮਕਾਨ ਵਿਖਾ ਦਿਓ, ਪਰ ਕੋਈ ਚੀਜ਼ ਚੁੱਕਣ ਨਹੀਂ ਦੇਣੀ। ਸਾਨੂੰ ਗਿਫ਼ਟ ਹਾਊਸ ਲਾਗੇ ਪੌੜੀਆਂ ਪਾਸ ਖੜਾ ਕਰ ਕੇ ਜਵਾਨ, ਉਪਰਲੀ ਟੁਕੜੀ ਦੇ ਇੰਚਾਰਜ ਤੋਂ ਆਗਿਆ ਲੈਣ ਚਲਾ ਗਿਆ। ਇਥੇ ਸਾਡੇ ਪਾਸ ਹੀ ਐਮ. ਈ. ਐਸ. ਦਾ ਇਕ ਜਵਾਨ ਖਾਕੀ ਵਰਦੀ ਪਹਿਨੀ ਰੰਗ ਕਰਦਾ ਕਰਦਾ ਖੜੋ ਗਿਆ। ਪ੍ਰਾਸ਼ਰ ਚੰਡੀਗੜ੍ਹ ਦੀ ਪ੍ਰੈਸ ਪਾਰਟੀ ਨਾਲ ੧੪ ਜੂਨ ਨੂੰ ਵੀ ਇਥੇ ਆ ਚੁੱਕਾ ਸੀ, ਉਦੋਂ ਹਾਲੇ ਕੋਈ ਮੁਰੰਮਤ ਸ਼ੁਰੂ ਨਹੀਂ ਕੀਤੀ ਗਈ ਸੀ। ਉਸ ਨੇ ਉਸ ਜਵਾਨ ਨੂੰ ਕਿਹਾ, "ਆਪ ਨੇ ਥੋੜ੍ਹੇ ਦਿਨੋਂ ਮੇਂ ਬਹੁਤ ਕਾਮ ਕਰ ਦੀਆ ਹੈ।" ਭਾਵ ਕਾਫ਼ੀ ਮੁਰੰਮਤ ਕਰ ਦਿੱਤੀ ਹੈ। ਇਸ ਤੇ ਉਹ ਇਕ ਦਮ ਬੋਲਿਆ, "ਕਾਮ ਤੋਂ ਇਨ ਲੋਗੋਂ ਨੇ ਕੀਆ ਹੈ ਜਿਨੋਂ ਨੇ ਏਕ ਪੂਜਾ ਕੇ ਸਥਾਨ ਕੋ ਕਿਲ੍ਹਾ ਬਨਾ ਦੀਆ। ਗੁਰੂ ਰਾਮਦਾਸ ਇਨ ਕੋ ਨਰਕ ਮੇਂ ਭੇਜੇਂ। ਅੰਦਰ ਇਤਨਾ ਗੋਲੀ ਸਿੱਕਾ ਥਾ......ਤੋਅਬਾ ਤੋਅਬਾ, ਯਹਾਂ ਤੋਂ ਔਰਤੇਂ ਵੀ ਗੋਲੀ ਚਲਾ ਰਹੀ ਥੀਂ।" ਪ੍ਰਾਸ਼ਰ ਇਸ ਨਾਲ ਗੱਲਾਂ ਕਰਨ ਲੱਗਾ। ਇਹ ਜਵਾਨ ਅੱਗੋਂ ਬੋਲਦਾ ਗਿਆ, "ਯੇਹ ਲੋਗ ਮਾਂਗ ਕਰ ਰਹੇ ਥੇ ਕਿ ਸ਼ਹਿਰ ਮੇਂ ਬੀੜੀ ਸਿਗਰੇਟ ਪੀਣਾ ਮਨ੍ਹਾਂ ਕਰ ਦੋ ਪਰ ਅੰਦਰ ਸੇ ਸ਼ਰਾਬ ਕੀ ਬੋਤਲੇਂ ਮਿਲੀ ਹੈਂ। ਕਈ ਘਰੋਂ ਮੇਂ ਕੂਕਰ ਮੇਂ ਮੀਟ ਬਣਾ ਕਰ ਰੱਖਾ ਹੂਆ ਥਾ। ਕਿਆ ਧਾਰਮਿਕ ਸਥਾਨੋਂ ਪਰ ਯਹ ਚੀਜ਼ੇਂ ਠੀਕ ਹੈ ?" ਉਸ ਦੀਆਂ ਗੱਲਾਂ ਸੁਣ ਕੇ ਮੈਂ ਮਨ ਹੀ ਮਨ ਵਿਚ ਕਿਹਾ ਕਿ ਇਨ੍ਹਾਂ ਦੇ ਦਿਲਾਂ ਵਿਚ ਸਿੱਖਾਂ ਪ੍ਰਤੀ ਕਿਤਨੀ ਨਫ਼ਰਤ

ਭਰੀ ਗਈ ਹੈ। ਸੋਚਿਆ ਕਿ ਜਵਾਬ ਦੇਵਾਂ ਤੇ ਦੱਸਾਂ ਕਿ ਸਿੱਖ ਧਰਮ ਵਿਚ ਤੰਬਾਕੂ ਕੁਰਹਿਤ ਹੈ, ਪਰ ਮੀਟ ਖਾਣ ਦੀ ਮਨਾਹੀ ਨਹੀਂ। ਫਿਰ ਸੋਚਿਆ ਕਿ ਕਿਤੇ ਗੁੱਸੇ ਵਿਚ ਆ ਕੇ ਗੋਲੀ ਹੀ ਨਾ ਮਾਰ ਦੇਣ ਜਾਂ ਘਰ ਦਾ ਮਾੜਾ ਮੋਟਾ ਜੋ ਸਾਮਾਨ ਬੱਚਿਆ ਹੈ, ਉਸ ਨੂੰ ਹੀ ਅੱਗ ਨਾ ਲੱਗਾ ਦੇਣ, ਇਸ ਕਰ ਕੇ ਚੁੱਪ ਰਹਿਣਾ ਹੀ ਮੁਨਾਸਿਬ ਸਮਝਿਆ।

ਦੂਜਾ ਜਵਾਨ ਉਪਰੋਂ ਆ ਗਿਆ। ਅਸੀਂ ਸਾਰੇ ਘਰ ਗਏ। ਮੈਂ ਆਪਣੇ ਜਿੰਦਰੇ ਲਗਾ ਕੇ ਆਇਆ ਸੀ। ਜਿੰਦਰੇ ਤਾਂ ਕੀ, ਕੁੰਡੇ ਆਦਿ ਵੀ ਟੁੱਟੇ ਹੋਏ ਸਨ। ਇਕ ਕਮਰੇ ਵਿਚ ਤਬਾਹ ਹੋਏ ਸਾਮਾਨ ਦਾ ਢੇਰ ਲੱਗਾ ਪਿਆ ਸੀ, ਜਿਵੇਂ ਕੂੜੇ ਦਾ ਢੇਰ ਹੋਏ। ਕਪੜਿਆਂ ਦੇ ੬ ਅਟੈਚੀ ਗਾਇਬ ਸਨ, ਟੀਨ ਦਾ ਇਕ ਵੱਡਾ ਟਰੰਕ ਉਲਟਾ ਹੋਇਆ ਪਿਆ ਸੀ। ਤੋਮਰ ਨੇ ਸਿੱਧਾ ਕੀਤਾ, ਖਾਲੀ ਸੀ। ਸਾਰੀਆਂ ਅਲਮਾਰੀਆਂ ਖਾਲੀ ਸਨ, ਜਿਨ੍ਹਾਂ ਵਿਚ ਟੀ. ਵੀ. ਸੈੱਟ. ਟਰਾਂਜ਼ਿਸਟਰ, ਟੇਪ-ਰਿਕਾਰਡਰ, ਸੰਤ ਲੌਂਗੋਵਾਲ ਦੀ ਜੀਵਨੀ ਲਿਖਣ ਸਮੇਂ ਇੰਟਰਵਿਊ ਰੀਕਾਰਡ ਕੀਤੀਆਂ ੫ ਟੇਪਾਂ, ਮੇਰੀ ਟਾਈਪ ਦੀ ਛੋਟੀ ਪੋਰਟੇਬਲ ਮਸ਼ੀਨ, ਜ਼ਰੂਰੀ ਕਿਤਾਬਾਂ, ਪਤਨੀ ਦੇ ਗਹਿਣੇ ਆਦਿ ਪਏ ਸਨ, ਕੁਝ ਵੀ ਨਹੀਂ ਦਿਖਾਈ ਦੇ ਰਿਹਾ ਸੀ। ਫਰਿੱਜ ਦੇ ਬਾਹਰ ਗੋਲੀਆਂ ਲੱਗੀਆਂ ਸਨ, ਅੰਦਰੋਂ ਤੋੜੀ ਪਈ ਸੀ। ਰਸੋਈ ਬਿਲਕੁਲ ਖਾਲੀ ਸੀ। ਕੋਈ ਬਰਤਨ ਤੇ ਬਾਕੀ ਸਾਮਾਨ ਨਹੀਂ ਸੀ, ਆਟੇ ਵਾਲਾ ਇਕ ਪੀਪਾ ਟੁੱਟਾ ਭੱਜਾ ਪਿਆ ਸੀ, ਵੱਡੇ ਪਲੰਘ ਪਏ ਸਨ ਪਰ ਬਾਕੀ ਫਰਨੀਚਰ ਗਾਇਬ ਸੀ। ਦੋਨੋਂ ਕਮਰਿਆਂ ਵਿਚ ਛੱਤ ਦੇ ਪੱਖੇ ਲੱਗੇ ਸਨ। ਇਕ ਪੱਖੇ ਦੇ ਪਰਾਂ ਵਿਚ ਗੋਲੀਆਂ ਲੱਗੀਆਂ ਸਨ। ਮੈਂ ਸਾਰੇ ਨੁਕਸਾਨ ਲਈ ਮਾਨਸਿਕ ਤੌਰ 'ਤੇ ਪੂਰੀ ਤਰ੍ਹਾਂ ਤਿਆਰ ਸੀ, ਪਰ ਫੇਰ ਵੀ ਇਹ ਨਾਦਰਸ਼ਾਹੀ ਲੁੱਟ ਵੇਖ ਕੇ ਇਕ ਵਾਰੀ ਅੱਖਾਂ ਅੱਗੇ ਹਨੇਰਾ ਜਿਹਾ ਛਾ ਗਿਆ। ਮੇਰੇ ਲਾਗਲੇ ਗੁਆਂਢੀਆਂ ਦੇ ਸਾਰੇ ਸਾਮਾਨ ਦਾ ਵੀ ਇਹੋ ਹਾਲ ਸੀ। ਸ. ਨਰਿੰਦਰਜੀਤ ਸਿੰਘ ਨੰਦਾ, ਭਾਈ ਹਰਚਰਨ ਸਿੰਘ ਜੀ, ਭਾਈ ਕੁਲਵੰਤ ਸਿੰਘ, ਭਾਈ ਗੁਰਮੇਲ ਸਿੰਘ ਸਭਨਾਂ ਦਾ ਲੱਖਾਂ ਰੁਪਏ ਦਾ ਨੁਕਸਾਨ ਹੋ ਚੁੱਕਾ ਸੀ। ਤੋਮਰ ਮੈਨੂੰ ਕਲ੍ਹ ਤੱਕ ਕਹਿ ਰਿਹਾ ਸੀ ਕਿ ਤੁਹਾਡੇ ਸਭ ਦੇ ਘਰ ਫ਼ੌਜ ਦੇ ਕਬਜ਼ੇ ਵਿਚ ਹਨ, ਕੋਈ ਚੀਜ਼ ਨਹੀਂ ਜਾ ਸਕਦੀ। ਹੁਣ ਉਸ ਨੇ ਅਤੇ ਪ੍ਰਾਸ਼ਰ ਨੇ ਆਪਣੀਆਂ ਅੱਖਾਂ ਨਾਲ ਇਹ ਨਾਦਰਸ਼ਾਹੀ ਲੁੱਟ ਵੇਖ ਲਈ ਸੀ ਤਾਂ ਜਾ ਕੇ ਤੋਮਰ ਨੂੰ ਯਕੀਨ ਆਇਆ ਕਿ ਫ਼ੌਜ ਇਤਨੀ ਲੁੱਟ-ਖਸੁੱਟ ਕਰ ਸਕਦੀ ਹੈ, ਜਿਵੇਂ ਹਰ ਜੇਤੂ ਫ਼ੌਜ ਦੁਸ਼ਮਣਾਂ ਦੀ ਜਾਨੀ ਅਤੇ ਮਾਲੀ ਲੁੱਟਮਾਰ ਕਰਦੀ ਹੈ। ਸਾਡੀ ਫ਼ੌਜ ਵੀ ਤਾਂ ਇਥੇ ਜੇਤੂ ਰਹੀ ਸੀ, ਇਸ ਲਈ ਲੁੱਟਮਾਰ ਕਰਨਾ ਇਨ੍ਹਾਂ ਦਾ ਹੱਕ ਬਣਦਾ ਸੀ।

ਡਿਪਟੀ ਕਮਿਸ਼ਨਰ ਪਾਸ ਕਲੇਮ ਭਰਨ ਦਾ ਅੱਜ ਆਖਰੀ ਦਿਨ ਸੀ। ਸ੍ਰੀ ਦਰਬਾਰ ਸਾਹਿਬ ਤੋਂ ਆ ਕੇ ਮੈਂ ਕੋਤਵਾਲੀ ਪੁਲਿਸ ਪਾਸ ਇਸ ਨੁਕਸਾਨ ਦੀ ਰੀਪੋਰਟ ਲਿਖਵਾਈ। ਡੀ. ਸੀ. ਦਫ਼ਤਰ ਤੋਂ ਛਪੇ ਹੋਏ ਫਾਰਮ ਲਿਆ ਕੇ ਛੇਤੀ ਛੇਤੀ ਨੁਕਸਾਨ ਹੋਏ ਸਮਾਨ ਦੀ ਲਿਸਟ ਤੇ ਅੰਦਾਜ਼ਨ ਕੀਮਤ ਲੱਗਾ ਕੇ ਕਲੇਮ ਲਈ ਬਿਨੈ ਪੱਤਰ

ਦਿੱਤਾ। (ਸਰਕਾਰ ਦੀ ਪਹਿਲੀ ਪਾਲਸੀ ਅਨੁਸਾਰ ਕੰਪਲੈਕਸ ਵਿਚ ਰਹਿ ਰਹੇ ਕਿਸੇ ਵਿਅਕਤੀ ਨੂੰ ਕੋਈ ਮੁਆਵਜ਼ਾ ਨਹੀਂ ਮਿਲਣਾ ਸੀ। ਉਨ੍ਹਾਂ ਲਈ ਸਾਰੇ ਅਤਿਵਾਦੀ ਹਨ। ਮਾਰਚ ੧੯੮੫ ਵਿਚ ਦੁਬਾਰਾ ਦਰਖ਼ਾਸਤਾਂ ਮੰਗੀਆਂ ਤੇ ਸਭ ਨੇ ਫਿਰ ਪੁਲਿਸ ਦੀ ਰੀਪੋਰਟ ਦੀ ਕਾਪੀ ਲੱਗਾ ਕੇ ਦੁਬਾਰਾ ਕਲੇਮ ਭਰੇ ਜੋ ਸਾਰੇ ਰੱਦ ਕਰ ਦਿੱਤੇ ਗਏ। ਸ. ਸੁਰਜੀਤ ਸਿੰਘ ਬਰਨਾਲਾ ਦੀ ਅਕਾਲੀ ਸਰਕਾਰ ਨੇ ਜਨਵਰੀ ੧੯੮੬ ਵਿਚ ਇਨ੍ਹਾਂ ਸਭਨਾਂ ਨੂੰ ੧੦-੧੦ ਹਜ਼ਾਰ ਰੁਪਏ ਦਾ ਮੁਆਵਜ਼ਾ ਦਿੱਤਾ)।

ਅਕਾਲੀ ਦਲ ਨੇ ਜ਼ਿਲ੍ਹਾ ਜਥੇਦਾਰਾਂ, ਵਿਧਾਇਕਾਂ ਤੇ ਪਾਰਲੀਮੈਂਟ ਦੇ ਮੈਂਬਰਾਂ ਦੀ ਇਕ ਮੀਟਿੰਗ ੨੯ ਜੂਨ ਨੂੰ ਇਥੇ ਬੁਲਾਈ ਹੈ।

✡ ✡ ✡

# ਸ੍ਰੀ ਦਰਬਾਰ ਸਾਹਿਬ ਦੇ ਦੁਆਰ ਫਿਰ ਬੰਦ

**੨੯ ਜੂਨ, ੧੯੮੪**

ਕਲ੍ਹ ਜ਼ਿਲ੍ਹਾ ਪ੍ਰਸ਼ਾਸਨ ਨੇ ਲਗਭਗ ੨੦੦ ਚੋਣਵੀਆਂ ਸੰਗਤਾਂ ਨੂੰ ਹੀ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਾਉਣੇ ਸਨ, ਪਰ ਲਗਭਗ ਚਾਰ ਹਜ਼ਾਰ ਸੰਗਤਾਂ ਨੂੰ ਦਰਸ਼ਨ ਕਰਨ ਦਾ ਮੌਕਾ ਲੱਗ ਗਿਆ। ਫ਼ੌਜੀ ਤੇ ਜ਼ਿਲ੍ਹਾ ਅਧਿਕਾਰੀਆਂ ਨੇ ਸੋਚਿਆ ਕਿ ਇਸ ਤੋਂ ਉਤਸ਼ਾਹਿਤ ਹੋ ਕੇ ਹੁਣ ਬਹੁਤ ਹੀ ਸੰਗਤਾਂ ਆਉਣਗੀਆਂ। ਸੋ ਪਿਛਲੀ ਰਾਤ ਨੂੰ ਲੋਕ ਸੰਪਰਕ ਵਿਭਾਗ ਵੱਲੋਂ ਅਨਾਊਂਸਮੈਂਟ ਕੀਤੀ ਗਈ ਕਿ ਕੇਵਲ ਪਰਮਿਟ ਨਾਲ ਹੀ ਦਰਸ਼ਨ ਕਰਨ ਜਾਇਆ ਜਾ ਸਕਦਾ ਹੈ।

ਇਸ ਦੇ ਬਾਵਜੂਦ ਵੀ ਸਵੇਰੇ ਭਾਰੀ ਗਿਣਤੀ ਵਿਚ ਸੰਗਤਾਂ ਕੋਤਵਾਲੀ ਇਕੱਤਰ ਹੋ ਗਈਆਂ। ਅਧਿਕਾਰੀਆਂ ਨੇ ਉਨ੍ਹਾਂ ਨੂੰ ਵਾਪਸ ਘਰ ਭੇਜ ਦਿੱਤਾ। ਫ਼ੌਜੀ ਤੇ ਜ਼ਿਲ੍ਹਾ ਅਧਿਕਾਰੀਆਂ ਦੇ ਇਸ ਰਵੱਈਏ ਕਾਰਨ ਸੰਗਤਾਂ ਨੂੰ ਬੜੀ ਹੀ ਨਿਰਾਸ਼ਾ ਹੋਈ। ਕੇਵਲ ਕਾਂਗਰਸੀਆਂ ਅਤੇ ਅਫ਼ਸਰਾਂ ਦੀ ਸਿਫ਼ਾਰਿਸ਼ ਤੇ ਲਗਭਗ ੨੦੦ ਚੋਣਵੇਂ "ਸ਼ਰਧਾਲੂਆਂ" ਨੂੰ ਹੀ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਏ ਗਏ। ਜ਼ਿਲ੍ਹਾ ਜਲੰਧਰ, ਸੰਗਰੂਰ ਅਤੇ ਬਠਿੰਡਾ ਤੋਂ ਵੀ ਸਪੈਸ਼ਲ ਬੱਸਾਂ ਰਾਹੀਂ ਇਥੇ ਆ ਕੇ ਸੰਗਤਾਂ ਨੇ ਦਰਸ਼ਨ ਕੀਤੇ।

ਅੱਜ ਪੰਜਾਬ ਵਿਚ ੫੭ ਵਿਅਕਤੀ ਹੋਰ ਪਕੜੇ ਹਨ। ਬਾਬਾ ਨਿਹਾਲ ਸਿੰਘ ਹਰੀਆ ਵੇਲਾਂ ਵਾਲਿਆਂ ਨੂੰ ਵੀ ਗ੍ਰਿਫ਼ਤਾਰ ਕੀਤਾ ਗਿਆ ਹੈ। ਕੋਟਕਪੂਰੇ "ਦਹਿਸ਼ਤ ਪਸੰਦਾਂ" ਨੇ ਜਗਤ ਰਾਮ ਨਾਂ ਦੇ ਇਕ ਵਿਅਕਤੀ ਨੂੰ ਮਾਰ ਦਿੱਤਾ ਹੈ। ਸਰਕਾਰੀ ਬੁਲਾਰੇ ਅਨੁਸਾਰ ਨਕੋਦਰ ਲਾਗੇ ਚੱਕ ਕਲਾਂ ਵਿਖੇ ਇਕ "ਅਤਿਵਾਦੀ" ਜਾਗੀਰ ਸਿੰਘ ਮਾਰਿਆ ਗਿਆ ਹੈ। ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਤੋਂ ਇਕ ਐਂਟੀ-ਟੈਂਕ ਗਰਨੇਡ ਅਤੇ ਕਈ ਹਥਿਆਰ ਮਿਲੇ ਹਨ।

ਅਕਾਲੀ ਦਲ ਦੇ ਐਕਟਿੰਗ ਪ੍ਰਧਾਨ, ਸ. ਉਜਾਗਰ ਸਿੰਘ ਸੇਖਵਾਂ ਅਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ, ਸ. ਮੇਜਰ ਸਿੰਘ ਉਬੋਕੇ ਨੇ ਇਕ ਸਾਂਝੇ ਬਿਆਨ ਵਿਚ ਅਕਾਲੀ ਵਿਧਾਇਕਾਂ ਅਤੇ ਜ਼ਿਲ੍ਹਾ ਜਥੇਦਾਰਾਂ ਨੂੰ ਅਪੀਲ ਕੀਤੀ ਹੈ ਕਿ ਸਰਕਾਰੀ ਕਮੇਟੀਆਂ ਦਾ ਉਤਨਾ ਚਿਰ ਬਾਈਕਾਟ ਜਾਰੀ ਰੱਖਿਆ ਜਾਏ ਜਦ ਤਕ ਅਕਾਲੀ ਦਲ ਦੀਆਂ ਮੰਗਾਂ ਨਹੀਂ ਮੰਨੀਆਂ ਜਾਂਦੀ। ਪੰਜ ਸਿੰਘ ਸਾਹਿਬਾਨ ਨੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਗਵਰਨਰ ਪੰਜਾਬ ਨੂੰ ਤਾਰਾਂ ਦੇ ਕੇ ਮੰਗ ਕੀਤੀ ਹੈ ਕਿ ਸਰਕਾਰ "ਕਾਰ ਸੇਵਾ" ਦਾ ਕੰਮ ਸ਼੍ਰੋਮਣੀ ਕਮੇਟੀ ਤੇ ਸੰਗਤਾਂ ਨੂੰ ਸੌਂਪ ਦੇਵੇ ਅਤੇ ਖ਼ੁਦ ਕੋਈ ਦਖ਼ਲ ਨਾ ਦੇਵੇ।

ਅੱਜ ਮੇਰੀ ਪਤਨੀ ਕੈਲਾਸ਼ ਦਾ ਜਨਮ ਦਿਨ ਹੈ। ਇਸ ਦਿਨ 'ਤੇ ਮੈਂ ਹਮੇਸ਼ਾਂ ਉਸ ਨੂੰ ਕੋਈ "ਗਿਫ਼ਟ" ਦਿੰਦਾ ਹਾਂ। ਜੇਕਰ ਉਹ ਮੇਰੇ ਪਾਸ ਨਾ ਹੋਏ ਤਾਂ ਤਾਰ ਰਾਹੀਂ ਸ਼ੁਭ ਇਛਾਵਾਂ ਤੇ ਵਧਾਈ ਵੀ ਭੇਜਦਾ ਹਾਂ। ਅੱਜ ਉਸ ਨੂੰ ਖਤ ਲਿਖਿਆ ਹੈ, "ਸਾਡਾ ਘਰ ਫ਼ੌਜ ਨੇ ਲੁੱਟ ਲਿਆ ਹੈ। ਮੈਂ ਖ਼ੁਦ ਰਫ਼ਿਊਜੀਆਂ ਵਾਂਗ ਦਿਨ ਬਿਤਾ ਰਿਹਾ ਹਾਂ। ਤੇਰੇ ਜਨਮ ਦਿਨ 'ਤੇ ਕੇਵਲ ਆਪਣੀਆਂ ਸ਼ੁਭ ਇਛਾਵਾਂ ਤੇ ਪਿਆਰ ਹੀ ਭੇਂਟ ਕਰ ਸਕਦਾ ਹਾਂ।" ਮੇਰੀ ਪਤਨੀ ਦੇ ਪਰਿਵਾਰ ਦਾ ਘਰ ੧੯੪੭ ਵਿਚ ਸਿਆਲਕੋਟ (ਪਾਕਿਸਤਾਨ) ਜਨੂੰਨੀ ਮੁਸਲਮਾਨਾਂ ਨੇ ਲੁੱਟ ਲਿਆ ਸੀ, ਪਰ ਇਥੇ ਆਪਣੇ ਦੇਸ਼ ਵਿਚ ਉਸ ਦਾ ਘਰ ਸਾਡੀਆਂ ਆਪਣੀਆਂ ਹੀ ਫ਼ੌਜਾਂ ਨੇ ਲੁੱਟ ਲਿਆ ਹੈ—ਕਿੰਨੀ ਟਰੈਜਡੀ ਹੈ।

* * *

## ਸ੍ਰੀ ਦਰਬਾਰ ਸਾਹਿਬ ਮੁਕਤਸਰ ਦੇ ਦੁਆਰ ਖੁਲ੍ਹੇ

**੨੭ ਜੂਨ. ੧੯੮੪**

ਸਰਕਾਰ ਨੇ ਅੱਜ ਸ੍ਰੀ ਦਰਬਾਰ ਸਾਹਿਬ ਮੁਕਤਸਰ ਦੇ ਦੁਆਰ ਕੁਝ ਸਮੇਂ ਲਈ ਸੰਗਤਾਂ ਦੇ ਦਰਸ਼ਨਾਂ ਲਈ ਖੋਲ੍ਹ ਦਿੱਤੇ ਹਨ। ਅੰਮ੍ਰਿਤਸਰ ਵਾਂਗ ਇਕ ਥਾਂ ਸੰਗਤਾਂ ਨੂੰ ਇਕੱਤਰ ਕਰਕੇ ਫ਼ੌਜੀ ਸੰਗੀਨਾਂ ਹੇਠ ਦਰਸ਼ਨ ਕਰਨ ਲਈ ਲਿਜਾਇਆ ਗਿਆ। ਇਥੇ ਕਲ੍ਹ ਅੰਮ੍ਰਿਤਸਰ ਵਾਂਗ ਹੀ ਕੁਝ ਚੋਣਵੀਆਂ ਸੰਗਤਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਵਾਏ ਗਏ ਹਨ।

ਸੁਰੱਖਿਆ ਫੋਰਸਾਂ ਨੇ ਬਾਬਾ ਨਿਹਾਲ ਸਿੰਘ ਜੀ ਹਰੀਆਂ ਵੇਲਾਂ ਵਾਲਿਆਂ ਦੇ ਅੱਜ ਬਹੁਤ ਸਾਰੇ ਬੰਦੇ ਗ੍ਰਿਫ਼ਤਾਰ ਕੀਤੇ ਹਨ। ਸਰਕਾਰੀ ਬੁਲਾਰੇ ਅਨੁਸਾਰ ਹਕੀਮਪੁਰ ਵਿਖੇ ਉਨ੍ਹਾਂ ਨੇ ਗੁਰਦੁਆਰੇ ਵਿਖੇ ਛਾਪਾ ਮਾਰ ਕੇ ਭਾਰੀ ਮਾਤਰਾ ਵਿਚ ਹਥਿਆਰ ਬਰਾਮਦ ਕੀਤੇ ਹਨ। ਕਲਾਨੌਰ ਲਾਗੇ ਪਰਸੋਂ ਕੁਝ "ਦਹਿਸ਼ਤ ਪਸੰਦਾਂ" ਨੇ ਤਿੰਨ ਹਿੰਦੂਆਂ ਨੂੰ ਮਾਰ ਦਿੱਤਾ ਸੀ। ਪੁਲਿਸ ਨੇ ਅੱਜ ਵਡਾਲਾ ਦੇ ਲਾਗਲੇ ਦੋ ਪਿੰਡਾਂ ਦੇ ਹਰ ਘਰ ਦੀ ਤਲਾਸ਼ੀ ਲਈ ਹੈ।

ਫ਼ੌਜੀ ਕਾਰਵਾਈ ਅਤੇ ਸਰਕਾਰੀ ਪ੍ਰਾਪੇਗੰਡੇ ਕਾਰਨ ਜਨੂੰਨੀ ਤੇ ਐਂਟੀ-ਸਿੱਖ ਹਿੰਦੂ ਬੜੇ ਖੁਸ਼ ਹਨ। ਥਾਂ-ਥਾਂ, ਇਕੱਠੇ ਹੋਣ ਤਾਂ ਬੜੀਆਂ ਗੱਲਾਂ ਬਣਾਉਂਦੇ ਹਨ—ਅਫ਼ਵਾਹਾਂ ਉਡਾਉਂਦੇ ਹਨ—ਕਈ ਤਾਂ ਸਿੱਖਾਂ ਨੂੰ ਚਿੜ੍ਹਾਉਣ ਦਾ ਵੀ ਯਤਨ ਕਰਦੇ ਹਨ। ਕਈ ਪੜ੍ਹੇ ਲਿਖੇ, ਇਥੋਂ ਤਕ ਦੋ ਤਿੰਨ ਪੱਤਰਕਾਰ ਵੀ, ਪਿੱਛੇ ਨਹੀਂ ਸਨ। ਇਸ ਤਰ੍ਹਾਂ ਦੀਆਂ ਬੇ-ਬੁਨਿਆਦ ਗੱਲਾਂ ਤੋਮਰ ਦੇ ਘਰ ਵੀ ਪਹੁੰਚ ਰਹੀਆਂ ਹਨ।

ਤੋਮਰ ਦਾ ਘਰ, ਉਸ ਦੇ ਕਈ 'ਐਂਟੀ-ਸਿੱਖ' ਦੋਸਤਾਂ ਦੇ ਮਿਲਣ ਦਾ ਅੱਡਾ ਹੈ। ਉਸ ਦੇ ਕਈ ਜਨੂੰਨੀ ਦੋਸਤ ਉਸ ਨੂੰ ਆ ਕੇ ਬੜੀਆਂ ਹੀ ਸਨਸਨੀਖੇਜ਼ ਖਬਰਾਂ ਦੱਸਦੇ ਹਨ—ਅਫ਼ਵਾਹਾਂ ਸੁਣਾਉਂਦੇ ਰਹਿੰਦੇ ਹਨ, ਰਾਈ ਦਾ ਪਹਾੜ ਬਣਾ ਕੇ ਦੱਸਦੇ ਹਨ। ਮੈਨੂੰ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਲਗਦਾ ਰਹਿੰਦਾ ਹੈ, ਕਈ ਤਾਂ ਮੇਰੇ ਸਾਹਮਣੇ ਹੀ ਕਰਦੇ ਹਨ ਤੇ ਕਈ ਵਾਰੀ ਉਸ ਨੂੰ ਇਕ ਪਾਸੇ ਲੈ ਜਾਂਦੇ (ਪਿੱਛੋਂ, ਉਹ ਮੈਨੂੰ ਦੱਸ ਦਿੰਦਾ) ਇਹ ਖਬਰਾਂ ਇਸ ਤਰ੍ਹਾਂ ਦੀਆਂ ਹਨ, "ਦਰਬਾਰ ਸਾਹਿਬ ਦੇ ਹੇਠਾਂ ਤਹਿਖਾਨੇ ਵਿੱਚੋਂ ੨੦੦ ਦੇ ਕਰੀਬ ਨੌਜਆਨ ਨੰਗੀਆਂ ਕੁੜੀਆਂ ਮਿਲੀਆਂ ਹਨ ਜਿਨ੍ਹਾਂ ਨੂੰ ਪਿਛਲੇ ਡੇਢ ਦੋ ਸਾਲ ਤੋਂ ਤਨ ਢਕਣ ਲਈ ਵੀ ਕੋਈ ਕੱਪੜਾ ਨਹੀਂ ਦਿੱਤਾ ਗਿਆ ਤਾਂ ਜੋ ਦੌੜ ਨਾ ਜਾਣ। ਇਨ੍ਹਾਂ ਵਿਚਾਰੀਆਂ ਨੂੰ ਪਤਾ ਵੀ ਨਹੀਂ ਕਦੋਂ ਦਿਨ ਚੜ੍ਹਦਾ ਹੈ ਤੇ ਕਦੋਂ ਰਾਤ ਹੁੰਦੀ ਹੈ।" (ਇਹ ਨਿਰਧਾਰ ਖਬਰ

ਦਿੱਲੀ ਦੇ "ਹਿੰਦੋਸਤਾਨ ਟਾਈਮਜ਼" ਅਤੇ ਕਈ ਹੋਰ ਸਿੱਖ ਵਿਰੋਧੀ ਅਖ਼ਬਾਰਾਂ ਵਿਚ ਇਨ੍ਹਾਂ ਲੋਕਾਂ ਦੀਆਂ ਅਫ਼ਵਾਹਾਂ ਕਾਰਨ ਛਪ ਵੀ ਗਈ ਸੀ। ਇਹ ਖ਼ਬਰ ਬਿਲਕੁਲ ਗਲਤ, ਝੂਠੀ ਅਤੇ ਸ਼ਰਾਰਤ ਭਰਪੂਰ ਸੀ ਤਾਂ ਜੋ ਸਿੱਖਾਂ ਅਤੇ ਸ੍ਰੀ ਦਰਬਾਰ ਸਾਹਿਬ ਨੂੰ ਬਦਨਾਮ ਕੀਤਾ ਜਾ ਸਕੇ। ਇਸ ਕਾਰਨ ਕਈ ਥਾਵਾਂ 'ਤੇ ਤੱਲਖੀ ਵੀ ਪੈਦਾ ਹੋਈ ਅਤੇ ਕਈ ਹਿੰਦੂ-ਸਿੱਖ ਇਕ ਦੂਜੇ ਨਾਲ ਉਲਝੇ। ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਇਸ ਦਾ ਖੰਡਨ ਵੀ ਕੀਤਾ ਸੀ)।

ਬਾਕੀ ਝੂਠੀਆਂ ਅਫ਼ਵਾਹਾਂ ਜੋ ਮੈਂ ਤੋਮਰ ਦੇ ਘਰ ਸੁਣੀਆਂ ਉਹ ਇਸ ਤਰ੍ਹਾਂ ਸਨ, "ਕੰਪਲੈਕਸ ਵਿੱਚੋਂ ਅਨੇਕਾਂ ਹੀ ਵਿਦੇਸ਼ੀ ਲੋਕ ਅਤੇ ਮੁਸਲਮਾਨ ਵੀ ਪਕੜੇ ਗਏ ਹਨ। ਅੰਦਰੋਂ ਹਜ਼ਾਰਾਂ ਹੀ ਵਿਦੇਸ਼ੀ ਸ਼ਰਾਬ ਦੀਆਂ ਬੋਤਲਾਂ, ਹੀਰੋਨ, ਚਰਸ, ਨਿਰੋਧ ਆਦਿ ਮਿਲੇ ਹਨ।" ਮੈਂ ਤੋਮਰ ਦੇ ਇਨ੍ਹਾਂ ਜਨੂੰਨੀ ਦੋਸਤਾਂ ਦੇ ਬੀਮਾਰ ਦਿਮਾਗ ਅਤੇ ਘਟੀਆਪਨ ਬਾਰੇ ਸੋਚ ਕੇ ਬੜਾ ਹੀ ਹੈਰਾਨ ਹੁੰਦਾ ਹਾਂ। ਇਹ ਗੱਲਾਂ ਕਰ ਕੇ ਇਹ ਸਾਰੇ ਆਪਸ ਵਿਚ ਬੜੇ ਹੀ ਖੁਸ਼ ਹੁੰਦੇ ਹਨ।

ਤੋਮਰ ਬੜਾ ਸਿਆਣਾ ਹੈ ਜਾਂ ਡਿਪਲੋਮੇਟ ਹੈ। ਉਹ ਸਭ ਨੂੰ ਖੁਸ਼ ਰੱਖਦਾ ਹੈ। ਮੇਰੇ ਸਾਹਮਣੇ ਇਨ੍ਹਾਂ ਨੂੰ ਬੁਰਾ-ਭਲਾ ਕਹਿ ਦਿੰਦਾ ਹੈ, "ਯੇਹ ਸਾਰੇ ਲੋਕ ਜਨਸੰਘੀ ਹੈ।" ਉਨ੍ਹਾਂ ਸਾਹਮਣੇ ਹੋਰ ਤਰ੍ਹਾਂ ਦੀਆਂ ਗੱਲਾਂ ਕਰਦਾ ਹੋਏਗਾ। ਆਪਸ ਵਿਚ ਗੱਲਾਂ ਕਰਦੇ ਹੋਏ ਮੈਂ ਉਸ ਨੂੰ ਕਈ ਵਾਰੀ ਦੱਸਿਆ, "ਲੀਡਰ ਕਿਸੇ ਪਾਰਟੀ ਜਾਂ ਫ਼ਿਰਕੇ ਦੇ ਮਾਪਿਆਂ ਵਾਂਗ ਹੁੰਦੇ ਹਨ। ਜਿਵੇਂ ਔਲਾਦ ਨੂੰ ਮਾਪਿਆਂ ਦੀ ਕਮਾਈ ਖਾਣ ਦਾ ਹੱਕ ਹੁੰਦਾ ਹੈ, ਕਈ ਵਾਰੀ ਮਾਪਿਆਂ ਦੀ ਗ਼ਲਤੀ ਜਾਂ ਬੇਵਕੂਫ਼ੀ ਦੀ ਸਜ਼ਾ ਵੀ ਭੁਗਤਣੀ ਪੈਂਦੀ ਹੈ। ਹਿੰਦੂਆਂ ਦੇ ਉਨ੍ਹਾਂ ਲੀਡਰਾਂ, ਜਿਨ੍ਹਾਂ ਨੇ ਉਨ੍ਹਾਂ ਨੂੰ ਆਪਣੀ ਹੀ ਮਾਤਰੀ-ਭਾਸ਼ਾ ਤੋਂ ਮੁਨਕਰ ਕਰਵਾਇਆ, ਦੀ ਗ਼ਲਤੀ ਦੀ ਸਜ਼ਾ ਪੰਜਾਬ ਦੇ ਹਿੰਦੂਆਂ ਨੂੰ ਭੁਗਤਣੀ ਪਈ। ਇਨ੍ਹਾਂ ਲੀਡਰਾਂ ਨੇ ਪੰਜਾਬੀ ਹਿੰਦੂਆਂ ਨੂੰ ਆਪਣੇ ਹੀ ਪ੍ਰਦੇਸ਼ ਵਿਚ ਅਜਨਬੀ ਬਣਾ ਕੇ ਰੱਖ ਦਿੱਤਾ ਸੀ। ਜੇ ਹਿੰਦੂ ਵੀਰ ਪੰਜਾਬੀ ਤੋਂ ਮੁਨਕਰ ਨਾ ਹੁੰਦੇ ਤਾਂ ਸ਼ਾਇਦ ਪੰਜਾਬੀ ਸੂਬੇ ਦੀ ਮੰਗ ਹੀ ਨਾ ਉਠਦੀ ਜਾਂ ਫਿਰ ਪੰਜਾਬੀ ਸੂਬਾ ਵੱਡਾ ਬਣਦਾ, ਨਾ ਚੰਡੀਗੜ੍ਹ ਬਾਹਰ ਰਹਿੰਦਾ, ਨਾ ਹੋਰ ਪੰਜਾਬੀ ਬੋਲਦੇ ਇਲਾਕੇ, ਨਾ ਦਰਿਆਵਾਂ ਦਾ ਝਗੜਾ ਉਠਦਾ ਅਤੇ ਸ਼ਾਇਦ ਇਹ 'ਧਰਮ ਯੁੱਧ' ਮੋਰਚਾ ਵੀ ਨਾ ਲਗਾਉਣਾ ਪੈਂਦਾ। ਇਹ ਹਿੰਦੂ ਲੀਡਰ ਪੰਜਾਬ ਤ੍ਰਾਸਦੀ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹਨ। ਨਿਰਦੋਸ਼ ਹੱਤਿਆਵਾਂ ਲਈ ਜ਼ੁੰਮੇਵਾਰ ਹਨ। ਇਸੇ ਤਰ੍ਹਾਂ ਜਿਹੜੇ ਸਿੱਖ ਲੀਡਰ ਨਫ਼ਰਤ ਦਾ ਪ੍ਰਚਾਰ ਕਰਦੇ ਸਨ, ਨਿਰਦੋਸ਼ ਹਿੰਦੂਆਂ ਤੇ ਹੋਰ ਲੋਕਾਂ ਨੂੰ ਕਤਲ ਕਰਵਾਉਂਦੇ ਰਹੇ ਹਨ, ਉਸ ਦੀ ਸਜ਼ਾ ਹੁਣ ਸਿੱਖ ਭੁਗਤ ਰਹੇ ਹਨ। ਉਨ੍ਹਾਂ ਦੀਆਂ ਬੇਵਕੂਫੀਆਂ ਕਾਰਨ ੨੨੨ ਵਰ੍ਹੇ ਪਿੱਛੋਂ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਹੋਇਆ ਹੈ।" ਇਸ ਗਲਬਾਤ ਦੌਰਾਨ ਉਹ ਹਮੇਸ਼ਾ ਮੇਰੇ ਨਾਲ ਸਹਿਮਤ ਹੋ ਜਾਂਦਾ।

ਖੈਰ, ਮੈਂ ਤਾਂ ਉਸ ਦਾ ਬੜਾ ਹੀ ਧੰਨਵਾਦੀ ਹਾਂ, ਜੋ ਉਸ ਨੇ ਇਸ ਬਿਪਤਾ ਦੇ ਸਮੇਂ ਮੈਨੂੰ ਆਪਣੇ ਘਰ ਵਿਚ ਸ਼ਰਨ ਦਿੱਤੀ ਹੈ, ਭਾਵੇਂ ਇਕ ਪੱਤਰਕਾਰ ਸਾਥੀ ਹਮੇਸ਼ਾ ਉਸ ਨੂੰ ਮੇਰੇ ਵਿਰੁੱਧ ਚੁੱਕਦਾ ਰਹਿੰਦਾ ਸੀ।

* * *

# ਸ੍ਰੀ ਗੁਰੂ ਰਾਮਦਾਸ ਹਸਪਤਾਲ ਤੇ ਛਾਪਾ

**੨੮ ਜੂਨ. ੧੯੮੪**

ਅੱਜ ਤੜਕੇ ਹੀ ਸੁਰੱਖਿਆ ਫੋਰਸਾਂ ਨੇ ਸ੍ਰੀ ਗੁਰੂ ਰਾਮਦਾਸ ਹਸਪਤਾਲ, ਜਿਥੇ ਕਿ ਅੱਜ ਕਲ੍ਹ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਚਲ ਰਹੇ ਹਨ, ਵਿਖੇ ਛਾਪਾ ਮਾਰਿਆ ਅਤੇ ਅਕਾਲੀ ਦਲ ਦੇ ਐਕਟਿੰਗ ਪ੍ਰਧਾਨ ਸ. ਉਜਾਗਰ ਸਿੰਘ ਸੇਖਵਾਂ ਅਤੇ ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਸ. ਆਤਮਾ ਸਿੰਘ ਨੂੰ ਐਨ. ਐਸ. ਏ. ਅਧੀਨ ਗ੍ਰਿਫ਼ਤਾਰ ਕਰ ਲਿਆ। ਇਹ ਗ੍ਰਿਫ਼ਤਾਰੀਆਂ ਸ਼ਾਇਦ ਕਲ੍ਹ ੨੯ ਜੂਨ ਨੂੰ ਇਥੇ ਅਕਾਲੀ ਦਲ ਦੀ ਹੋ ਰਹੀ ਮੀਟਿੰਗ ਨੂੰ ਮੁੱਖ ਰੱਖ ਕੇ ਕੀਤੀਆਂ ਹਨ। ਫ਼ੌਜ ਨੇ ਹਸਪਤਾਲ ਦੇ ਹਰ ਕਮਰੇ ਦੀ ਵੀ ਪੂਰੀ ਤਲਾਸ਼ੀ ਲਈ ਕਿ ਕਿਤੇ ਕਿਸੇ "ਮਰੀਜ਼" ਦੇ ਰੂਪ ਵਿਚ ਕੋਈ "ਅਤਿਵਾਦੀ" ਤਾਂ ਨਹੀਂ ਛੁਪਿਆ।

ਸ੍ਰੀ ਦਰਬਾਰ ਸਾਹਿਬ ਦਾ ਮੁੱਖ ਦੁਆਰ ਸੰਗਤਾਂ ਦੇ ਦਰਸ਼ਨ ਲਈ ਅੱਜ ਸਵੇਰੇ ਦੋ ਘੰਟੇ ਲਈ ਖ਼ੋਲ੍ਹਿਆ ਗਿਆ। ਲਗਭਗ ਛੇ ਹਜ਼ਾਰ ਸੰਗਤਾਂ ਨੇ ਦਰਸ਼ਨ ਕੀਤੇ। (ਕੁਝ ਦਿਨਾਂ ਪਿੱਛੋਂ ਸ਼ਾਮ ਨੂੰ ਵੀ ਸੰਗਤਾਂ ਦੇ ਦਰਸ਼ਨ ਲਈ ਦੋ ਘੰਟੇ ਸਮਾਂ ਦਿੱਤਾ ਜਾਣ ਲੱਗਾ)

ਕੈਪਟਨ ਅਮਰਿੰਦਰ ਸਿੰਘ ਨੇ ਰਾਸ਼ਟਰਪਤੀ ਗਿ: ਜ਼ੈਲ ਸਿੰਘ ਨੂੰ ਮਿਲ ਕੇ ਮੰਗ ਕੀਤੀ ਹੈ ਕਿ ਸ੍ਰੀ ਦਰਬਾਰ ਸਾਹਿਬ ਵਿੱਚੋਂ ਫ਼ੌਜ ਵਾਪਸ ਬੁਲਾਕੇ ਸਾਰਾ ਕੰਪਲੈਕਸ ਸ਼੍ਰੋਮਣੀ ਕਮੇਟੀ ਨੂੰ ਸੌਂਪਿਆ ਜਾਏ।

✡ ✡ ✡

# ਅਕਾਲੀ ਦਲ ਦੀ ਪਹਿਲੀ ਮੀਟਿੰਗ

**੨੯ ਜੂਨ. ੧੯੮੪**

ਸ੍ਰੀ ਦਰਬਾਰ ਸਾਹਿਬ ਉਤੇ ਫ਼ੌਜੀ ਹਮਲੇ ਪਿੱਛੋਂ, ਅੱਜ ਇਥੇ ਅਕਾਲੀ ਦਲ ਦੀ ਪਹਿਲੀ ਮੀਟਿੰਗ ਹੋਈ, ਜਿਸ ਵਿਚ ਵਹਿਸ਼ੀਆਨਾ ਫ਼ੌਜੀ ਹਮਲੇ, ਪਾਵਨ ਅਸਥਾਨਾਂ ਦੀ ਬੇਅੱਦਬੀ ਤੇ ਤਬਾਹੀ, ਹਜ਼ਾਰਾਂ ਹੀ ਨਿਰਦੋਸ਼ ਸਿੰਘਾਂ ਸਿੰਘਣੀਆਂ ਤੇ ਬੱਚਿਆਂ ਦੇ ਕਤਲੇਆਮ, ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ਾਰਾਂ ਸਰੂਪ, ਸਿੱਖ ਰੈਫਰੈਂਸ ਲਾਇਬਰੇਰੀ ਅਤੇ ਸ਼੍ਰੋਮਣੀ ਕਮੇਟੀ ਦੇ ੬੪-ਸਾਲਾ ਰੀਕਾਰਡ ਨੂੰ ਸਾੜਨ ਦੀ ਨਿੰਦਾ ਕੀਤੀ ਗਈ ਅਤੇ ਇਸ ਲਈ ਪ੍ਰਧਾਨ ਮੰਤਰੀ ਨੂੰ ਜ਼ੁੰਮੇਵਾਰ ਠਹਿਰਾਇਆ ਗਿਆ।

ਮੀਟਿੰਗ ਨੇ ਅੱਜ ਪੰਜ ਸਿੰਘ ਸਾਹਿਬਾਨ ਵੱਲੋਂ ੧੫ ਜੁਲਾਈ ਨੂੰ "ਸ਼ਹੀਦੀ ਦਿਵਸ" ਮਨਾਉਣ ਦੇ ਸੱਦੇ ਦੀ ਪ੍ਰੋੜ੍ਹਤਾ ਕੀਤੀ। ਉਨ੍ਹਾਂ ਬਹਾਦਰ ਸਿੱਖਾਂ ਦੀ ਪ੍ਰਸੰਸਾ ਕੀਤੀ ਜਿਨ੍ਹਾਂ ਨੇ ਫ਼ੌਜੀ ਹਮਲੇ ਦੇ ਰੋਸ ਵਜੋਂ ਆਪਣੀਆਂ ਪੱਦਵੀਆਂ ਦਾ ਤਿਆਗ ਕੀਤਾ ਹੈ। ਸਰਕਾਰ ਨੂੰ ਕਿਹਾ ਗਿਆ ਕਿ "ਕਾਰ ਸੇਵਾ" ਸਿੱਖ ਪਰੰਪਰਾਵਾਂ ਅਨੁਸਾਰ ਸੰਗਤਾਂ ਨੂੰ ਸੌਂਪੀ ਜਾਏ। ਮੀਟਿੰਗ ਨੇ ਸੁਰੱਖਿਆ ਫੋਰਸਾਂ ਵੱਲੋਂ ਪਿੰਡਾਂ ਵਿਚ ਪੈਦਾ ਕੀਤੀ ਗਈ ਦਹਿਸ਼ਤ ਅਤੇ ਸਿੰਘਾਂ ਉਤੇ ਕੀਤੇ ਜਾ ਰਹੇ ਜ਼ੁਲਮਾਂ ਦੀ ਸਖ਼ਤ ਨਿਖੇਧੀ ਕੀਤੀ ਅਤੇ ਸਿੱਖ ਪੰਥ ਨੂੰ ਇਕ ਮੁੱਠ ਹੋ ਕੇ ਇਸ ਚੈਲੰਜ ਦਾ ਮੁਕਾਬਲਾ ਕਰਨ ਲਈ ਕਿਹਾ। ਇਸ ਮੀਟਿੰਗ ਦੀ ਪ੍ਰਧਾਨਗੀ ਬੀਬੀ ਡਾਕਟਰ ਰਾਜਿੰਦਰ ਕੌਰ ਨੇ ਕੀਤੀ ਸੀ। ਇਸ ਵਿਚ ਸ਼ਾਮਿਲ ਹੋਣ ਵਾਲੇ ਪ੍ਰਮੁੱਖ ਨੇਤਾਵਾਂ ਵਿਚ ਸ. ਬਲਵੰਤ ਸਿੰਘ, ਸ. ਸੁਖਦੇਵ ਸਿੰਘ ਢੀਂਡਸਾ, ਸ. ਬਲਵਿੰਦਰ ਸਿੰਘ ਭੂੰਦੜ, ਸ. ਬਸੰਤ ਸਿੰਘ ਖਾਲਸਾ, ਸ. ਪ੍ਰਕਾਸ਼ ਸਿੰਘ ਮਜੀਠਾ (ਸਾਰੇ ਵਿਧਾਇਕ) ਸ. ਤਾਲਬ ਸਿੰਘ ਸੰਧੂ, ਸ. ਹਰਭਜਨ ਸਿੰਘ ਸੰਧੂ, ਸ. ਸੁੱਚਾ ਸਿੰਘ ਛੋਟੇਪੁਰ (ਜ਼ਿਲ੍ਹਾ ਜਥੇਦਾਰ) ਅਤੇ ਸ. ਬਲਵੰਤ ਸਿੰਘ ਰਾਮੂਵਾਲੀਆ ਸਾਬਕਾ ਐਮ. ਪੀ. ਦੇ ਨਾਂ ਵਰਨਣਯੋਗ ਹਨ।

ਅਕਾਲੀ ਦਲ ਦੇ ਪ੍ਰੈਸ ਸਕੱਤਰ, ਸ. ਮਨਜੀਤ ਸਿੰਘ ਤਰਨ-ਤਾਰਨੀ ਨੇ ਇਕ ਪ੍ਰੈਸ ਨੋਟ ਰਾਹੀਂ ਦੱਸਿਆ ਕਿ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਵੱਲੋਂ ਗਿ: ਕ੍ਰਿਪਾਲ ਸਿੰਘ ਜੀ ਪਾਸ ਪ੍ਰਗਟ ਕੀਤੀ ਇੱਛਾ ਅਨੁਸਾਰ ਪਾਰਟੀ ਦਾ ਕੰਮ ਚਲਾਉਣ ਲਈ ਇਕ ਐਡਹਾਕ ਕਮੇਟੀ ਬਣਾਈ ਜਾਏਗੀ। (ਸ. ਪ੍ਰਕਾਸ਼ ਸਿੰਘ ਮਜੀਠਾ ਇਸ ਕਮੇਟੀ ਦੇ ਕਨਵੀਨਰ ਬਣੇ। ਉਨ੍ਹਾਂ ਦੀ "ਪਰਫ਼ਾਰਮੈਂਸ" ਤੋਂ ਨਾਖ਼ੁਸ਼ ਹੋ ਕੇ ੪ ਨਵੰਬਰ ਨੂੰ ਪੰਜ ਸਿੰਘ ਸਾਹਿਬਾਨ ਨੇ ਉਨ੍ਹਾਂ ਨੂੰ ਬਰਖ਼ਾਸਤ ਕਰ ਕੇ ਸ. ਸੁਰਜਨ ਸਿੰਘ ਠੇਕੇਦਾਰ ਨੂੰ ਨਵਾਂ ਕਨਵੀਨਰ ਨਿਯੁਕਤ ਕੀਤਾ ਜੋ ਸੰਤ ਜੀ ਦੀ ਰਿਹਾਈ ਤਕ ਕੰਮ ਕਰਦੇ

ਰਹੇ। ਸ. ਰਾਜਿੰਦਰ ਸਿੰਘ ਧਾਲੀਵਾਲ ਸ਼੍ਰੋਮਣੀ ਕਮੇਟੀ ਦੇ ਐਕਟਿੰਗ ਪ੍ਰਧਾਨ ਬਣੇ। ੩੦ ਨਵੰਬਰ ਨੂੰ ਸਲਾਨਾ ਚੋਣ ਸਮੇਂ ਸ. ਪ੍ਰੇਮ ਸਿੰਘ ਲਾਲਪੁਰਾ ਜੋ ਸੀਨੀਅਰ ਉਪ-ਪ੍ਰਧਾਨ ਚੁਣੇ ਗਏ, ਨਵੇਂ ਐਕਟਿੰਗ ਪ੍ਰਧਾਨ ਬਣੇ)।

ਕਮਿਊਨਿਸਟ (ਮਾਰਕਸੀ) ਲੀਡਰ ਸ. ਹਰਕਿਸ਼ਨ ਸਿੰਘ ਸੁਰਜੀਤ ਨੇ ਸਰਕਾਰ ਤੋਂ ਮੰਗ ਕੀਤੀ ਹੈ ਕਿ ਅਕਾਲੀ ਦਲ ਦੀਆਂ ਮੰਗਾਂ ਪਰਵਾਨ ਕਰਨ ਦਾ ਇਕ-ਪਾਸੜ ਐਲਾਨ ਕੀਤਾ ਜਾਏ ਅਤੇ ਕੰਪਲੈਕਸ ਵਿੱਚੋਂ ਫ਼ੌਜ ਵਾਪਸ ਬੁਲਾ ਲਈ ਜਾਏ।

ਸ੍ਰੀ ਕੇ. ਪੀ. ਐਸ. ਗਿੱਲ ਪੰਜਾਬ ਦੇ ਨਵੇਂ ਡਾਇਰੈਕਟਰ ਜਨਰਲ ਪੁਲਿਸ ਨਿਯੁਕਤ ਕੀਤੇ ਗਏ ਹਨ।

✡ ✡ ✡

# ਗਵਰਨਰ ਪੰਜਾਬ ਵੱਲੋਂ ਅਸਤੀਫ਼ਾ

**੩੦ ਜੂਨ. ੧੯੮੪**

ਭਾਰਤ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਉਤੇ ਫ਼ੌਜੀ ਹਮਲੇ ਨੂੰ ਜਾਇਜ਼ ਕਰਾਰ ਦੇਣ ਲਈ "ਪੰਜਾਬ ਅੰਦੋਲਨ ਬਾਰੇ ਵ੍ਹਾਈਟ ਪੇਪਰ" ਨੂੰ ਅੱਜ ਅੰਤਮ ਛੋਹ ਦਿੱਤੀ ਹੈ।

ਪੰਜਾਬ ਦੇ ਰਾਜਪਾਲ ਸ੍ਰੀ ਬੀ. ਡੀ. ਪਾਂਡੇ ਨੇ ਅੱਜ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਦਿੱਤਾ ਹੈ, ਪਤਾ ਲੱਗਾ ਹੈ ਕੇਂਦਰ ਨੇ ਪੰਜਾਬ ਦੇ ਹਾਲਾਤ ਨੂੰ ਖ਼ੁਦ ਹੀ ਵਿਗਾੜਨ ਅਤੇ ਆਪਣੀਆਂ ਕਈ ਖਾਮੀਆਂ ਛੁਪਾਉਣ ਲਈ ਸ੍ਰੀ ਪਾਂਡੇ ਨੂੰ "ਕੁਰਬਾਨੀ ਦਾ ਬਕਰਾ" ਬਣਾਕੇ ਉਨ੍ਹਾਂ ਦੀ ਵ੍ਹਾਈਟ ਪੇਪਰ ਵਿਚ ਨੁਕਤਾਚੀਨੀ ਕੀਤੀ ਹੈ। ਰਾਸ਼ਟਰਪਤੀ ਨੇ ੧੭ ਜੂਨ ਨੂੰ ਕੌਮ ਦੇ ਨਾਂ ਆਪਣੇ ਭਾਸ਼ਣ ਵਿਚ ਅਸਿੱਧੇ ਤੌਰ 'ਤੇ ਪੰਜਾਬ ਸਰਕਾਰ ਦੀ ਹਾਲਤ ਵਿਗਾੜਣ ਲਈ ਨੁਕਤਾਚੀਨੀ ਕੀਤੀ ਸੀ। ਇਸ ਰੋਸ ਵਜੋਂ ਸ੍ਰੀ ਪਾਂਡੇ ਨੇ ਆਪਣਾ ਅਸਤੀਫ਼ਾ ਦਿੱਤਾ ਹੈ। (ਸ੍ਰੀ ਕੇ. ਟੀ. ਸਿਤਾਰਵਾਲਾ ਨੇ ੨ ਜੁਲਾਈ ਨੂੰ ਨਵੇਂ ਰਾਜਪਾਲ ਵੱਲੋਂ ਆਪਣਾ ਅਹੁਦਾ ਸੰਭਾਲਿਆ। ਉਨ੍ਹਾਂ ਦੀ ਥਾਂ ੧੨ ਮਾਰਚ ੧੯੮੫ ਨੂੰ ਸ੍ਰੀ ਅਰਜਨ ਸਿਹੁੰ ਨੂੰ ਨਵਾਂ ਰਾਜਪਾਲ ਨਿਯੁਕਤ ਕੀਤਾ ਗਿਆ, ਜਿਨ੍ਹਾਂ ਨੇ ਪੰਜਾਬ ਸਮੱਸਿਆ ਨੂੰ ਹਲ ਕਰਨ ਲਈ ਮਹੱਤਵਪੂਰਨ ਰੋਲ ਅਦਾ ਕੀਤਾ। ਉਹ ੧੫ ਨਵੰਬਰ ਨੂੰ ਅਸਤੀਫ਼ਾ ਦੇ ਕੇ ਕੇਂਦਰੀ ਵਪਾਰ ਮੰਤਰੀ ਬਣੇ। ਸ੍ਰੀ ਐਸ. ਡੀ. ਸ਼ਰਮਾ ਨਵੇਂ ਰਾਜਪਾਲ ਬਣੇ)।

(ਫ਼ੌਜੀ ਜਰਨੈਲਾਂ ਵੱਲੋਂ ਅਕਾਲੀ ਨੇਤਾਵਾਂ ਨਾਲ ਕੰਪਲੈਕਸ ਵਿੱਚੋਂ ਫ਼ੌਜ ਵਾਪਸ ਬੁਲਾਉਣ ਅਤੇ ਕਾਰ ਸੇਵਾ ਬਾਰੇ ਗਲਬਾਤ ੧੬ ਜੁਲਾਈ ਨੂੰ ਫੇਲ੍ਹ ਹੋ ਗਈ। ਸਰਕਾਰ ਨੇ ਬੜੇ ਹੀ ਸ਼ਾਤਰਾਨਾ ਢੰਗ ਨਾਲ ਕਾਂਗਰਸ-ਪੱਖੀ ਬੁੱਢਾ ਦਲ ਦੇ ਨਿਹੰਗ ਬਾਬਾ ਸੰਤਾ ਸਿੰਘ ਨੂੰ ਲਿਆ ਕੇ, ਕੰਪਲੈਕਸ ਦੇ ਲਾਗਲੇ ਇਲਾਕੇ ਵਿਚ ਕਰਫ਼ਿਊ ਲਗਾ ਕੇ, ਸੰਗਤਾਂ ਲਈ ਦਰਬਾਰ ਸਾਹਿਬ ਦੇ ਦੁਆਰ ਬੰਦ ਕਰ ਕੇ, ਫ਼ੌਜੀ ਸਾਏ ਹੇਠ, ਸਿੱਖ ਪਰੰਪਰਾਵਾਂ ਦੀ ਉਲੰਘਣਾ ਕਰਦੇ ਹੋਏ ਜ਼ਬਰਦਸਤੀ "ਕਾਰ ਸੇਵਾ" ਸ਼ੁਰੂ ਕਰਵਾ ਦਿੱਤੀ—ਜਿਸ ਨੂੰ ਸਿੱਖਾਂ ਨੇ "ਸਰਕਾਰ ਸੇਵਾ" ਦਾ ਨਾਂ ਦਿੱਤਾ। ਪੰਜ ਸਿੰਘ ਸਾਹਿਬਾਨ ਨੇ ਇਸ ਪੰਥ-ਵਿਰੋਧੀ ਕਾਰਵਾਈ ਲਈ ਬਾਬਾ ਸੰਤਾ ਸਿੰਘ ਨੂੰ ੨੨ ਜੁਲਾਈ ਨੂੰ ਪੰਥ ਵਿੱਚੋਂ ਛੇਕ ਦਿੱਤਾ। ਇਸ ਅਖੌਤੀ "ਕਾਰ ਸੇਵਾ" ਨੂੰ ਸਿੱਖਾਂ ਦੀ ਪ੍ਰਵਾਨਗੀ ਲੈਣ ਲਈ ਸਰਕਾਰ ਨੇ ੧੧ ਅਗਸਤ ਨੂੰ ਅਖੌਤੀ "ਸਰਬੱਤ ਖਾਲਸਾ" ਦਾ ਪਰਪੰਚ ਰਚਿਆ, ਜਿਸ ਵਿਚ ਕੁਝ ਸੈਂਕੜੇ ਕਾਂਗਰਸੀ ਸਿੱਖਾਂ ਤੋਂ ਬਿਨਾਂ ਸਰਕਾਰੀ ਗੱਡੀਆਂ ਵਿਚ ਹਜ਼ਾਰਾਂ ਹੀ ਭੱਈਏ ਲਿਆ ਕੇ ਸ਼ਾਮਿਲ ਕੀਤੇ ਗਏ। ਸਿੰਘ ਸਾਹਿਬਾਨ ਨੇ

ਦੋ ਸਤੰਬਰ ਨੂੰ ਗੁ: ਬਾਬਾ ਦੀਪ ਸਿੰਘ ਜੀ ਸ਼ਹੀਦ ਵਿਖੇ "ਵਿਸ਼ਵ ਸਿੱਖ ਕਨਵੈਨਸ਼ਨ" ਬੁਲਾਈ। ਸਰਕਾਰੀ ਰੁਕਾਵਟਾਂ ਅਤੇ ਅਨੇਕ ਪਾਬੰਦੀਆਂ ਤੇ ਸਖ਼ਤੀਆਂ ਦੇ ਬਾਵਜੂਦ, ਦੇਸ਼ ਦੇ ਹਰ ਕੋਨੇ ਤੋਂ ਲੱਖਾਂ ਹੀ ਸਿੰਘ ਇਸ ਵਿਚ ਸ਼ਾਮਿਲ ਹੋਏ। ਇਸ ਕਨਵੈਨਸ਼ਨ ਵਿਚ ਸਿੰਘ ਸਾਹਿਬਾਨ ਨੇ ਗਿ: ਜ਼ੈਲ ਸਿੰਘ ਅਤੇ ਸ੍ਰੀ ਬੂਟਾ ਸਿੰਘ ਨੂੰ ਤਨਖਾਹੀਆ ਘੋਸ਼ਿਤ ਕੀਤਾ ਅਤੇ ਸਰਕਾਰ ਨੂੰ ਅਲਟੀਮੇਟਮ ਦਿੱਤਾ ਕਿ ਜੇਕਰ ੩੦ ਸਤੰਬਰ ਤਕ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਸਿੱਖ-ਪੰਥ ਨੂੰ ਨਾ ਸੌਂਪਿਆ ਤਾਂ ਪਹਿਲੀ ਅਕਤੂਬਰ ਨੂੰ ਲੱਖਾਂ ਹੀ ਸਿੰਘ ਸ੍ਰੀ ਦਰਬਾਰ ਸਾਹਿਬ ਆਜ਼ਾਦ ਕਰਵਾਉਣ ਲਈ ਕੂਚ ਕਰਨਗੇ ਅਤੇ ਸ਼ਹੀਦੀ ਬਾਣੇ ਪਹਿਨ ਕੇ ਉਹ ਖ਼ੁਦ ਇਸ ਮਹਾਨ ਮਾਰਚ ਦੀ ਅਗਵਾਈ ਕਰਨਗੇ। (ਇਸ ਤੋਂ ਘਬਰਾ ਕੇ ਸਰਕਾਰ ਨੇ ੨੯ ਸਤੰਬਰ ਨੂੰ ਹੀ ਸ੍ਰੀ ਦਰਬਾਰ ਸਾਹਿਬ ਸਿੱਖਾਂ ਨੂੰ ਸੌਂਪ ਦਿੱਤਾ। ਉਸੇ ਦਿਨ ਸ੍ਰੀ ਅਕਾਲ ਤਖ਼ਤ ਨੂੰ ਪਵਿੱਤਰ ਸਰੋਵਰ ਦੇ ਜਲ ਨਾਲ ਸਾਫ਼ ਕਰ ਕੇ ਅਖੰਡ ਪਾਠ ਦਾ ਅਰੰਭ ਕੀਤਾ ਗਿਆ, ਜਿਸ ਦਾ ਭੋਗ ਪਹਿਲੀ ਅਕਤੂਬਰ ਨੂੰ ਪਾ ਕੇ ਸ਼ੁਕਰਾਨਾ ਦਿਵਸ ਮਨਾਇਆ ਗਿਆ।)

(ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਦਾ ਬਦਲਾ ਲੈਣ ਲਈ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨੇ ੩੧ ਅਕਤੂਬਰ ਨੂੰ ਕਥਿਤ ਤੌਰ 'ਤੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਗੋਲੀਆਂ ਨਾਲ ਉਡਾ ਦਿੱਤਾ। ਇਸ ਕਤਲ ਦੇ ਬਹਾਨੇ ਦੀ ਆੜ ਵਿਚ ਹੁਕਮਰਾਨ ਕਾਂਗਰਸ ਪਾਰਟੀ ਅਤੇ ਪੁਲਿਸ ਦੀ ਸ਼ਹਿ ਨਾਲ ਜਨੂੰਨੀ ਅਤੇ ਗੁੰਡਾ ਅੰਸਰਾਂ ਨੇ ਦਿੱਲੀ ਤੇ ਹੋਰ ਪਰਦੇਸਾਂ, ਜਿਥੇ ਕਾਂਗਰਸ ਦਾ ਰਾਜ ਸੀ, ਹਜ਼ਾਰਾਂ ਹੀ ਬੇਗੁਨਾਹ ਸਿੱਖਾਂ ਨੂੰ ਕੋਹ ਕੋਹ ਕੇ ਬੜੇ ਹੀ ਜ਼ਾਲਮਾਨਾ ਢੰਗ ਨਾਲ ਸ਼ਹੀਦ ਕੀਤਾ। ਬੱਚਿਆਂ ਤਕ ਨੂੰ ਜ਼ਿੰਦਾ ਜਲਾ ਦਿੱਤਾ ਗਿਆ, ਬੀਬੀਆਂ ਦੀ ਬੇਪਤੀ ਕੀਤੀ ਗਈ। ਉਹਨਾਂ ਦੀਆਂ ਅਰਬਾਂ ਖਰਬਾਂ ਰੁਪਏ ਦੀਆਂ ਜਾਇਦਾਦਾਂ ਲੁੱਟ ਲਈਆਂ ਗਈਆਂ ਜਾਂ ਅੱਗ ਲੱਗਾ ਦਿੱਤੀ ਗਈ। ਗੱਡੀਆਂ ਬੱਸਾਂ ਚੋਂ ਸਿੱਖਾਂ ਨੂੰ ਕੱਢ ਕੱਢ ਕੇ ਵਹਿਸ਼ੀਆਨਾ ਤਰੀਕੇ ਨਾਲ ਸ਼ਹੀਦ ਕੀਤਾ ਗਿਆ। ਇਹਨਾਂ ਜ਼ੁਲਮਾਂ ਨੇ ਮੁਗ਼ਲਾਂ, ਇਥੋਂ ਤਕ ਕਿ ਚੰਗੇਜ਼ ਖਾਂ, ਨਾਜ਼ੀਆਂ ਜਾਂ ਦੁਨੀਆਂ ਦੇ ਸਾਰੇ ਜ਼ੁਲਮਾਂ ਨੂੰ ਮਾਤ ਪਾ ਦਿੱਤਾ। ਹਜ਼ਾਰਾਂ ਹੀ ਸਿੱਖ ਪਰਿਵਾਰ ਇਸ ਘਲੂਘਾਰੇ ਪਿੱਛੋਂ ਆਪਣੀ ਜਾਨ ਬਚਾ ਕੇ ਖਾਲੀ ਹੱਥ ਪੰਜਾਬ ਆਏ, ਜਿਵੇਂ ਦੇਸ਼ ਦੀ ਵੰਡ ਪਿੱਛੋਂ ਪਾਕਿਸਤਾਨ ਤੋਂ ਹਿੰਦੂ ਅਤੇ ਸਿੱਖ ਭਾਰਤ ਆਏ ਸਨ)।

(ਦਸੰਬਰ ੧੯੮੪ 'ਚ ਲੋਕ ਸਭਾ ਅਤੇ ਮਾਰਚ ੧੯੮੫ 'ਚ ਵਿਧਾਨ ਸਭਾਵਾਂ ਦੀਆਂ ਚੋਣਾਂ ਦੌਰਾਨ ਸ੍ਰੀ ਰਾਜੀਵ ਗਾਂਧੀ ਸਮੇਤ ਹੁਕਮਰਾਨ ਪਾਰਟੀ ਦੇ ਰੇਡੀਓ, ਟੀ. ਵੀ. ਦੇ ਸਰਕਾਰੀ ਮਾਧਿਅਮ ਰਾਹੀਂ ਸਿੱਖਾਂ ਵਿਰੁੱਧ ਬੜਾ ਹੀ ਜ਼ਹਿਰੀਲਾ ਪ੍ਰਾਪੇਗੰਡਾ ਕੀਤਾ ਅਤੇ ਦੇਸ਼ ਦੀ ਏਕਤਾ ਤੇ ਅਖੰਡਤਾ ਦਾ ਵਾਸਤਾ ਪਾ ਕੇ, ਹਿੰਦੂ ਵੋਟਰਾਂ ਦੇ ਜਜ਼ਬਾਤ ਸਿੱਖਾਂ ਵਿਰੁੱਧ ਭੜਕਾ ਕੇ ਚੋਣਾਂ ਜਿੱਤੀਆਂ)।

(ਚੋਣਾਂ ਉਪਰੰਤ ਮਾਰਚ ਤੇ ਅਪ੍ਰੈਲ ਵਿਚ ਸਾਰੇ ਸੀਨੀਅਰ ਅਕਾਲੀ ਨੇਤਾ ਰਿਹਾਅ ਕਰ ਦਿੱਤੇ ਗਏ। ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੇ ਅਕਾਲੀ ਦਲ ਦੀ ਕਮਾਨ

ਸੰਭਾਲੀ ਅਤੇ ਸਾਰੇ ਪਰਦੇਸਾਂ ਦਾ ਤੂਫਾਨੀ ਦੌਰਾ ਕੀਤਾ। ਸ਼ਹੀਦ ਪਰਿਵਾਰਾਂ ਦੇ ਘਰ ਜਾ ਕੇ ਹਮਦਰਦੀ ਪਰਗਟ ਕੀਤੀ ਅਤੇ ਪਾਰਟੀ ਨੂੰ ਨਵੇਂ ਸਿਰੇ ਤੋਂ ਲਾਮਬੰਦ ਕੀਤਾ। ਉਹ ਸਿੱਖ ਕੌਮ ਦੇ ਫਿਰ ਸਿਰਮੌਰ ਨੇਤਾ ਬਣ ਕੇ ਉਭਰੇ। ਸਮੁੱਚਾ ਪੰਥ ਉਨ੍ਹਾਂ ਦੇ ਪਿੱਛੇ ਵੇਖ ਕੇ ੨੪ ਜੁਲਾਈ ੧੯੮੫ ਨੂੰ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਪੰਜਾਬ ਬਾਰੇ ਉਹਨਾਂ ਨਾਲ ਸਮਝੌਤਾ ਕੀਤਾ, ਜਿਸ ਅਨੁਸਾਰ ਕੁਝ ਮੰਗਾਂ ਪ੍ਰਵਾਨ ਕਰ ਲਈਆਂ ਗਈਆਂ। ਪਰ ਪੰਜਾਬ ਤੇ ਸਿੱਖ ਕੌਮ ਦੀ ਬਦਕਿਸਮਤੀ ਨੂੰ ਸੰਤ ਜੀ ਆਪਣੇ ਰਾਜਸੀ ਵਿਰੋਧੀਆਂ ਦੀ ਈਰਖਾ ਤੇ ਸਾਜਿਸ਼ ਦਾ ਸ਼ਿਕਾਰ ਹੋ ਗਏ। ੨੦ ਅਗਸਤ ਨੂੰ ਉਹਨਾਂ ਨੂੰ ਸ਼ੇਰਪੁਰ ਦੇ ਇਕ ਗੁਰਦੁਆਰਾ ਸਾਹਿਬ ਦੀ ਪਾਵਨ ਹਦੂਦ ਅੰਦਰ ਗੋਲੀਆਂ ਮਾਰ ਦੇ ਸ਼ਹੀਦ ਕਰ ਦਿੱਤਾ ਗਿਆ। ਸ. ਸੁਰਜੀਤ ਸਿੰਘ ਬਰਨਾਲਾ ਅਕਾਲੀ ਦਲ ਦੇ ਨਵੇਂ ਪ੍ਰਧਾਨ ਬਣੇ)।

(ਪੰਜਾਬ ਦੀਆਂ ਚੋਣਾਂ ੨੫ ਸਤੰਬਰ ਨੂੰ ਹੋਈਆਂ, ਜਿਸ ਵਿਚ ਅਕਾਲੀ ਪਾਰਟੀ ੭੩ ਸੀਟਾਂ ਲੈ ਕੇ ਭਾਰੀ ਬਹੁ-ਸੰਮਤੀ ਨਾਲ ਜਿੱਤ ਕੇ ਅੱਗੇ ਆਈ। ਸ. ਸੁਰਜੀਤ ਸਿੰਘ ਬਰਨਾਲਾ ਦੀ ਅਗਵਾਈ ਹੇਠ ਨਵੀਂ ਸਰਕਾਰ ਬਣੀ। ਬਰਨਾਲਾ ਸਾਹਿਬ ਨੇ ਚੋਣ ਮੈਨੀਫੈਸਟੋ ਅਨੁਸਾਰ ਜੇਲ੍ਹਾਂ ਵਿੱਚੋਂ ਬੰਦ ਨਿਰਦੋਸ਼ ਨੌਜਵਾਨਾਂ ਨੂੰ ਰਿਹਾਅ ਕਰਨਾ ਸ਼ੁਰੂ ਕਰ ਦਿੱਤਾ ਅਤੇ ਉਹਨਾਂ ਨੂੰ ਨੌਕਰੀਆਂ ਦੇਣ ਲਈ ਵਿਸ਼ੇਸ਼ ਯੋਜਨਾਵਾਂ ਬਣਾਈਆਂ। ਪੰਜਾਬ ਤੇ ਬਾਹਰੋਂ ਆਏ ਸ਼ਰਨਾਰਥੀ ਸਿੱਖ ਪਰਿਵਾਰਾਂ ਦੇ ਪੁਨਰਵਾਸ ਲਈ ਯਤਨ ਸ਼ੁਰੂ ਕਰ ਦਿੱਤੇ। ਇਸ ਉਤੇ ਕਈ ਫਿਰਕੂ ਜਥੇਬੰਦੀਆਂ ਤੇ ਪਾਰਟੀਆਂ, ਇਥੋਂ ਤਕ ਕਿ ਖੁਦ ਸ੍ਰੀ ਗਾਂਧੀ ਨੇ ਬਰਨਾਲਾ ਸਰਕਾਰ ਦੀ ਸਖ਼ਤ ਨੁਕਤਾਚੀਨੀ ਸ਼ੁਰੂ ਕਰ ਦਿੱਤੀ ਅਤੇ ਸਰਕਾਰ ਨੂੰ ਡੇਗਣ ਲਈ ਸਾਜਿਸ਼ਾਂ ਸ਼ੁਰੂ ਕਰ ਦਿੱਤੀਆਂ। ਪੰਜਾਬ ਸਮਝੌਤੇ ਨੂੰ ਤਾਰਪੀਡੋ ਕਰਨ ਦੇ ਯਤਨ ਆਰੰਭ ਦਿੱਤੇ, ਜਿਸ ਸਦਕਾ ਸਮਝੌਤੇ ਅਨੁਸਾਰ ੨੬ ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਨਾ ਦੇਣ ਲਈ ਰੋੜਕਾ ਪਾ ਦਿੱਤਾ। ਬਰਨਾਲਾ ਸਰਕਾਰ ੧੦ ਮਈ ੧੯੮੭ ਨੂੰ ਤੋੜ ਦਿੱਤੀ ਗਈ)।

(ਭਾਰਤ ਸਰਕਾਰ ਵੱਲੋਂ ਪੰਥ 'ਚੋਂ ਛੇਕੇ ਗਏ ਬਾਬਾ ਸੰਤਾ ਸਿੰਘ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ 'ਕਾਰ ਸੇਵਾ' ਨੂੰ ਰੱਦ ਕਰਕੇ ਸ਼੍ਰੋਮਣੀ ਕਮੇਟੀ ਨੇ ਨਵੀਂ ਇਮਾਰਤ ਬਨਾਉਣ ਲਈ ਪੰਜ ਸਿੱਖ ਸ਼ਖ਼ਸੀਅਤਾਂ, ਬਾਬਾ ਠਾਕਰ ਸਿੰਘ ਜੀ, ਬਾਬਾ ਹਰਬੰਸ ਸਿੰਘ ਜੀ, ਬਾਬਾ ਜਗਤਾਰ ਸਿੰਘ ਜੀ, ਬਾਬਾ ਉਤਮ ਸਿੰਘ ਜੀ ਅਤੇ ਬਾਬਾ ਦੀਵਾਨ ਸਿੰਘ ਜੀ ਨੂੰ ਸੌਂਪੀ ਗਈ। ੨੬ ਜਨਵਰੀ ੧੯੮੬ ਨੂੰ ਪੁਰਾਣੀ ਇਮਾਰਤ ਢਾਹੁਣ ਦੀ ਸੇਵਾ ਆਰੰਭੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ੧੬ ਫਰਵਰੀ ੧੯੮੬ ਨੂੰ ਰੱਖਿਆ ਗਿਆ)।

(ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਰਣਜੀਤ ਸਿੰਘ ਜੀ ਨੇ ਇਸ ਨਵੀਂ ਇਮਾਰਤ ਵਿਚ ੧੩ ਅਪ੍ਰੈਲ ੧੯੯੭ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਸ਼ੁਰੂ ਕੀਤੀ)।

☆ ☆ ☆

## ਫ਼ੌਜੀ ਸਾਕਾ
# ਗਿਆਨੀ ਸਾਹਿਬ ਸਿੰਘ ਜੀ ਦੀ ਜ਼ਬਾਨੀ

ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿ: ਸਾਹਿਬ ਜੀ ਫ਼ੌਜੀ ਹਮਲੇ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਪਿਛਲੇ ਪਾਸੇ ਗਲੀ ਸ਼ਹੀਦਾਂ ਬੁੰਗਾ (ਕੌਂਲਸਰ) ਵਿਖੇ ਰਹਿੰਦੇ ਸਨ। ਫ਼ੌਜ ਨੇ ਹਮਲਾ ਤਾਂ ੪ ਜੂਨ ਸਵੇਰੇ ੪-੪੪ ਵਜੇ ਹੀ ਕਰ ਦਿੱਤਾ ਸੀ। ਇਸ ਅੰਧਾਧੁੰਦ ਫ਼ਾਇਰਿੰਗ ਵਿਚ ਵੀ ਉਨ੍ਹਾਂ ਨੇ ੫ ਜੂਨ ਬਾਅਦ ਦੁਪਹਿਰ ਤਕ ਡਿਊਟੀ ਦਿੱਤੀ ਸੀ। ਉਹ ੬ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਨਹੀਂ ਆ ਸਕੇ, ਪਰ ਹੋਰ ਗ੍ਰੰਥੀ ਸਿੰਘ, ਗਿਆਨੀ ਮੋਹਨ ਸਿੰਘ ਜੀ ਅਤੇ ਗਿਆਨੀ ਪੂਰਨ ਸਿੰਘ ਜੀ, ਜੋ ੫ ਜੂਨ ਸ਼ਾਮ ਨੂੰ ਅੰਦਰ ਸਨ, ਬਾਹਰ ਨਹੀਂ ਜਾ ਸਕੇ ਸਨ। ਮੈਂ ਗਿਆਨੀ ਸਾਹਿਬ ਸਿੰਘ ਜੀ ਤੋਂ ਇਸ ਹਮਲੇ ਬਾਰੇ ਇਕ ਇੰਟਰਵਿਊ ਰਾਹੀਂ ਜੋ ਜਾਣਕਾਰੀ ਪ੍ਰਾਪਤ ਕੀਤੀ, ਉਹ ਇਸ ਪ੍ਰਕਾਰ ਹੈ—

੦ ਫ਼ੌਜੀ ਹਮਲੇ ਤੋਂ ਪਿੱਛੋਂ ਆਪ ਪਹਿਲੀ ਵਾਰੀ ਸ੍ਰੀ ਦਰਬਾਰ ਸਾਹਿਬ ਕਦੋਂ ਆਏ ਅਤੇ ਕੀ ਵੇਖਿਆ

—ਗਿਆਨੀ ਮੋਹਨ ਸਿੰਘ ਜੀ ਅਤੇ ਗਿਆਨੀ ਪੂਰਨ ਸਿੰਘ ਜੀ ਨੂੰ ਨਾਲ ਲੈ ਕੇ ਕੁਝ ਫੌਜੀ ਜਵਾਨ ੭ ਜੂਨ ਸਵੇਰੇ ੫ ਵਜੇ ਦੇ ਕਰੀਬ ਮੇਰੇ ਘਰ ਆਏ। ਉਨ੍ਹਾਂ ਕਿਹਾ ਕਿ ਤੁਹਾਨੂੰ ਜਨਰਲ ਸਾਹਿਬ ਬੁਲਾ ਰਹੇ ਹਨ, ੧੫ ਮਿੰਟਾਂ ਵਿਚ ਤਿਆਰ ਹੋ ਕੇ ਸਾਡੇ ਨਾਲ ਚਲੋ।

ਮੈਂ ਉਨ੍ਹਾਂ ਨਾਲ ਆਇਆ ਤਾਂ ਵੇਖਿਆ ਕਿ ਆਟਾ ਮੰਡੀ, ਕਟੜਾ ਦਲ ਸਿੰਘ ਤੇ ਪਿਛਲੀ ਡਿਊੜੀ ਵਿਚ ਬੇ-ਇੰਤਹਾ ਹੀ ਫ਼ੌਜ ਸੀ। ਥਾਂ-ਥਾਂ 'ਤੇ ਰਸਤੇ ਵਿਚ ਫ਼ੌਜੀ ਪੁਛਦੇ ਸਨ, "ਯਹ ਕੌਣ ਹੈ ਇਸੇ ਗੋਲੀ ਮਾਰ ਦੇ।" ਜਿਹੜੇ ਫ਼ੌਜੀ ਮੈਨੂੰ ਲੈਣ ਵਾਸਤੇ ਗਏ ਸਨ, ਉਹ ਦਸਦੇ ਕਿ "ਯਹ ਹੈਡ ਪੁਜਾਰੀ ਹੈ।" ਅੰਦਰ ਆ ਕੇ ਵੇਖਿਆ ਕਿ ਫ਼ੌਜ ਨੇ ਪ੍ਰਕਰਮਾ ਵਿਚ ਅਨੇਕਾਂ ਹੀ ਸਿੰਘ ਬਿਠਾਏ ਹੋਏ ਸਨ, ਜਿਨ੍ਹਾਂ ਦੀਆਂ ਪੱਗੜੀਆਂ ਲਾਹ ਕੇ, ਉਨ੍ਹਾਂ ਨਾਲ ਹੀ ਹੱਥ ਪਿਛੇ ਬੰਨ੍ਹੇ ਹੋਏ ਸਨ, ਦਹਿਸ਼ਤ ਬੜੀ ਸੀ। ਇਨ੍ਹਾਂ ਵਿਚ ਸਾਡੇ ਆਪਣੇ ਮੁਲਾਜ਼ਮ ਅਤੇ ਬਾਕੀ ਬਹੁਤੇ ਯਾਤਰੀ ਸਨ। ਸੰਤ ਭਿੰਡਰਾਂਵਾਲੇ ਦੇ ਸੇਵਕ ਗਿ: ਸੁਜਾਨ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਵੀ ਇਨ੍ਹਾਂ ਵਿਚ ਸਨ। ਪ੍ਰਕਰਮਾਂ ਦੀ ਫੁਟ-ਪਾਥ ਤੇ ਇਕ ਸਿੱਖ ਕਰਨਲ ਖੜ੍ਹਾ ਸੀ—ਬੜਾ ਹੀ ਅੱਖੜ ਅਤੇ ਆਕੜਬਾਜ਼। ਮੇਰੇ ਨਾਲ ਦੇ ਫ਼ੌਜੀਆਂ ਨੇ ਜਦੋਂ ਮੇਰੇ ਬਾਰੇ ਦੱਸਿਆ, ਤਾਂ ਕਹਿਣ ਲੱਗਾ, "ਜੇ ਹੈੱਡ ਗ੍ਰੰਥੀ ਹੋ, ਤਾਂ ਅੰਦਰ ਚਲੋ।"

ਪ੍ਰਕਰਮਾ ਵਿਚ ੬-੭ ਟੈਂਕ ਖੜ੍ਹੇ ਸਨ। ਸਭ ਪਾਸੇ ਲਾਸ਼ਾਂ ਹੀ ਲਾਸ਼ਾਂ ਸਨ।

ਮੈਂ ਉਸ ਕਰਨਲ ਨੂੰ ਪੁੱਛਿਆ—"ਜੋ ਸਿੰਘ ਤੁਸੀਂ ਇਥੇ ਬਿਠਾਏ ਹਨ—ਮੈਂ ਇਨ੍ਹਾਂ ਨੂੰ ਮਿਲ ਸਕਦਾ ਹਾਂ" ਉਸ ਨੇ ਜਵਾਬ ਦਿੱਤਾ, "ਸਾਨੂੰ ਹੁਕਮ ਨਹੀਂ ਹੈ।" ਮੈਂ ਉਸ ਨੂੰ ਦੱਸਿਆ ਕਿ ਇਹ ਸਾਡਾ ਆਪਣਾ ਹੀ ਸਟਾਫ ਹੈ। ਇਹ ਸਾਰੇ ਹੀ ਸ੍ਰੀ ਦਰਬਾਰ ਸਾਹਿਬ ਅੰਦਰ ਡਿਊਟੀ 'ਤੇ ਸਨ। ਇਸ ਤੇ ਕਰਨਲ ਨੇ ਕਿਹਾ, "ਤੁਸੀਂ ਇਨ੍ਹਾਂ ਨੂੰ ਵੇਖ ਸਕਦੇ ਹੋ ਪਰ ਗੱਲ ਨਹੀਂ ਕਰ ਸਕਦੇ, ਜੇ ਬੋਲੋਗੇ, ਤਾਂ ਗੋਲੀ ਮਾਰ ਦਿਆਂਗੇ।"

ਇਨ੍ਹਾਂ ਵਿਚ ਬਹੁਤੇ ਸਿੰਘ ਬੁੰਗਾ ਬਾਬਾ ਦੀਪ ਸਿੰਘ ਜੀ ਸ਼ਹੀਦ ਪਾਸ ਬੈਠੇ ਸਨ। ਮੈਨੂੰ ਵੇਖਕੇ ਕਈ ਰੋਣ ਲੱਗੇ। ਕਈਆਂ ਨੇ ਕਿਹਾ ਕਿ ਸਾਨੂੰ ਸਰੋਵਰ ਚੋਂ ਪਾਣੀ ਤਾਂ ਪਿਲਵਾ ਦਿਓ। ਜੋ ਵੀ ਕੋਈ ਬੋਲਦਾ, ਫ਼ੌਜੀ ਉਸ ਵਿਚਾਰੇ ਨੂੰ ਬੱਟ ਮਾਰਨ ਲਗਦੇ ਅਤੇ ਗਾਲ੍ਹਾਂ ਕੱਢਦੇ ਹੋਏ ਕਹਿੰਦੇ "ਸਾਲਾ ਪਾਣੀ ਮਾਂਗਤਾ ਹੈ।" ਮੈਂ ਕਰਨਲ ਨੂੰ ਕਿਹਾ ਕਿ ਲੋਕੀਂ ਪਾਣੀ ਪਿਲਵਾਉਣ ਵਾਸਤੇ ਛਬੀਲਾਂ ਲਗਾਉਂਦੇ ਹਨ। ਇਨ੍ਹਾਂ ਨੂੰ ਪਾਣੀ ਤਾਂ ਪਿਲਵਾ ਦਿਓ।

ਸ੍ਰੀ ਦਰਬਾਰ ਸਾਹਿਬ ਦੀਆਂ ਸਾਰੀਆਂ ਇਮਾਰਤਾਂ ਵਿਚ ਚਾਰੇ ਪਾਸੇ ਫ਼ੌਜ ਹੀ ਫ਼ੌਜ ਸੀ। ਰੈਫ਼ਰੈਂਸ ਲਾਇਬਰੇਰੀ ਨੂੰ ਉਸ ਸਮੇਂ ਅੱਗ ਲੱਗੀ ਹੋਈ ਸੀ, ਸਾਰੀ ਪ੍ਰਕਰਮਾਂ ਦਾ ਬਹੁਤ ਹੀ ਬੁਰਾ ਹਾਲ ਸੀ, ਫ਼ਰਸ਼ ਲਾਲੋ ਲਾਲ ਸੀ। ਸਾਰੀ ਜਗਹ ਗੋਲੀ ਬਾਰੂਦ ਅਤੇ ਕੱਚ ਦੇ ਟੁਕੜਿਆਂ ਨਾਲ ਭਰੀ ਹੋਈ। ਕਿਤੇ ਪੈਰ ਰੱਖਣ ਨੂੰ ਵੀ ਥਾਂ ਨਹੀਂ ਸੀ। ਫ਼ੌਜੀ ਕਹਿਣ ਕਿ ਜੁੱਤੀ ਪਾ ਲਓ। ਮੈਂ ਕਿਹਾ ਕਿ ਮੈਂ ਤਾਂ ਇਵੇਂ ਹੀ ਨੰਗੇ ਪੈਰ ਅੰਦਰ ਜਾਵਾਂਗਾ।

ਛਬੀਲ ਵਾਲੇ ਮੋੜ 'ਤੇ ਉਪਰੋਂ ਕਿਸੇ ਫ਼ੌਜੀ ਨੇ ਮੇਰੇ 'ਤੇ ਗੋਲੀ ਚਲਾਈ, ਪਰ ਮੈਂ ਬਚ ਗਿਆ। ਮੈਨੂੰ ਲੈ ਕੇ ਆਏ ਫ਼ੌਜੀ ਕਹਿੰਦੇ ਰਹੇ ਕਿ "ਯਹ ਹੈੱਡ ਪੁਜਾਰੀ ਹੈ" ਪਰ ਇਥੇ ਕੋਈ ਕਿਸੇ ਦੀ ਨਹੀਂ ਸੁਣਦਾ ਸੀ। ਲਾਚੀ ਬੇਰ ਗੁਰਦੁਆਰੇ ਲਾਗੇ ਫਿਰ ਮੇਰੇ 'ਤੇ ਗੋਲੀ ਚਲਾਈ, ਜੋ ਬਿਲਕੁਲ ਮੇਰੇ ਲਾਗੇ ਹੀ ਫਰਸ਼ 'ਤੇ ਲੱਗੀ। ਲਾਚੀ ਬੇਰ ਲਾਗੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਹੜੇ ਵਿਚ ਲਾਸ਼ਾਂ ਹੀ ਲਾਸ਼ਾਂ ਸਨ। ਦਰਸ਼ਨੀ ਡਿਉੜੀ, ਝੰਡਾ ਬੁੰਗਾ, ਨਵੀਂ ਡਿਉੜੀ ਵਿਖੇ ਹਰ ਥਾਂ ਫ਼ੌਜੀ ਮਸ਼ੀਨਗੰਨਾਂ ਅਤੇ ਐਲ. ਐਮ. ਜੀ. ਫਿੱਟ ਕਰਕੇ ਪੋਜੀਸ਼ਨਾਂ ਲਈ ਬੈਠੇ ਸਨ। ਇਤਿਹਾਸਕ ਲਾਚੀ ਬੇਰ ਦਾ ਬੁਰਾ ਹਾਲ ਸੀ। ਲਾਗਲੇ ਪਾਲਕੀ ਸਾਹਿਬ ਵਾਲੇ ਕਮਰੇ ਵਿਚ ਰੁਮਾਲੇ ਆਦਿ ਬੁਰੀ ਤਰ੍ਹਾਂ ਖਿਲਰੇ ਪਏ ਸਨ। ਬੜੇ ਹੀ ਦੁੱਖ ਨਾਲ ਮੈਂ ਇਥੋਂ ਤਕ ਪੁੱਜਾ ਸੀ। ਦਰਸ਼ਨੀ ਡਿਉੜੀ ਹੇਠਾਂ ਅਤੇ ਉਪਰ ਭਾਰੀ ਗਿਣਤੀ ਵਿਚ ਫ਼ੌਜੀ ਬੂਟਾਂ ਸਮੇਤ ਹੀ ਖੜ੍ਹੇ ਸਨ, ਬੀੜੀਆਂ ਸਿਗਰੇਟਾਂ ਪੀ ਰਹੇ ਸਨ। ਇਹ ਵੀ ਮੈਨੂੰ ਵੇਖ ਕੇ ਗਾਲ੍ਹਾਂ ਕੱਢਣ ਲੱਗੇ—"ਯਹ ਸਾਲਾ ਕੌਣ ਹੈ"—ਸਾਰੇ ਹੀ ਫ਼ੌਜੀ ਇਤਨੀਆਂ ਗਾਲ੍ਹਾਂ ਕੱਢਦੇ ਸਨ ਕਿ ਸਾਲੇ ਤੋਂ ਬਿਨਾਂ ਤਾਂ ਕੋਈ ਬੋਲਦਾ ਹੀ ਨਹੀਂ ਸੀ। ਦਹਿਲੀਜ਼ ਤੋਂ ਲੈ ਕੇ ਪੁਲ ਤਕ ਦਰਸ਼ਨੀ ਡਿਉੜੀ ਦਾ ਮਲਬਾ ਪਿਆ ਸੀ। ਪੁਲ 'ਤੇ ਵੀ ਭਾਰੀ ਗਿਣਤੀ ਵਿਚ ਗਾਰਦ ਤੈਨਾਤ ਸੀ। ਅੱਗੇ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਵੀ ਫ਼ੌਜੀ ਪਹਿਰਾ ਸੀ।

ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਦਾ ਹਾਲ ਵੀ ਚੰਗਾ ਨਹੀਂ ਸੀ—ਅੰਦਰ ਜੋ ਵਿਛਾਈ (ਦਰੀ) ੫ ਜੂਨ ਨੂੰ ਹੋਈ ਸੀ, ਉਹ ੬ ਜੂਨ ਨੂੰ ਬਦਲੀ ਨਹੀਂ ਜਾ ਸਕੀ। ਗੋਲੀ ਬਾਰੂਦ ਦਾ ਕੱਚ ਅੰਦਰ ਵੀ ਸੀ। ਅੰਦਰ ਫ਼ੌਜੀ ਗੁਰਦੁਆਰੇ ਦੇ ੫-੭ ਸਿੰਘ ਬੈਠੇ ਸਨ, ਇਕ ਗ੍ਰੰਥੀ ਵੀ ਸੀ। ਦੋ ਕਰਨਲ ਸਨ। ਉਨ੍ਹਾਂ ਮੈਨੂੰ ਦੱਸਿਆ ਕਿ ਜਨਰਲ ਸਾਹਿਬ ਤੁਹਾਨੂੰ ਉਡੀਕ ਕੇ ਹੁਣੇ ਗਏ ਹਨ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ।

ਮੈਨੂੰ ਦੂਜੇ ਗ੍ਰੰਥੀ ਸਾਹਿਬਾਨ ਨੇ ਦੱਸ ਦਿੱਤਾ ਸੀ ਕਿ ਪਾਵਨ ਬੀੜ ਸਾਹਿਬ ਨੂੰ ਗੋਲੀ ਲੱਗੀ ਹੈ।

੦ ਜਿਸ ਪਾਵਨ ਬੀੜ ਨੂੰ ਗੋਲੀ ਲੱਗੀ ਹੈ—ਇਹ ਹੇਠਾਂ ਪ੍ਰਕਾਸ਼ ਹੋਈ ਸੀ, ਜਾਂ ਹਰਿ ਕੀ ਪੌੜੀ ਉਪਰ ਪਹਿਲੀ ਮੰਜ਼ਲ 'ਤੇ ?

—ਇਹ ਸ੍ਰੀ ਹਰਿਮੰਦਰ ਸਾਹਿਬ ਅੰਦਰ ਹੀ ਪ੍ਰਕਾਸ਼ ਸੀ। ਹਰਿ ਕੀ ਪੌੜੀ ਵਿਖੇ ਤਾਂ ਇਕ ਪਾਠੀ ਸਿੰਘ ਪਾਠ ਕਰ ਰਹੇ ਸਨ, ਬਾਰੀ ਤੇ ਗੋਲੀ ਲੱਗਣ ਨਾਲ, ਸ਼ੀਸ਼ਾ ਟੁੱਟ ਕੇ ਇਕ ਟੁਕੜਾ ਉਨ੍ਹਾਂ ਦੇ ਹੱਥ ਤੇ ਲੱਗਾ, ਜਿਸ ਦਾ ਖ਼ੂਨ ਰੁਮਾਲੇ ਤੇ ਲੱਗ ਗਿਆ ਸੀ। ਪਹਿਲੀ ਜੂਨ ਨੂੰ ਵੀ ਸੀ. ਆਰ. ਪੀ. ਨੇ ਸ੍ਰੀ ਦਰਬਾਰ ਸਾਹਿਬ 'ਤੇ ਚਾਰੇ ਪਾਸਿਓਂ ਵਹਿਸ਼ੀਆਨਾ ਫਾਇਰਿੰਗ ਕੀਤੀ ਸੀ। ਅਗਲੇ ਦਿਨ ਦੇ ਹਾਲਾਤ ਵੀ ਚੰਗੇ ਨਹੀਂ ਸਨ। ਅਸੀਂ ਟੌਹੜਾ ਸਾਹਿਬ ਨਾਲ ਸਲਾਹ ਕਰਕੇ ੪ ਜੂਨ ਸਵੇਰੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪਰਕਰਮਾਂ ਦੇ ਸਾਰੇ ਗੁਰਦੁਆਰਾ ਸਾਹਿਬਾਨ ਵਿਖੇ ਅਖੰਡਪਾਠਾਂ ਦਾ ਭੋਗ ਪਾ ਕੇ ਪਾਵਨ ਬੀੜਾਂ ਦਾ ਸੁਖਾਸਨ ਕਰ ਦਿੱਤਾ ਸੀ, ਪਰ ਹਰਿ ਕੀ ਪੌੜੀ ਵਿਖੇ ਅਖੰਡ ਪਾਠ ਜਾਰੀ ਰਿਹਾ ਸੀ, ਜਿਸ ਦਾ ਭੋਗ ਸਾਡੇ ਸਿੰਘਾਂ ਨੇ ਸਵੇਰੇ ੬ ਜੂਨ ਨੂੰ ਪਾਇਆ। ਕਰਫ਼ਿਊ ਤੇ ਫ਼ੌਜੀ ਹਮਲੇ ਕਾਰਨ ਕਈ ਡਿਊਟੀ ਵਾਲੇ ਸਿੰਘ ਅੰਦਰ ਨਹੀਂ ਆ ਸਕੇ ਸਨ, ਜਿਸ ਕਰ ਕੇ ਸਾਡੇ ਸਿੰਘ ਲਗਾਤਾਰ ੮-੮, ੧੦-੧੦ ਘੰਟੇ ਡਿਊਟੀ ਦਿੰਦੇ ਰਹੇ।

੦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਦੋਂ ਕੀਤਾ ?

—ਸਭ ਤੋਂ ਪਹਿਲਾਂ ਅਸੀਂ ਹਰਿਮੰਦਰ ਸਾਹਿਬ ਅੰਦਰ ਸਫ਼ਾਈ ਕੀਤੀ। ਫ਼ੌਜ ਦੇ ਸਿੰਘਾਂ ਨੇ ਇਸ ਵਿਚ ਮੇਰੀ ਮਦਦ ਕੀਤੀ। ਗੋਲੀ ਲੱਗੀ ਪਵਿੱਤਰ ਬੀੜ ਦਾ ਸੁਖਾਸਨ ਕੀਤਾ। ਗੁ: ਲਾਚੀ ਬੇਰ ਵਾਲੀ ਬੀੜ ਲਿਆ ਕੇ ਦਸ ਸਾਢੇ ਦਸ ਵਜੇ ਦੇ ਕਰੀਬ ਪ੍ਰਕਾਸ਼ ਕੀਤਾ। ਕੜਾਹ ਪ੍ਰਸ਼ਾਦਿ ਤਾਂ ਹੈ ਹੀ ਨਹੀਂ ਸੀ। ਇਕ ਫ਼ੌਜੀ ਸੂਬੇਦਾਰ ਕਿਤੋਂ ਪਤਾਸੇ ਲੈ ਆਇਆ।

੦ ਤੇ ਫਿਰ ਕੀ ਸ਼ਬਦ ਕੀਰਤਨ ਸ਼ੁਰੂ ਦਿੱਤਾ ?

—ਸ੍ਰੀ ਹਰਿਮੰਦਰ ਸਾਹਿਬ ਅੰਦਰਲੇ ਦੋ ਕਰਨਲ (ਸ਼ਮਿੰਦਰ ਸਿੰਘ ਤੇ ਸ਼ਰਮਾ) ਨੇ ਜਦੋਂ ਮੈਨੂੰ ਕਿਹਾ ਕਿ ਪ੍ਰਕਾਸ਼ ਅਤੇ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ, ਤਾਂ ਮੈਂ ਕਿਹਾ ਕਿ ਇਸ ਮੰਤਵ ਲਈ ਮੈਨੂੰ ਕਾਫ਼ੀ ਸਟਾਫ ਚਾਹੀਦਾ ਹੈ। ਉਹ ਆਖਣ ਲੱਗੇ ਕਿ ਸਟਾਫ਼ ਹੁਣ ਕਿਥੋਂ ਲਿਆਈਏ। ਮੈਂ ਉਨ੍ਹਾਂ ਨੂੰ ਦੱਸਿਆ ਕਿ ਪ੍ਰਕਰਮਾ ਵਿਚ

ਤੁਸੀਂ ਜੋ ਸਿੰਘ ਬਿਠਾਏ ਹਨ, ਇਸ ਵਿਚ ਸਾਡੇ ਬਹੁਤ ਸਾਰੇ ਮੁਲਾਜ਼ਮ ਹਨ, ਇਨ੍ਹਾਂ ਨੂੰ ਛੁਡਾ ਦਿਓ। ਉਹ ਮੰਨ ਗਏ ਅਤੇ ਮੈਨੂੰ ਲੈ ਕੇ ਉਧਰ ਆਏ। ਮੈਂ ਸਟਾਫ ਮੈਂਬਰਾਂ ਬਾਰੇ ਦਸਦਾ ਰਿਹਾ, ਉਹ ਸਭ ਤੋਂ ਪਹਿਲਾਂ ਉਸ ਦੇ ਹੱਥ ਸੁੰਘਦੇ ਸਨ।

੦ (ਹੈਰਾਨ ਹੋ ਕੇ) ਹੱਥ ਕਿਉਂ ਸੁੰਘਦੇ ਸਨ ?

—ਮੈਨੂੰ ਵੀ ਪਤਾ ਨਹੀਂ ਸੀ—ਉਦੋਂ ਹੀ ਪਤਾ ਲੱਗਾ—ਜਿਸ ਹੱਥ ਨਾਲ ਗੋਲੀ ਚਲਦੀ ਰਹੀ ਹੋਏ, ਇੰਨ੍ਹਾਂ ਨੂੰ ਸੁੰਘ ਕੇ ਪਤਾ ਲੱਗ ਜਾਂਦਾ ਹੈ। ਉਂਗਲੀਆਂ ਵੇਖ ਕੇ ਪਤਾ ਲੱਗ ਜਾਂਦਾ ਹੈ। ਪੰਦਰਾਂ ਕੁ ਸਿੰਘ ਇਨ੍ਹਾਂ ਨੇ ਮੇਰੇ ਕਹਿਣ 'ਤੇ ਛੱਡ ਦਿੱਤੇ (ਬਾਕੀ ਦੇ ਕੈਦੀ ਬਣਾ ਕੇ ਕੈਂਪ ਭੇਜ ਦਿੱਤੇ) ਦੋ ਢਾਈ ਵਜੇ ਦਾ ਸਮਾਂ ਹੋਵੇਗਾ। ਇਨ੍ਹਾਂ ਵਿਚ ਹਜ਼ੂਰੀ ਰਾਗੀ ਭਾਈ ਮਹਿੰਦਰ ਸਿੰਘ ਨਾਲ ਤੱਬਲਾ ਵਜਾਉਣ ਵਾਲਾ ਭਾਈ ਗੁਰਚਰਨ ਸਿੰਘ ਵੀ ਸੀ, ਜੋ ਖ਼ੁਦ ਵੀ ਕੀਰਤਨ ਕਰ ਲੈਂਦਾ ਹੈ। ਇਕ ਸੂਰਮਾ ਸਿੰਘ ਕਰਮਜੀਤ ਸਿੰਘ, ਜੋ ਤਬਲਾ ਵਜਾ ਲੈਂਦਾ ਹੈ ਅਤੇ ਸੰਤ ਭਿੰਡਰਾਂਵਾਲੇ ਦਾ ਰਾਗੀ ਭਾਈ ਹਰਭਜਨ ਸਿੰਘ ਸੀ। ਪਹਿਲੇ ਕਈ ਦਿਨ ਇਹ ਕੀਰਤਨ ਕਰਦੇ ਰਹੇ। ਤੁਸੀਂ (ਮੈਂ) ਆਪਣੀ ਡਾਇਰੀ ਵਿਚ ਜੋ ਲਿਖਿਆ ਹੈ ਕਿ ਮਿਲਟਰੀ ਦੇ ਸਿੰਘਾਂ ਨੇ ਕੀਰਤਨ ਕੀਤਾ, ਗਲਤ ਹੈ।

੦ ਅਰਦਾਸ ਕੌਣ ਕਰਦੇ ਰਹੇ ?

—ਇਹ ਵੀ ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਭਾਈ ਹਰਪਾਲ ਸਿੰਘ ਸਨ। ਇਹ ਸਾਰੇ ਪਹਿਲਾਂ ਕਈ ਦਿਨ ਮੇਰੇ ਘਰ ਹੀ ਰਹੇ। ਇਨ੍ਹਾਂ ਨੂੰ ਛੁਡਾ ਕੇ ਮੈਂ ਪਹਿਲਾਂ ਆਪਣੇ ਘਰ ਲੈ ਕੇ ਗਿਆ। ਕਈਆਂ ਦੇ ਕੱਪੜਿਆਂ 'ਤੇ ਖ਼ੂਨ ਲੱਗਾ ਸੀ। ਇਨ੍ਹਾਂ ਇਸ਼ਨਾਨ ਕੀਤਾ—ਕੱਪੜੇ ਧੋਤੇ—ਬਦਲੇ—ਕਈਆਂ ਨੂੰ ਮੈਂ ਆਪਣੇ ਕੱਪੜੇ ਦਿੱਤੇ।

੦ ਰੇਡੀਓ ਤੋਂ ਸ਼ਬਦ ਕੀਰਤਨ ਦਾ ਪ੍ਰੋਗਰਾਮ ੮ ਜੂਨ ਤੋਂ ਰੀਲੇਅ ਹੋਣ ਲੱਗਾ ਸੀ, ਇਸ ਦਾ ਪ੍ਰਬੰਧ ਕਦੋਂ ਹੋਇਆ ?

—ਸੱਤ ਜੂਨ ਹੀ ਬਿਜਲੀ ਵਾਲੇ ਅਤੇ ਰੇਡੀਓ ਵਾਲੇ ਆ ਗਏ ਸਨ। ਉਨ੍ਹਾਂ ਤਾਰਾਂ ਆਦਿ ਫਿਟ ਕਰ ਲਈਆਂ। ਮਿਲਟਰੀ ਵਾਲੇ ਹੀ ਲਾਗੇ ਕਿਤੋਂ ਕਿਸੇ ਹਿੰਦੂ ਸੱਜਣ ਤੋਂ ਉਸ ਦਾ ਲਾਊਡ ਸਪੀਕਰ ਵੀ ਲੈ ਆਏ ਸਨ, ਜੋ ਅਸੀਂ ਪਿੱਛੋਂ ਵਾਪਸ ਕੀਤਾ।

੦ ਲਾਸ਼ਾਂ ਕਦੋਂ ਚੁੱਕੀਆਂ ਗਈਆਂ ?

— ੮ ਜੂਨ ਨੂੰ ਗਿਆਨੀ ਜ਼ੈਲ ਸਿੰਘ ਨੇ ਆਉਣਾ ਸੀ। ਇਨ੍ਹਾਂ (ਫ਼ੌਜ) ਨੇ ਘੰਟਾ ਘਰ ਵਾਲੇ ਪਾਸੇ ਡਿਉੜੀ ਤੋਂ ਲੈ ਕੇ ਸਿਧੇ ਰਸਤੇ (ਬਾਬਾ ਬੁੱਢਾ ਦੀ ਬੇਰੀ ਵਲ) ਪ੍ਰਕਰਮਾਂ 'ਚੋਂ ਲਾਸ਼ਾਂ ਚੁੱਕ ਦਿੱਤੀਆਂ, ਪਰ ਬਾਕੀ ਪਾਸੇ ਹਾਲੇ ਲਾਸ਼ਾਂ ਸਨ। ਸਰੋਵਰ ਵਿਚ ਵੀ ੧੦-੧੨ ਲਾਸ਼ਾਂ ਤੈਰ ਰਹੀਆਂ ਸਨ। ਮੈਂ ਸੱਤ ਜੂਨ ਨੂੰ ਵੇਖਿਆ ਸੀ ਕਿ ਇਕ ਸਿੰਘ ਨੇ ਪ੍ਰਕਰਮਾ ਦੇ ਕਿਸੇ ਕਮਰੇ ਵਿੱਚੋਂ ਦੌੜ ਕੇ ਸਰੋਵਰ ਵਿਚ ਛਾਲ ਮਾਰ ਦਿੱਤੀ। ਫ਼ੌਜੀਆਂ ਨੇ ਸਰੋਵਰ ਵਿਚ ਹੀ ਉਸ 'ਤੇ ਗੋਲੀਆਂ ਚਲਾਈਆਂ।

੦ ਸੰਤ ਭਿੰਡਰਾਂਵਾਲਿਆਂ ਬਾਰੇ ਕੁਝ ਪਤਾ ਲੱਗਾ ?

— ੭ ਜੂਨ ਨੂੰ ਸਾਨੂੰ ਪਤਾ ਲੱਗਾ ਸੀ ਕਿ ਉਨ੍ਹਾਂ ਦੀ ਲਾਸ਼ ਘੰਟਾ ਘਰ ਵਲ ਡਿਉੜੀ ਵਿਚ ਰੱਖੀ ਹੈ, ਪਰ ਫ਼ੌਜ ਨੇ ਸਾਨੂੰ ਉਧਰ ਜਾਣ ਹੀ ਨਹੀਂ ਦਿੱਤਾ।

੦ ਗਿਆਨੀ ਜ਼ੈਲ ਸਿੰਘ ਜੀ ਦੀ ਯਾਤਰਾ ਬਾਰੇ ਦੱਸੋ ?

—ਜਿਸ ਦਿਨ ਗਿਆਨੀ ਜੀ ਆਏ, ਉਸ ਦਿਨ ਸਵੇਰੇ ਕੁਝ ਫ਼ੌਜੀ ਮੈਨੂੰ ਲੰਗਰ ਦੀ ਬਿਲਡਿੰਗ ਵਲ ਲੈ ਗਏ। ਇਸ ਦੀਆਂ ਸਾਰੀਆਂ ਮੰਜ਼ਲਾਂ ਵਿਚ ਫ਼ੌਜੀ ਹੀ ਫ਼ੌਜੀ ਸਨ—ਇਥੇ ਡੋਗਰਾ ਰਜਮੈਂਟ ਸੀ। ਕਰਨਲ ਬਾਜਵਾ ਅਤੇ ਇਕ ਹੋਰ ਕਰਨਲ ਨੇ ਮੈਨੂੰ ਕਿਹਾ ਕਿ ਰਾਮਗੜ੍ਹੀਆ ਬੁੰਗਾ ਵਿਚ ਕੁਝ ਅਤਿਵਾਦੀ ਹਨ, ਉਹ ਸਾਡੇ ਕੈਪਟਨ ਡਾਕਟਰ ਨੂੰ ਚੁੱਕ ਕੇ ਅੰਦਰ ਲੈ ਗਏ ਹਨ। ਉਹ ਕਹਿੰਦੇ ਹਨ ਕਿ ਜੇ ਕਰ ਪੰਜ ਸਿੰਘ ਸਾਹਿਬਾਨ ਸਾਨੂੰ ਕਹਿ ਦੇਣ ਤਾਂ ਅਸੀਂ ਹਥਿਆਰ ਸੁੱਟ ਦੇਵਾਂਗੇ। ਮੇਰੇ ਨਾਲ ਗਿਆਨੀ ਪੂਰਨ ਸਿੰਘ ਵੀ ਸਨ। ਦੋ ਸਿੰਘ ਇਨ੍ਹਾਂ ਦੇ ਬੁੰਗੇ ਦੇ ਬਾਹਰ ਪਿਠਾਂ ਜੋੜ ਕੇ ਹੱਥ ਬੰਨ੍ਹ ਕੇ ਬਿਠਾਏ ਹੋਏ ਸਨ। ਅਸੀਂ ਉਨ੍ਹਾਂ ਨੂੰ ਪੁੱਛਿਆ ਕਿ ਇਹ ਹਥਿਆਰ ਸੁੱਟ ਦੇਣ ਤਾਂ ਤੁਸੀਂ ਗੋਲੀ ਤਾਂ ਨਹੀਂ ਮਾਰੋਗੇ। ਉਹ ਕਹਿਣ ਲੱਗੇ ਜੇ ਸਾਡੇ ਬੰਦੇ ਇਨ੍ਹਾਂ ਨੇ ਨਹੀਂ ਮਾਰੇ ਤਾਂ ਗੋਲੀ ਨਹੀਂ ਮਾਰਾਂਗੇ।

ਬੁੰਗਾ ਰਾਮਗੜ੍ਹੀਆ ਵਿਚ ਬਾਬਾ ਖੜਕ ਸਿੰਘ ਜੀ ਦੇ ਡੇਰੇ ਵਲ ਦੀ ਅਸੀਂ ਛੋਟੇ ਲਾਊਡ ਸਪੀਕਰ ਰਾਹੀਂ ਉਨ੍ਹਾਂ ਸਿੰਘਾਂ ਨੂੰ ਪੁੱਛਿਆ ਕਿ ਕੋਈ ਫ਼ੌਜੀ ਪਕੜੇ ਹਨ ਤਾਂ ਉਨ੍ਹਾਂ ਨੂੰ ਛੱਡ ਦਿਓ—ਬਾਹਰ ਆ ਜਾਓ, ਇਹ ਤੁਹਾਨੂੰ ਗੋਲੀ ਨਹੀਂ ਮਾਰਨਗੇ, ਹੇਠੋਂ ਉਨ੍ਹਾਂ ਦੀ ਅਵਾਜ਼ ਤਾਂ ਆ ਰਹੀ ਸੀ, ਪਰ ਕੁਝ ਸਮਝ ਨਹੀਂ ਆ ਰਿਹਾ ਸੀ। ਉਨ੍ਹਾਂ ਇਹ ਕਿਹਾ ਕਿ ਸਾਡੇ ਪਾਸ ਕੋਈ ਬੰਦਾ ਨਹੀਂ। ਇਸ 'ਤੇ ਕਰਨਲ ਕਹਿਣ ਲੱਗੇ ਤੁਸੀਂ ਜਾਓ—ਅਸੀਂ ਇਨ੍ਹਾਂ ਨੂੰ ਆਪੇ ਸਾਂਭ ਲਵਾਂਗੇ। ਗਿਆਨੀ ਜੀ ਦੇ ਆਉਣ ਦਾ ਸਮਾਂ ਹੋ ਰਿਹਾ ਸੀ।

੦ ਕੀ ਜਦੋਂ ਗਿਆਨੀ ਜੀ ਆਏ, ਗੋਲੀ ਚਲ ਰਹੀ ਸੀ ?

—ਗੋਲੀ ਤਾਂ ਇਥੇ ਕਿਸੇ ਨਾ ਕਿਸੇ ਪਾਸੇ ਕਈ ਦਿਨ ਚਲਦੀ ਰਹੀ ਹੈ, ਪਰ ਤੁਹਾਡੀ (ਮੇਰੀ) ਡਾਇਰੀ ਦੀ ਇਹ ਗੱਲ ਗਲਤ ਹੈ ਕਿ ਗੋਲੀ ਗਿਆਨੀ ਜੀ ਦੇ ਕਿਸੇ ਅੰਗ ਰਖਿਅਕ ਨੂੰ ਲੱਗੀ।

ਗਿਆਨੀ ਜੀ ਆਏ, ਤਾਂ ਉਨ੍ਹਾਂ ਦੇ ਕਿਸੇ ਕਰਮਚਾਰੀ ਨੇ ਉਨ੍ਹਾਂ 'ਤੇ ਛੱਤਰੀ ਤਾਣੀ ਹੋਈ ਸੀ, ਮੈਂ ਆਪਣਾ ਸੇਵਾਦਾਰ ਭੇਜਿਆ ਕਿ ਛੱਤਰੀ ਬੰਦ ਕਰੋ। ਉਸ ਨੇ ਬੰਦ ਕਰ ਦਿੱਤੀ।

ਗਿਆਨੀ ਜੀ ਨੇ ਹਰਿਮੰਦਰ ਸਾਹਿਬ ਆ ਕੇ ਮੱਥਾ ਟੇਕਿਆ। ਸਿਰੋਪਾਓ ਦੇਣ ਦਾ ਤਾਂ ਸਵਾਲ ਹੀ ਨਹੀਂ ਸੀ। ਉਨ੍ਹਾਂ ਨੇ ਕਿਸੇ ਅਫ਼ਸਰ ਨੂੰ ਕਿਹਾ ਮੈਨੂੰ ਗਿਆਨੀ ਸਾਹਿਬ ਸਿੰਘ ਨਾਲ ਮਿਲਾਓ। ਗਿਆਨੀ ਜੀ ਨੇ ਸਭ ਤੋਂ ਪਹਿਲੋਂ ਮੈਥੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਕ੍ਰਿਪਾਲ ਸਿੰਘ ਬਾਰੇ ਪੁਛਿਆ। ਮੈਂ ਉਨ੍ਹਾਂ ਨੂੰ ਦੱਸਿਆ ਕਿ ਉਹ ਠੀਕ ਠਾਕ ਹਨ।

ਫਿਰ ਉਨ੍ਹਾਂ ਫ਼ੌਜੀ ਹਮਲੇ ਬਾਰੇ ਹਾਲਾਤ ਪੁਛੇ, ਜੋ ਮੈਂ ਵੇਰਵੇ ਸਹਿਤ ਦਸੇ (ਇਨ੍ਹਾਂ

ਬਾਰੇ ੮ ਅਤੇ ੯ ਜੂਨ ਦੀ ਡਾਇਰੀ ਵਿਚ ਕਾਫ਼ੀ ਕੁਝ ਛਪ ਚੁੱਕਾ ਹੈ)। ਮੈਂ ਉਨ੍ਹਾਂ ਨੂੰ ਦੱਸਿਆ ਕਿ ਫ਼ੌਜੀ ਨੰਗੇ ਸਿਰ ਬੂਟਾਂ ਸਮੇਤ ਹੀ ਅੰਦਰ ਹਨ-ਬੀੜੀ ਸਿਗਰੇਟ ਅਤੇ ਸ਼ਰਾਬਾਂ ਪੀ ਰਹੇ ਹਨ। ਇਨ੍ਹਾਂ ਦਾ ਰਵੱਈਆ ਬੜਾ ਹੀ ਬਦਤਮੀਜ਼ੀ ਵਾਲਾ ਹੈ। ਜਿਸ ਵੀ ਸਿੰਘ ਨੂੰ ਕਿਤੇ ਵੇਖਦੇ ਹਨ, ਗੋਲੀ ਮਾਰ ਦਿੰਦੇ ਹਨ। ਸੈਂਕੜੇ ਹੀ ਨਿਰਦੋਸ਼ ਸਿੰਘਾਂ ਨੂੰ ਮਾਰਿਆ ਹੈ। ਪਾਵਨ ਅਸਥਾਨਾਂ ਅਤੇ ਸਰੋਵਰ ਦੀ ਬੇਅਦਬੀ ਕਰਦੇ ਰਹੇ ਹਨ। ਮੁਗ਼ਲਾਂ ਤੋਂ ਵੀ ਵੱਧ ਜ਼ੁਲਮ ਕੀਤੇ ਹਨ। ਇਹ ਸਭ ਜ਼ੁਲਮ ਤੁਹਾਡੇ ਹੁੰਦਿਆਂ, ਇਕ ਸਿੱਖ ਰਾਸ਼ਟਰਪਤੀ ਦੇ ਹੁੰਦਿਆਂ ਹੋਏ ਹਨ।

ਗਿਆਨੀ ਜੀ ਨੇ ਦੱਸਿਆ ਕਿ ਸ੍ਰੀਮਤੀ ਗਾਂਧੀ ਨੇ ਉਨ੍ਹਾਂ ਨੂੰ ਕੁਝ ਦੱਸਿਆ ਹੀ ਨਹੀਂ ਸੀ। ਉਹ ਕਹਿਣ ਲੱਗੇ, ਮੈਂ ਕਲ੍ਹ ੭ ਜੂਨ ਨੂੰ ਹੀ ਆਉਣਾ ਚਾਹੁੰਦਾ ਸੀ—ਅੱਜ ਵੀ ਬੜੀ ਮੁਸ਼ਕਲ ਨਾਲ ਆਇਆ ਹਾਂ।

ਗਿਆਨੀ ਜੀ ਨੂੰ ਮੈਂ ਦੱਸਿਆ ਕਿ ਇਹ ਫ਼ੌਜੀ ਸਾਡੇ ਸਟਾਫ਼ ਅਤੇ ਮੇਰੇ ਨਾਲ ਬੜੀ ਬਕਵਾਸ ਕਰਦੇ ਹਨ-ਬਦਕਲਾਮੀ ਕਰਦੇ ਹਨ, ਸਾਨੂੰ ਡਿਊਟੀ ਕਰਨੀ ਵੀ ਔਖੀ ਹੈ। ਸਾਨੂੰ ਵੀ ਗ੍ਰਿਫ਼ਤਾਰ ਕਰ ਲਓ। ਉਨ੍ਹਾਂ ਨੇ ਉਸੇ ਵੇਲੇ ਚਾਰੇ ਜਰਨੈਲਾਂ, ਸੁੰਦਰਜੀ, ਦਿਆਲ, ਬਰਾੜ ਤੇ ਜਮਵਾਲ ਨੂੰ ਕਿਹਾ ਇਨ੍ਹਾਂ ਦੀ ਪੂਰੀ ਸੁਰੱਖਿਆ ਦਾ ਪ੍ਰਬੰਧ ਕਰੋ।

ਮੈਂ ਗਿਆਨੀ ਜੀ ਨੂੰ ਦੱਸਿਆ ਸੀ ਕਿ ਫ਼ੌਜ ਨੇ ਕੰਪਲੈਕਸ ਵਿਚ ਅਤੇ ਲਾਗੇ ਸਾਡੇ ਸਟਾਫ਼ ਦੇ, ਇਥੋਂ ਤਕ ਗ੍ਰੰਥੀ ਸਿੰਘਾਂ ਦੇ ਘਰ ਲੁੱਟ ਲਏ ਹਨ। ਗਿਆਨੀ ਸੋਹਨ ਸਿੰਘ ਨੂੰ ਬਹੁਤ ਹੀ ਮਾਰਿਆ ਹੈ ਅਤੇ ਗ੍ਰਿਫ਼ਤਾਰ ਕਰ ਕੇ ਲੈ ਗਏ ਹਨ। ਇਹ ਪਿਛਲੇ ਬਜ਼ਾਰ ਨੂੰ ਸਾੜਨਾ ਚਾਹੁੰਦੇ ਹਨ। (ਸਿੰਘ ਸਾਹਿਬ ਨੇ ਮੈਨੂੰ ਦੱਸਿਆ ਜੇ ਗਿਆਨੀ ਜ਼ੈਲ ਸਿੰਘ ਨਾ ਆਉਂਦੇ ਤਾਂ ਫ਼ੌਜ ਨੇ ਉਸ ਦਿਨ ਜਾਂ ਅਗਲੇ ਦਿਨ ਉਨ੍ਹਾਂ ਦੀ ਗਲੀ ਅਤੇ ਲਾਗਲੇ ਕੌਲਸਰ ਬਜ਼ਾਰ ਨੂੰ ਅੱਗ ਲੱਗਾ ਦੇਣੀ ਸੀ, ਜੋ ਗਿਆਨੀ ਜੀ ਨੇ ਬਚਾਈ)।

ਗਿਆਨੀ ਜੀ ਨੇ ਗੋਲੀ ਲੱਗੀ ਜ਼ਖ਼ਮੀ ਬੀੜ ਦੇ ਵੀ ਦਰਸ਼ਨ ਕੀਤੇ। ਉਨ੍ਹਾਂ ਨੇ ਅੰਦਰ ਦੀ ਹਾਲਤ ਵੇਖ ਲਈ ਸੀ। ਦਿੱਲੀ ਜਾ ਕੇ ਇਕ ਛੋਟੀ ਪੇਟੀ ਰੁਮਾਲਿਆਂ ਦੀ ਭੇਜੀ। ਮੈਂ ਸੋਚਿਆ ਕਿ ਭਾਵੇਂ ਗਿਆਨੀ ਜੀ ਇਕ ਸਿੱਖ ਹਨ, ਪਰ ਰੁਮਾਲੇ ਹਨ ਤਾਂ ਸਰਕਾਰੀ—ਇਸ ਲਈ ਨਹੀਂ ਵਰਤੇ।

੦ ਸ. ਭਾਨ ਸਿੰਘ ਅਤੇ ਸ. ਅਬਿਨਾਸ਼ੀ ਸਿੰਘ ਨੂੰ ਫ਼ੌਜੀ ਅਧਿਕਾਰੀ ਕੈਂਪ ਤੋਂ ਸ੍ਰੀ ਦਰਬਾਰ ਸਾਹਿਬ ਲਿਆਉਂਦੇ ਸਨ, ਉਹ ਪਹਿਲੀ ਵਾਰੀ ਕਦੋਂ ਆਏ ?

—ਉਨ੍ਹਾਂ ਨੂੰ ਸ਼ਾਇਦ ੮ ਜੂਨ ਨੂੰ ਲਿਆਏ ਸਨ। ਕੇਂਦਰੀ ਮੰਤਰੀ ਬੂਟਾ ਸਿੰਘ ੯ ਜੂਨ ਨੂੰ ਪਹਿਲੀ ਵਾਰ ਇਥੇ ਆਇਆ। ਫਿਰ ਤਾਂ ਲਗਭਗ ਹਰ ਰੋਜ਼ ਹੀ ਆਉਂਦਾ ਰਿਹਾ। ੯ ਜੂਨ ਨੂੰ ਮੈਂ, ਗਿਆਨੀ ਕ੍ਰਿਪਾਲ ਸਿੰਘ ਜੀ, ਸ. ਭਾਨ ਸਿੰਘ, ਸ. ਅਬਿਨਾਸ਼ੀ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਬੈਠ ਕੇ ਬੂਟਾ ਸਿੰਘ ਨਾਲ ਪ੍ਰਬੰਧਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਫਿਰ ਤਾਂ ਤੋਸ਼ਾਖਾਨਾ, ਕੇਂਦਰੀ ਸਿੱਖ ਅਜਾਇਬ ਘਰ ਅਤੇ

ਇਤਿਹਾਸਕ ਸ਼ਸ਼ਤਰਾਂ ਬਾਰੇ ਕਮੇਟੀਆਂ ਬਣ ਗਈਆਂ ਤੇ ਹੌਲੀ-ਹੌਲੀ ਪ੍ਰਬੰਧ ਵਿਚ ਸੁਧਾਰ ਕਰਦੇ ਗਏ। ਮੈਂ ੭ ਜੂਨ ਨੂੰ ਹੀ ਮਿਲਟਰੀ ਅਧਿਕਾਰੀਆਂ ਨੂੰ ਕਹਿ ਦਿੱਤਾ ਸੀ ਕਿ ਅਸੀਂ ਪੰਜ ਸਿੰਘ ਸਾਹਿਬਾਨ ਇਕੱਠੇ ਹੋ ਕੇ ਹੀ ਕੋਈ ਫ਼ੈਸਲਾ ਕਰ ਸਕਦੇ ਹਾਂ, ਪਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸੁਪਰੀਮ ਅਥਾਰਿਟੀ ਹਨ—ਉਹ ਇਕੱਲੇ ਹੀ ਕੋਈ ਫ਼ੈਸਲਾ ਲੈ ਸਕਦੇ ਹਨ। ੧੬ ਜੂਨ ਤਕ ਅਸੀਂ ਸਾਰੇ ਸਿੰਘ ਸਾਹਿਬਾਨ ਇਥੇ ਇਕੱਠੇ ਹੋ ਗਏ ਸੀ।

੦ ਦੂਰਦਰਸ਼ਨ 'ਤੇ ਆਪ ਜੀ ਨੇ ਜੋ ਬਿਆਨ ਦਿੱਤਾ ਸੀ, ਉਹ ਫ਼ੌਜ ਨੇ ਬੰਦੂਕ ਦੀ ਨੋਕ ਦੇ ਦੁਆਇਆ ਜਾਂ ਆਪ ਜੀ ਨੇ ਆਪਣੀ ਮਰਜ਼ੀ ਨਾਲ ਦਿੱਤਾ ਸੀ ?

—ਪੰਜਾਬ ਦੇ ਹਾਲਾਤ ਬੜੇ ਹੀ ਭਿਆਨਕ ਸਨ। ਗਿਆਨੀ ਕ੍ਰਿਪਾਲ ਸਿੰਘ ਜੀ ਟੀ. ਵੀ. 'ਤੇ ਬਿਆਨ ਪੜ੍ਹ ਚੁੱਕੇ ਸਨ। ਆਪਣੇ ਪ੍ਰਬੰਧਕਾਂ (ਸ. ਭਾਨ ਸਿੰਘ ਤੇ ਸ. ਅਬਿਨਾਸ਼ੀ ਸਿੰਘ ਹੋਰਾਂ) ਦੀ ਸਲਾਹ 'ਤੇ ਹੀ ਮੈਂ ਬਿਆਨ ਦਿੱਤਾ ਸੀ ਤਾਂ ਜੋ ਹਾਲਾਤ ਨਾਰਮਲ ਹੋਣ ਵਿਚ ਕੁਝ ਸਹਾਇਤਾ ਹੋ ਸਕੇ ! ਵੈਸੇ ਫ਼ੌਜੀ ਅਧਿਕਾਰੀ ਪਹਿਲਾਂ ਬਿਆਨ ਚੈੱਕ ਕਰਦੇ ਸਨ। ਮੈਨੂੰ ਕਹਿ ਰਹੇ ਸਨ—"ਇਸ ਮੇਂ ਤੋਂ ਕੁਝ ਹੈ ਹੀ ਨਹੀਂ—ਔਰ ਬਿਆਨ ਦੋ।"

੦ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰ ਮਰਯਾਦਾ ਕਦੋਂ ਬਹਾਲ ਕੀਤੀ ਗਈ ?

— ੨੯ ਸਤੰਬਰ ਨੂੰ ਕੰਪਲੈਕਸ ਸਾਡੇ ਹਵਾਲੇ ਕੀਤਾ ਸੀ। ਪਹਿਲੀ ਅਕਤੂਬਰ ਤੋਂ ਪਵਿੱਤਰ ਮਰਯਾਦਾ, ਜਿਨ੍ਹਾਂ ਵਿਚ ਫ਼ੌਜੀ ਹਮਲੇ ਕਾਰਨ ਵਿਘਨ ਪੈ ਗਿਆ ਸੀ, ਬਹਾਲ ਕੀਤੀਆਂ ਗਈਆਂ ਸਨ। (ਹਰਿ ਕੀ ਪੌੜੀ ਵਿਖੇ ਸਭ ਤੋਂ ਪਹਿਲਾਂ ਅਖੰਡ ਪਾਠ ਗਿਆਨੀ ਸਾਹਿਬ ਸਿੰਘ ਜੀ ਵੱਲੋਂ ਹੀ ਰਖਵਾਇਆ ਗਿਆ ਸੀ)।

✡ ✡ ✡

## ਫ਼ੌਜੀ ਸਾਕਾ

# ਗਿਆਨੀ ਪ੍ਰੀਤਮ ਸਿੰਘ ਜੀ ਦੀ ਜ਼ਬਾਨੀ

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ, ਸਿੰਘ ਸਾਹਿਬ ਗਿ: ਪ੍ਰੀਤਮ ਸਿੰਘ ਜੀ ਫ਼ੌਜੀ ਹਮਲੇ ਦੌਰਾਨ ਆਪਣੀ ਡਿਊਟੀ 'ਤੇ ਮੌਜੂਦ ਸਨ ਅਤੇ ਸਾਰਾ ਸਮਾਂ ਉਥੇ ਹੀ ਰਹੇ। ਮੈਂ ਉਨ੍ਹਾਂ ਨਾਲ ਇਸ ਸਬੰਧੀ ਇੰਟਰਵਿਊ ਕੀਤੀ ਹੈ। ਭਾਈ ਹਰਬੰਸ ਸਿੰਘ, ਸ. ਸਵਰਨ ਸਿੰਘ ਫਰਾਸ਼ ਅਤੇ ਭਾਈ ਹਰੀ ਸਿੰਘ ਸੇਵਾਦਾਰ, ਜੋ ਇਸ ਹਮਲੇ ਦੌਰਾਨ ਉਨ੍ਹਾਂ ਨਾਲ ਰਹੇ, ਇਸ ਇੰਟਰਵਿਊ ਸਮੇਂ ਮੌਜੂਦ ਸਨ।

੦ ਫ਼ੌਜੀ ਹਮਲੇ ਸਮੇਂ ਤੁਸੀਂ ਅਕਾਲ ਤਖ਼ਤ ਸਾਹਿਬ ਵਿਖੇ ਆਪਣੀ ਡਿਊਟੀ 'ਤੇ ਮੌਜੂਦ ਸੀ, ਇਸ ਬਾਰੇ ਜਾਣਕਾਰੀ ਦੇਣ ਦੀ ਕਿਰਪਾ ਕਰੋ ?

— ਸੀ. ਆਰ. ਪੀ. ਵੱਲੋਂ ਸ੍ਰੀ ਦਰਬਾਰ ਸਾਹਿਬ ਉਤੇ ਪਹਿਲੀ ਜੂਨ ਨੂੰ ਫਾਇਰਿੰਗ ਕੀਤੀ ਗਈ ਸੀ। ਪਿੱਛੋਂ ਕਰਫ਼ਿਊ ਲੱਗ ਗਿਆ ਸੀ, ਜਿਸ ਵਿਚ ਵਿਚ ੩ ਜੂਨ ਨੂੰ ਕੁਝ ਸਮੇਂ ਲਈ ਢਿੱਲ ਦਿੱਤੀ ਗਈ ਸੀ। ਕਰਫ਼ਿਊ ਕਾਰਨ ਮੈਂ ੩ ਜੂਨ ਦੀ ਰਾਤ ਨੂੰ ਇਥੇ ਹੀ ਰਿਹਾ ਸੀ। ਭਾਈ ਹਰਬੰਸ ਸਿੰਘ, ਭਾਈ ਸਵਰਨ ਸਿੰਘ ਫਰਾਸ਼ ਤੇ ਭਾਈ ਹਰੀ ਸਿੰਘ ਅਖੀਰ ਤਕ ਮੇਰੇ ਨਾਲ ਰਹੇ ਹਨ। ੪ ਜੂਨ ਅੰਮ੍ਰਿਤ ਵੇਲੇ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਬੈਠਾ ਸੀ, ਹੁਕਮਨਾਮਾ ਲੈ ਲਿਆ ਸੀ। ਜਥਾ ਭਿੰਡਰਾਂਵਾਲੇ ਦੇ ਭਾਈ ਗੁਰਸ਼ਰਨ ਸਿੰਘ ਅਕਾਲ ਤਖ਼ਤ ਸਾਹਿਬ ਹੇਠਾਂ ਪ੍ਰਕਰਮਾਂ ਵਿਚ ਆਸਾ ਜੀ ਦੀ ਵਾਰ ਦਾ ਕੀਰਤਨ ਕਰ ਰਿਹਾ ਸੀ। ਲਗਭਗ ੪-੪੦ ਦਾ ਵਕਤ ਹੋਵੇਗਾ ਕਿ ਫ਼ੌਜ ਵੱਲੋਂ ੧੦-੧੨ ਗੋਲੇ ਸੁਟੇ ਗਏ, ਜਿਸ ਨਾਲ ਉੱਚੀਆਂ ਇਮਾਰਤਾਂ—ਸਿੰਧੀਆਂ ਦੀ ਧਰਮਸ਼ਾਲਾ, ਨਕਈ ਬੁੰਗਾ, ਉੱਚੇ ਚੁਬਾਰੇ ਅਤੇ ਬੁੰਗਾ ਰਾਮਗੜ੍ਹੀਆ ਦੇ ਮੁਨਾਰਿਆਂ ਨੂੰ ਨੁਕਸਾਨ ਪੁੱਜਾ। ਜਦੋਂ ਗੋਲਿਆਂ ਦਾ ਖੜਾਕ ਹੋਇਆ ਤਾਂ ਭਾ: ਗੁਰਸ਼ਰਨ ਸਿੰਘ ਰਾਗੀ ਦਾ ਜਥਾ ਭੱਜ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਆ ਗਿਆ। ਕੁਝ ਮਿੰਟਾਂ ਪਿੱਛੋਂ ਹੀ ਗੋਲਿਆਂ ਦੀ ਵਰਖਾ ਸ਼ੁਰੂ ਹੋ ਗਈ। ਇਹ ਵੇਖ ਕੇ ਆਪਣੇ ਸਟਾਫ਼ ਦੀ ਸਲਾਹ ਨਾਲ ਅਸੀਂ ਵਧਾਅ ਤੋਂ ਸ੍ਰੀ ਅਕਾਲ ਤਖ਼ਤ ਅੰਦਰ ਜਿਥੇ ਮਹਾਰਾਜ ਦੀ ਦਾ ਪ੍ਰਕਾਸ਼ ਸੀ, ਆ ਗਏ। ਇਤਨੇ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਉਥੇ ਆ ਗਏ। ਮੈਂ ਉਨ੍ਹਾਂ ਨੂੰ ਦੱਸਿਆ ਕਿ ਤੁਹਾਡਾ ਜਥਾ "ਆਸਾ ਜੀ ਦੀ ਵਾਰ" ਦਾ ਕੀਰਤਨ ਕਰਦਾ ਕਰਦਾ ਭੱਜ ਗਿਆ ਹੈ, ਇਹ ਗੱਲ ਠੀਕ ਨਹੀਂ, ਮਰਯਾਦਾ ਭੰਗ ਕਰ ਦਿੱਤੀ ਹੈ। ਉਹ ਕਹਿਣ ਲੱਗੇ- ਇਸ ਵਿਚ ਤੁਹਾਡੀ ਕੋਈ ਕਮਜ਼ੋਰੀ ਹੋਏਗੀ। ਮੈਂ ਕਿਹਾ ਕਿ ਮੇਰੀ ਕਮਜ਼ੋਰੀ ਕੋਈ ਨਹੀਂ, ਮੈਂ ਤਾਂ ਮਹਾਰਾਜ ਦੀ ਤਾਬਿਆ 'ਤੇ ਬੈਠਾ ਰਿਹਾ ਹਾਂ। ਕੁਝ ਸਮੇਂ ਪਿੱਛੋਂ ਉਨ੍ਹਾਂ

ਨੇ ਭਾ: ਗੁਰਸ਼ਰਨ ਸਿੰਘ ਦੇ ਜਥੇ ਨੂੰ ਲੱਭ ਕੇ ਸਾਡੇ ਪਾਸ ਭੇਜਿਆ ਅਤੇ ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਅੰਦਰ ਆਸਾ ਜੀ ਦੀ ਵਾਰ ਪੂਰੀ ਕੀਤੀ। ਮਰਯਾਦਾ ਅਨੁਸਾਰ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਦੀ ਦੇਗ਼ ਵੰਡੀ।

ਸ਼ਾਮ ਨੂੰ ਸੋਦਰ ਦੀ ਚੌਂਕੀ ਕਰਵਾ ਕੇ ਰਹਿਰਾਸ ਦਾ ਪਾਠ ਕੀਤਾ। ਮਰਯਾਦਾ ਅਨੁਸਾਰ ਸ਼ਸਤਰ ਵਿਖਾਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਾਸਨ ਕਰ ਕੇ ਕੋਠਾ ਸਾਹਿਬ ਬਿਰਾਜਮਾਨ ਕਰ ਦਿੱਤੇ।

੦ ਅਕਾਲ ਤਖ਼ਤ ਸਾਹਿਬ ਦੀ ਮਰਯਾਦਾ ਕਦੋਂ ਤੱਕ ਜਾਰੀ ਰਖੀ ?

—ਪੰਜ ਜੂਨ ਸ਼ਾਮ ਤਕ। ਅੰਮ੍ਰਿਤ ਵੇਲੇ ਹੁਕਮਨਾਮਾ ਲਿਆ, ਭਾ: ਗੁਰਸ਼ਰਨ ਸਿੰਘ ਦੇ ਜਥੇ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ—ਅਰਦਾਸ ਕਰ ਕੇ ਕੜਾਹ ਪ੍ਰਸ਼ਾਦਿ ਦੀ ਦੇਗ਼ ਵੰਡੀ। ਦਿਨੇ ਅਸੀਂ ਵਾਰੀ ਵਾਰੀ ਮਹਾਰਾਜ ਦੀ ਤਾਬਿਆ ਬੈਠਦੇ ਰਹੇ ਸੀ, ਭਾਵੇਂ ਸਾਰਾ ਦਿਨ ਚਾਰੇ ਪਾਸਿਓਂ ਗੋਲਿਆਂ ਦਾ ਮੀਂਹ ਵਰਦਾ ਰਿਹਾ ਸੀ। ਸ਼ਾਮ ਨੂੰ ਸਟਾਫ ਦੇ ਬਾਕੀ ੫-੬ ਬੰਦੇ ਚਲੇ ਗਏ, ਮੇਰੇ ਨਾਲ ਕੇਵਲ ਇਹ ਤਿੰਨ ਹੀ ਰਹੇ। ਸ਼ਾਮ ਨੂੰ ਲਾਈਟ ਨਹੀਂ ਸੀ, ਅਸੀਂ ਸੋਦਰ ਦੀ ਚੌਂਕੀ, ਰਹਿਰਾਸ ਅਤੇ ਅਰਦਾਸ ਉਪਰੰਤ ਸ਼ਸਤਰਾਂ ਨੂੰ ਮਿਆਨਾਂ ਵਿਚ ਪਾ ਕੇ ਅਲਮਾਰੀ ਵਿਚ, ਜਿੱਥੇ ਉਨ੍ਹਾਂ ਦੀ ਥਾਂ ਸੀ, ਬਿਰਾਜਮਾਨ ਕਰ ਦਿਤੇ।

੦ ਫ਼ੌਜ ਸ੍ਰੀ ਦਰਬਾਰ ਸਾਹਿਬ ਅੰਦਰ ਕਦੋਂ ਦਾਖ਼ਲ ਹੋਈ ?

—ਰਾਤ ਦੇ ਅੰਦਾਜ਼ਨ ੮ ਵਜੇ ਹੋਣਗੇ। ਹਨ੍ਹੇਰਾ ਹੋਣ ਕਰ ਕੇ ਕੁਝ ਦਿਖਾਈ ਤਾਂ ਦਿੰਦਾ ਨਹੀਂ ਸੀ, ਪਰ ਪ੍ਰਕਰਮਾਂ ਵਿਚ ਬੂਟਾਂ ਦੇ ਖੜਾਕ ਤੋਂ ਸਾਫ਼ ਪਤਾ ਲੱਗਦਾ ਸੀ ਕਿ ਫ਼ੌਜ ਆ ਗਈ ਹੈ। ਉਨ੍ਹਾਂ ਨੇ ਸਭ ਤੋਂ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਆ ਕੇ ਰੌਸ਼ਨੀ ਦਾ ਗੋਲਾ ਤੇ ਫਿਰ ਅੱਥਰੂ ਗੈਸ ਛੱਡੀ। ਬਹੁਤ ਬੁਰੀ ਹਾਲਤ ਸੀ। ਅਸੀਂ ਆਪਣੇ ਗਲ ਵਾਲੇ ਪਰਨਿਆਂ ਨੂੰ ਭਿਉਂ ਕਿ ਅੱਖਾਂ ਉਤੇ ਫੇਰਿਆ। ਦੋਵਾਂ ਪਾਸਿਆਂ ਤੋਂ ਬਹੁਤ ਜ਼ੋਰਦਾਰ ਫ਼ਾਇਰਿੰਗ ਹੋ ਰਹੀ ਸੀ। ਹੌਲੀ ਹੌਲੀ ਫ਼ੌਜ ਵੱਲੋਂ ਗੋਲੀ ਘਟਦੀ ਗਈ। ਇਸ ਸਮੇਂ ਉਤਲੀ ਛਤੋਂ ਭਿੰਡਰਾਂਵਾਲਿਆਂ ਦੇ ਸਾਥੀਆਂ ਨੇ ਜੈਕਾਰੇ ਛੱਡੇ, ਇਸ ਤੋਂ ਜਾਪਦਾ ਸੀ ਕਿ ਬਹੁਤ ਸਾਰੀ ਫ਼ੌਜ ਜੋ ਸਾਹਮਣੇ ਆਈ ਸੀ, ਮਾਰੀ ਗਈ ਹੈ। (ਸਰਕਾਰੀ ਸੂਤਰਾਂ ਅਨੁਸਾਰ ਪਹਿਲਾਂ ੬੦ ਕਮਾਂਡੋ ਉਥੇ ਭੇਜੇ ਗਏ ਸਨ, ਜਿਨ੍ਹਾਂ ਵਿੱਚੋਂ ੫੯ ਮਾਰੇ ਗਏ)।

ਇਸ ਪਿੱਛੋਂ ੧੦ ਵਜੇ ਦੇ ਕਰੀਬ ਟੈਂਕ ਪ੍ਰਕਰਮਾ ਵਿਚ ਦਾਖ਼ਲ ਹੋਏ ਅਤੇ "ਦੁਖ ਭੰਜਨੀ ਬੇਰੀ" ਤੇ "ਸ਼ਹੀਦ ਬੁੰਗਾ" ਵੱਲੋਂ ਲਗਾਤਾਰ ਟੈਂਕਾਂ ਨਾਲ ਸਾਰੀ ਰਾਤ ਗੋਲਾਬਾਰੀ ਹੁੰਦੀ ਰਹੀ। ਇਸ ਦੌਰਾਨ ਸੰਤ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀ ਹੇਠਾਂ ਭੋਰੇ ਵਿਚ ਆ ਗਏ ਜਾਪਦੇ ਸਨ। ਅਸੀਂ ਲਾਗਲੀ ਦੀਵਾਰ ਦੇ ਓਹਲੇ ਆ ਗਏ ਸੀ।

ਸਾਰੀ ਰਾਤ ਗੋਲਾ ਮੀਂਹ ਵਾਂਗ ਪਿਆ। ਬੇਅੰਤ ਮਲਬਾ ਖਿਲਰ ਕੇ ਸਾਡੇ 'ਤੇ ਵੀ ਪੈਂਦਾ ਰਿਹਾ।

੦ ਸੰਤ ਭਿੰਡਰਾਂਵਾਲਿਆਂ ਨਾਲ ਮੁਲਾਕਾਤ ਹੋਈ ?

—ਚਾਰ ਜੂਨ ਨੂੰ ਹੋਈ ਸੀ। ਉਹ ਅਕਾਲ ਤਖ਼ਤ ਸਾਹਿਬ ਅੰਦਰ ਹੀ ਗੁਣਗੁਣਾਉਂਦੇ ਫਿਰ ਰਹੇ ਸਨ "ਸੂਰਾ ਸੋ ਪਹਿਚਾਣੀਐ ਜੋ ਲਰੈ ਦੀਨ ਕੇ ਹੇਤ, ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨਾ ਛਾਡੈ ਖੇਤ," "ਜੇ ਤਉ ਪ੍ਰੇਮ ਖੇਲਣ ਕਾ ਚਾਓ, ਸਿਰ ਧਰਿ ਤਲੀ ਗਲੀ ਮੋਰੀ ਆਓ।" ੬ ਜੂਨ ਸਵੇਰੇ ੮ ਕੁ ਵਜੇ ਦਾ ਵਕਤ ਹੋਏਗਾ। ਜਿਥੇ ਗਿ: ਸਾਧੂ ਸਿੰਘ ਭੌਰਾ ਦੇ ਕੁਆਟਰ ਹੇਠਾਂ ੫-੬ ਫਲਸ਼ ਟੱਟੀਆਂ ਬਣੀਆਂ ਸਨ, ਸੰਤ ਜੀ ਆਪਣੇ ਕੁਝ ਸਾਥੀਆਂ ਨਾਲ ਜੰਗਲ ਪਾਣੀ ਲਈ ਆਏ। ਇਥੇ ਨਲਕੇ ਤੋਂ ਹੱਥ ਧੋ ਕੇ ਸਾਥੀਆਂ ਨਾਲ ਗੱਲਾਂ ਕਰ ਰਹੇ ਸਨ। ਅਸੀਂ ਇਸ ਦੀਵਾਰ ਦੇ ਦੂਜੇ ਬੰਨੇ ਸਹਾਰਾ ਲੈ ਕੇ ਬੈਠੇ ਸੀ। ਗੋਲੀਆਂ ਦੇ ਖੜਾਕ ਕਾਰਨ ਸਾਨੂੰ ਗੱਲਾਂ ਦੀ ਸਮਝ ਨਹੀਂ ਲੱਗ ਸਕੀ। ਉਹ ਫਿਰ ਭੋਰੇ ਅੰਦਰ ਚਲੇ ਗਏ। ਕੋਈ ੮-੩੦ ਦੇ ਕਰੀਬ ਭਾਈ ਅਮਰੀਕ ਸਿੰਘ ਆਪਣੇ ਸਾਥੀਆਂ ਨਾਲ ਜੰਗਲ ਪਾਣੀ ਲਈ ਆਏ। ਕੁਦਰਤੀ ਇਕ ਗੋਲੇ ਨਾਲ ਦੀਵਾਰ ਵਿਚ ਲੱਗਾ, ਦਰਵਾਜ਼ਾ ਖੁਲ੍ਹ ਗਿਆ, ਮੈਨੂੰ ਤੇ ਮੇਰੇ ਸਾਥੀਆਂ ਨੂੰ ਬੈਠਿਆਂ ਵੇਖ ਕੇ ਭਾਈ ਅਮਰੀਕ ਸਿੰਘ ਕਹਿਣ ਲੱਗੇ, "ਸਿੰਘ ਸਾਹਿਬ ਜੀ ਭੁੰਜੇ ਬੈਠੇ ਤੁਸੀਂ ਚੰਗੇ ਨਹੀਂ ਲਗਦੇ, ਕਿਸੇ ਕਮਰੇ ਵਿਚ ਮੰਜੇ 'ਤੇ ਬੈਠ ਜਾਣਾ ਸੀ।" ਮੈਂ ਕਿਹਾ ਕਿ ਸਾਰੇ ਕਮਰਿਆਂ ਵਿਚ ਗੋਲੀਆਂ ਆ ਰਹੀਆਂ ਹਨ—ਇਹ ਜਗ੍ਹਾ ਮਹਿਫੂਜ਼ ਹੈ। ਇਸ ਸਮੇਂ ਅਕਾਲ ਤਖ਼ਤ ਸਾਹਿਬ ਦਾ ਉਪਰਲਾ ਹਿੱਸਾ ਢੱਠਾ ਹੋਇਆ ਸਾਫ਼ ਦਿਖਾਈ ਦੇ ਰਿਹਾ ਸੀ ਅਤੇ ਹਾਲੇ ਵੀ ਗੋਲਾਬਾਰੀ ਜਾਰੀ ਸੀ। ਮੈਂ ਉਨ੍ਹਾਂ ਨੂੰ ਪੁੱਛਿਆ, "ਤੁਹਾਡਾ ਕੀ ਪ੍ਰੋਗਰਾਮ ਹੈ ?" ਉਨ੍ਹਾਂ ਨੇ ਜਵਾਬ ਦਿੱਤਾ—"ਅਕਾਲ ਤਖ਼ਤ ਦੀ ਦਸ਼ਾ ਬਹੁਤ ਖ਼ਰਾਬ ਹੋ ਗਈ ਹੈ। ਐਸੀ ਸੂਰਤ ਵਿਚ ਸਾਡਾ ਜਿਉਂਦਿਆਂ ਰਹਿਣਾ ਯੋਗ ਨਹੀਂ ਹੈ। ਅਸੀਂ ਸਵੇਰੇ ੭-੩੦ ਵਜੇ ਸ਼ਹੀਦ ਹੋਣ ਦਾ ਪ੍ਰੋਗਰਾਮ ਬਣਾਇਆ ਸੀ, ਪਰ ਹੁਣ ਸੰਤਾਂ ਨਾਲ ਸਲਾਹ ਕਰਕੇ ੯-੩੦ ਵਜੇ ਦਾ ਬਣਾਇਆ ਹੈ। ਕੌਮ ਵੀ ਬਹੁਤ ਮਾਰੀ ਗਈ ਹੈ—ਅਸੀਂ ਬਚ ਵੀ ਗਏ, ਲੋਕ ਸਾਨੂੰ ਨਹੀਂ ਛੱਡਣਗੇ।" ਆਪਣੇ ਸੱਚਖੰਡ ਵਾਸੀ ਪਿਤਾ ਸੰਤ ਕਰਤਾਰ ਸਿੰਘ ਜੀ ਵੱਲ ਇਸ਼ਾਰਾ ਕਰਕੇ ਕਿਹਾ, "ਇਹ ਵੀ ਚੰਗਾ ਹੈ ਕਿ ਛੇਤੀ ਛੇਤੀ ਵੱਡੇ ਸੰਤਾਂ ਪਾਸ ਚਲਾਂਗੇ।" ਇਸ ਸਮੇਂ ਭਾਈ ਅਮਰੀਕ ਸਿੰਘ ਆਪਣੇ ਸਾਥੀਆਂ ਦੀਆਂ ਡਿਊਟੀਆਂ ਲਗਾ ਰਹੇ ਸਨ—ਕਿਸੇ ਨੂੰ ਕਿਹਾ ਕਿ ਤੂੰ ਮੇਰੇ ਘਰ ਅਖੰਡ ਪਾਠ ਰਖਵਾਈਂ। ਇਕ ਸਾਥੀ ਨੂੰ ਕਿਹਾ—ਮਹੀਨੇ ਕੁ ਤਕ ਮੇਰੇ ਘਰ ਲੜਕਾ ਪੈਦਾ ਹੋਣਾ ਹੈ, ਤੂੰ ਲੱਡੂ ਵੰਡੀਂ ਆਦਿ।

ਭਾ: ਅਮਰੀਕ ਸਿੰਘ ਨੇ ਸਾਥੋਂ ਵੀ ਪੁੱਛਿਆ—"ਤੁਹਾਡੇ ਬਾਹਰ ਨਿਕਲਣ ਦਾ ਕੋਈ ਸਾਧਨ ਹੈ ?" ਮੇਰੇ ਸਾਥੀ ਮਜਬੂਰ ਕਰ ਰਹੇ ਸਨ ਕਿ ਬਾਹਰਲੇ ਲੋਹੇ ਵਾਲੇ ਦਰਵਾਜ਼ੇ ਦਾ ਜਿੰਦਰਾ ਖੋਲ੍ਹ ਕੇ ਬਾਹਰ ਨਿਕਲ ਜਾਈਏ। ਇਸ ਜਿੰਦਰੇ ਦੀ ਚਾਬੀ ਭਿੰਡਰਾਂਵਾਲਿਆਂ ਦੇ ਸਾਥੀਆਂ ਪਾਸ ਸੀ। ਮੈਂ ਕਿਹਾ ਜੇ ਤੁਸੀਂ ਆਗਿਆ ਦਿਓ ਤਾਂ ਬਾਹਰਲਾ ਜਿੰਦਰਾ ਖੋਲ੍ਹ ਕੇ ਬਾਹਰ ਨਿਕਲ ਜਾਈਏ। ਉਨ੍ਹਾਂ ਕਿਹਾ—"ਨਿਕਲ ਜਾਓ, ਪਰ ਫ਼ੌਜ ਨਹੀਂ ਛਡੇਗੀ—ਕੋਈ ਤਰੀਕਾ ਲੱਭਦਾ ਹੈ ਤਾਂ ਨਿਕਲ ਜਾਓ।"

ਅਸੀਂ ਇਹ ਦਰਵਾਜ਼ਾ ਖੋਲ੍ਹ ਕੇ, ਦੌੜ ਕੇ ਬੋਹੜ ਵਾਲੀ ਹਵੇਲੀ, ਜਿਥੇ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਰਹਿੰਦੇ ਹਨ, ਗਏ। ਸੇਵਾਦਾਰ ਬਲਬੀਰ ਸਿੰਘ ਤੋਂ ਦਰਵਾਜ਼ਾ ਖੁਲ੍ਹਵਾ ਕੇ ਉਸ ਦੇ ਘਰ ਗਏ। ਇਹ ਕੋਈ ੯ ਵਜੇ ਦੀ ਗੱਲ ਹੋਏਗੀ। ਇਥੇ ਸ਼੍ਰੋਮਣੀ ਕਮੇਟੀ ਦੇ ਕੋਈ ੧੦-੧੨ ਮੁਲਾਜ਼ਮ ਤੇ ਸੇਵਾਦਾਰ ਦੀ ਸੁਪਤਨੀ ਠਹਿਰੇ ਹੋਏ ਸਨ।

੦ ਕੀ ਸੰਤਾਂ ਦੀ ਸ਼ਹੀਦੀ ਬਾਰੇ ਕੁਝ ਪਤਾ ਲਗਾ ?

—ਨਹੀਂ, ਅਸੀਂ ਅੱਖੀਂ ਕੁਝ ਨਹੀਂ ਵੇਖਿਆ।

੦ ਤੁਹਾਨੂੰ ਫ਼ੌਜ ਨੇ ਕਦੋਂ ਗ੍ਰਿਫ਼ਤਾਰ ਕੀਤਾ ?

— ਅਸੀਂ ੬ ਅਤੇ ੭ ਜੂਨ ਦੀ ਰਾਤ ਉਥੇ ਸੇਵਾਦਾਰ ਦੇ ਹੀ ਘਰ ਰਹੇ। ੮ ਜੂਨ ਨੂੰ ਫ਼ੌਜ ਨੇ ਆ ਕੇ ਦਰਵਾਜ਼ਾ ਖੜਕਾਇਆ। ਅੰਦਰ ਆ ਕੇ ਸਾਨੂੰ ਪੁੱਛਿਆ ਕਿ ਇਥੇ ਕਿਉਂ ਠਹਿਰੇ ਹੋ। ਮੈਂ ਆਪਣੇ ਬਾਰੇ ਦੱਸਿਆ ਤੇ ਕਿਹਾ ਬਾਕੀ ਸਾਰੇ ਸਾਡੇ ਮੁਲਾਜ਼ਮ ਹਨ। ਆਪਣਾ ਪਛਾਣ-ਪੱਤਰ ਵਿਖਾਇਆ। ਪਰ ਉਹ ਕਹਿਣ ਲੱਗੇ—ਤੁਸੀਂ ਸਾਰੇ ਅਤਿਵਾਦੀ ਹੋ। ਉਨ੍ਹਾਂ ਹੋਰ ਫ਼ੌਜੀ ਸੱਦ ਲਏ। ਘਰ ਦੀ ਤਲਾਸ਼ੀ ਲਈ, ਪਰ ਕੋਈ ਹਥਿਆਰ ਜਾਂ ਇਤਰਾਜ਼ ਯੋਗ ਚੀਜ਼ ਨਾ ਲੱਭੀ। ਫਿਰ ਉਨ੍ਹਾਂ ਨੇ ਸਾਡੇ ਸਿਵਾਏ ਕਛਹਿਰਿਆਂ ਦੇ ਸਾਰੇ ਕਪੜੇ ਜ਼ਬਰਦਸਤੀ ਲੁਹਾ ਲਏ ਅਤੇ ਸਭ ਨੂੰ ਇਕ ਲਾਈਨ ਵਿਚ ਖੜ੍ਹੇ ਕਰ ਲਿਆ। ਬੀਬੀ ਲਾਈਨ ਵਿਚ ਸਭ ਤੋਂ ਪਿੱਛੇ ਸੀ। ਉਨ੍ਹਾਂ ਫ਼ੌਜੀਆਂ ਪਾਸ ਇਕ ਐਲ. ਐਮ. ਜੀ. ਸੀ। ਸਾਨੂੰ ਗੋਲੀ ਮਾਰਨ ਲੱਗੇ ਸਨ ਕਿ ਉਨ੍ਹਾਂ ਵਿੱਚੋਂ ਇਕ ਨੇ ਕਿਹਾ ਕਿ ਮੈਗਜ਼ੀਨ ਵਿਚ ਸਿਰਫ਼ ਦੋ ਹੀ ਗੋਲੀਆਂ ਹਨ—ਨਵਾਂ ਮੈਗਜ਼ੀਨ ਲੋਡ ਕਰ ਲੈ। ਹਾਂ, ਪਹਿਲੇ ਫ਼ੌਜੀਆਂ ਵਿਚ ਇਕ ਸਿੱਖ ਸਿਪਾਹੀ ਸੀ। ਉਹ ਦੌੜ ਕੇ ਬੀ. ਐਸ. ਐਫ. ਦੇ ਮੇਜਰ ਰਤਨ ਸਿਹੁੰ (ਹਰਿਆਣਵੀ ਜਾਟ) ਨੂੰ ਸਾਡੇ ਬਾਰੇ ਦੱਸ ਕੇ ਲੈ ਆਇਆ। ਸਾਨੂੰ ਗੋਲੀ ਮਾਰਨ ਹੀ ਲੱਗੇ ਸਨ ਕਿ ਰਤਨ ਸਿਹੁੰ ਨੇ ਆ ਕੇ ਕਿਹਾ, "ਠਹਿਰੋ, ਇਨ੍ਹਾਂ ਨੂੰ ਮੇਰੇ ਪਾਸ ਮੰਦਰ (ਕਾਠੀਆਂ ਵਾਲਾ ਬਜ਼ਾਰ) ਭੇਜ ਦਿਉ।" ਅਸੀਂ ਦੋਬਾਰਾ ਕਪੜੇ ਪਹਿਨ ਲਏ।

ਉਧਰ ਗਏ। ਗਲੀ ਵਿਚ ੩੦-੪੦ ਸਿੱਖਾਂ ਨੂੰ ਪਿਛੇ ਬਾਹਾਂ ਬੰਨ੍ਹ ਕੇ ਪਹਿਲਾਂ ਹੀ ਬਿਠਾਇਆ ਹੋਇਆ ਸੀ ਤੇ ਰਾਈਫਲਾਂ ਦੇ ਬੱਟਾਂ, ਸੋਟੀਆਂ ਜਾਂ ਬੂਟਾਂ ਦੇ ਠੁਢਿਆਂ ਨਾਲ ਬੁਰੀ ਤਰ੍ਹਾਂ ਮਾਰ ਰਹੇ ਸਨ। ਰਤਨ ਸਿਹੁੰ ਨੇ ਪੁੱਛਿਆ, "ਤੁਸੀਂ ਅਤਿਵਾਦੀ ਹੋ ?" ਮੈਂ ਦੱਸਿਆ ਕਿ ਮੈਂ ਅਕਾਲ ਤਖ਼ਤ ਸਾਹਿਬ ਦਾ ਹੈੱਡ-ਗ੍ਰੰਥੀ ਹਾਂ। ਉਹ ਕਹਿਣ ਲੱਗਾ—"ਅਸੀਂ ਅਨਾਊਂਸਮੈਂਟ ਕੀਤੀ ਸੀ, ਤੁਸੀਂ ਪਹਿਲਾਂ ਕਿਉਂ ਗ੍ਰਿਫ਼ਤਾਰ ਨਹੀਂ ਹੋਏ।" ਮੈਂ ਦੱਸਿਆ ਕਿ ਅਸੀਂ ਸ਼੍ਰੋਮਣੀ ਕਮੇਟੀ ਦੇ ਕੁਆਟਰ ਵਿਚ ਸਾਂ ਸਾਨੂੰ ਕੋਈ ਆਵਾਜ਼ ਨਹੀਂ ਸੁਣੀ। ਉਸ ਨੇ ਕਿਹਾ ਕਿ ਅੱਜ ਸਾਰੇ ਹੀ ਅਤਿਵਾਦੀ ਹਨ-ਕਿਸੇ ਨਾਲ ਕੋਈ ਲਿਹਾਜ਼ ਨਹੀਂ ਕੀਤਾ ਜਾਏਗਾ। ਸਾਡੀ ਤਲਾਸ਼ੀ ਲਈ, ਜੇਬਾਂ ਵਿੱਚੋਂ ਪੈਸੇ ਕੱਢ ਲਏ। ਇਕ ਫ਼ੌਜੀ ਹਵਾਲਦਾਰ ਮੈਨੂੰ ਪੁਛਣ ਲੱਗਾ, "ਤੂੰ ਸਿੱਖ ਏਂ ਕਿ ਮੁਸਲਮਾਨ ?" ਮੈਂ ਕਿਹਾ, "ਮੈਂ ਸ੍ਰੀ ਗੁਰੂ ਰਾਮਦਾਸ ਦਾ ਸਿੱਖ ਹਾਂ ਅਤੇ ਆਪਣੇ ਗੁਰੂ ਦੀ ਸੇਵਾ ਕਰ ਰਿਹਾ ਹਾਂ।" ਉਸ ਹਵਾਲਦਾਰ ਨੇ ਮੈਨੂੰ ਗਾਲ ਕੱਢੀ, ਮੇਰੀ

ਛਾਤੀ 'ਤੇ ਬੰਦੂਕ ਰੱਖ ਕੇ ਕਹਿਣ ਲੱਗਾ, "ਸੱਦ ਆਪਣੇ ਗੁਰੂ ਰਾਮਦਾਸ ਨੂੰ ਤੇਰੀ ਮਦਦ ਕਰੇ।" ਮੇਰੇ ਮਨ ਹੀ ਮਨ 'ਚੋਂ ਇਕ ਹੂਕ ਨਿਕਲੀ ਕਿ ਅੱਜ ਇਹ ਫ਼ੌਜ ਮੇਰੇ ਗੁਰੂ ਨੂੰ ਵੰਗਾਰ ਰਹੀ ਹੈ। ਮਨ ਹੀ ਮਨ ਵਿਚ ਗੁਰੂ ਨੂੰ ਧਿਆਇਆ, "ਹੇ ਸੱਚੇ ਪਾਤਸ਼ਾਹ ਆਪਣੇ ਨਾਂ ਦੀ ਲਾਜ ਰੱਖੋ, ਆਪਣੇ ਬਿਰਦ ਦੀ ਪੈਜ ਰੱਖੋ।" ਰਤਨ ਸਿਹੁੰ ਰਾਊਂਡ ਕਰਦਾ ਕਰਦਾ ਉਥੇ ਆਇਆ। ਇਤਨੇ ਨੂੰ ਫ਼ੌਜੀਆਂ ਨੂੰ ਚਾਹ ਪਾਣੀ ਪਿਆਉਣ ਆਏ ਕੁਝ ਹਿੰਦੂਆਂ ਨੇ ਮੈਨੂੰ ਪਹਿਚਾਣ ਲਿਆ ਸੀ ਤੇ ਮੇਜਰ ਪਾਸ ਮੇਰੀ ਸਿਫ਼ਾਰਿਸ਼ ਕੀਤੀ। ਉਸ ਨੇ ਮੈਨੂੰ ਆਪਣੇ ਪਾਸ ਬੁਲਾਇਆ ਤੇ ਬੈਠਣ ਲਈ ਕੁਰਸੀ ਵੀ ਦਿੱਤੀ। ਇਹ ਮੇਰੇ ਗੁਰੂ ਨੇ ਆਪ ਪਹੁੰਚ ਕੇ ਬਿਰਦ ਦੀ ਪੈਜ ਰੱਖੀ ਸੀ।

ਮੈਂ ਮੇਜਰ ਨੂੰ ਕਿਹਾ ਫ਼ੌਜ ਨੂੰ ਬੜੀ ਜ਼ਾਬਤੇ ਵਾਲੀ ਸਮਝਿਆ ਜਾਂਦਾ ਹੈ, ਪਰ ਤੁਹਾਡੇ ਵਿਚ ਫ਼ੌਜ ਵਾਲਾ ਕੋਈ ਅਸੂਲ ਨਹੀਂ ਹੈ, ਸਭ ਨੇ ਕਸਾਈਆਂ ਵਾਲਾ ਕੰਮ ਫੜਿਆ ਹੋਇਆ ਹੈ। ਉਸ ਦੇ ਦਿਲ ਵਿਚ ਸ਼ਾਇਦ ਦਇਆ ਆਈ, ਮੈਨੂੰ ਗਲਵੱਕੜੀ ਵਿਚ ਲੈ ਕੇ ਕਹਿਣ ਲੱਗਾ, "ਮੈਂ ਤੁਹਾਨੂੰ ਬਚਾਉਣ ਦੀ ਵੱਧ ਤੋਂ ਵੱਧ ਯਤਨ ਕਰਾਂਗਾ।" ਫਿਰ ਉਸ ਨੇ ਏਰੀਆ ਇੰਚਾਰਜ ਨਾਲ ਵਾਇਰਲੈਸ 'ਤੇ ਗਲ ਕੀਤੀ। ਪਿੱਛੋਂ ਮੈਨੂੰ ਕਹਿਣ ਲੱਗਾ, "ਤੁਸੀਂ ਧਾਰਮਿਕ ਵਿਅਕਤੀ ਹੋ ਇਸ ਲਈ ਮੈਂ ਜੋ ਕੁਝ ਪੁਛਾਂਗਾ, ਸੱਚ ਸੱਚ ਦੱਸਣਾ।" ਮੈਂ ਜਵਾਬ ਦਿੱਤਾ—"ਬਿਲਕੁਲ ਸੱਚ ਦਸਾਂਗਾ।" ਉਸ ਨੇ ਪੁੱਛਿਆ, "ਕੀ ਮੇਰੇ ਨਾਲ ਦੇ ੧੨-੧੩ ਵਿਅਕਤੀ ਵਾਕਈ ਸ਼੍ਰੋਮਣੀ ਕਮੇਟੀ ਦੇ ਮੁਲਾਜ਼ਮ ਹਨ"—ਮੈਂ ਸ਼ਾਹਦੀ ਭਰੀ। ਫਿਰ ਉਸ ਨੇ ਮੇਰੇ ਪਾਸੋਂ ਦੂਜੇ ੪੦-੫੦ ਬੰਦਿਆਂ ਬਾਰੇ ਪੁੱਛਿਆ। ਉਨ੍ਹਾਂ ਵਿੱਚੋਂ ਮੈਂ ਕਿਸੇ ਨੂੰ ਵੀ ਨਹੀਂ ਜਾਣਦਾ ਸੀ, ਇਸ ਲਈ ਕਹਿ ਦਿੱਤਾ ਕਿ ਹੋ ਸਕਦਾ ਹੈ ਕਿ ਇਹਨਾਂ ਵਿਚ ਕੁਝ ਨਵੇਂ ਮੁਲਾਜ਼ਮ ਹੋਣ ਜਿਨ੍ਹਾਂ ਨੂੰ ਮੈਂ ਨਾ ਜਾਣਦਾ ਹੋਵਾਂ। ਉਸ ਨੇ ਕਿਹਾ "ਨਹੀਂ ਇਹ ਸਾਰੇ ਅਤਿਵਾਦੀ ਹਨ।" (ਪਿੱਛੋਂ ਉਹ ਸਾਰੇ ਮਾਰ ਦਿੱਤੇ ਗਏ)।

ਮੇਜਰ ਨੇ ਕਿਹਾ ਕਿ ਮੈਂ ਤੁਹਾਨੂੰ ਕਿਸੇ ਵੀ ਸੂਰਤ ਵਿਚ ਛੱਡ ਨਹੀਂ ਸਕਦਾ। ਇਸ ਲਈ ਬਿਹਤਰ ਰਹੇਗਾ ਕਿ ਤੁਹਾਨੂੰ ਮਿਲਟਰੀ ਕੈਂਪ ਭੇਜ ਦਿੱਤਾ ਜਾਏ, ਉਥੋਂ ਕੁਝ ਦਿਨਾਂ ਪਿੱਛੋਂ ਤੁਹਾਨੂੰ ਛੱਡ ਦਿੱਤਾ ਜਾਏਗਾ। ਫਿਰ ਇਕ ਫ਼ੌਜੀ ਸਾਨੂੰ ਮਾਈ ਸੇਵਾਂ ਦੇ ਬਾਜ਼ਾਰ ਵਲ ਲੈ ਕੇ ਤੁਰ ਪਿਆ। ਰਾਹ ਵਿਚ ਅਸੀਂ ਅਨੇਕਾਂ ਹੀ ਸਿੱਖਾਂ ਦੀਆਂ ਰੁਲਦੀਆਂ ਲਾਸ਼ਾਂ ਵੇਖੀਆਂ। ਬਾਜ਼ਾਰ ਵਿਚ ਫਕੀਰ ਸਿੰਘ ਦੀ ਦੁਕਾਨ ਸਾਹਮਣੇ ਸਾਨੂੰ ਇਕ ਟਰੱਕ ਰਾਹੀਂ ਕੈਂਪ ਲਿਆਂਦਾ ਗਿਆ। ਇਥੋਂ ੧੭ ਜੂਨ ਨੂੰ ਸਿੰਘ ਸਾਹਿਬਾਨ ਦੀ ਮੀਟਿੰਗ ਸਮੇਂ ਦਰਬਾਰ ਸਾਹਿਬ ਲਿਆਂਦਾ ਗਿਆ ਅਤੇ ਪਿੱਛੋਂ ਰਿਹਾਅ ਕੀਤਾ ਗਿਆ।

✡ ✡ ✡

## ਫ਼ੌਜੀ ਸਾਕਾ
# ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਦੀ ਜ਼ਬਾਨੀ

'ਧਰਮ ਯੁੱਧ' ਮੋਰਚਾ ੪ ਅਗਸਤ ੧੯੮੨ ਨੂੰ ਸ਼ੁਰੂ ਹੋਇਆ ਸੀ। ਤਿੰਨ ਅਗਸਤ ਤੋਂ ਲੈ ਕੇ "ਨੀਲਾ ਤਾਰਾ" ਐਕਸ਼ਨ ਤਕ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਅਤੇ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ, ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਹੀ ਰਹੇ ਸਨ। ਫ਼ੌਜ ਨੇ ਜਥੇਦਾਰ ਟੌਹੜਾ, ਫ਼ੈਡਰੇਸ਼ਨ ਦੇ ਕਈ ਸੀਨੀਅਰ ਅਹੁਦੇਦਾਰਾਂ ਅਤੇ ਸੈਂਕੜੇ ਹੀ ਸਿੰਘਾਂ ਸਮੇਤ ਸੰਤ ਜੀ ਨੂੰ ਕੈਪਚਰ ਕਰਕੇ ਐਨ. ਐਸ. ਏ. ਦੇ ਅਧੀਨ ਉਦੈਪੁਰ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਸੀ, ਜਿਥੋਂ ਉਹ ੧੧ ਮਾਰਚ ੧੯੮੫ ਨੂੰ ਰਿਹਾਅ ਕੀਤੇ ਗਏ।

ਜਿਨ੍ਹਾਂ ਦਿਨਾਂ ਵਿਚ ਮੇਰੀ "ਡਾਇਰੀ ਦੇ ਪੰਨੇ" ਅਜੀਤ ਅਖ਼ਬਾਰ ਵਿਚ ਛਪ ਰਹੇ ਸਨ, ਉਹ ੯ ਜੂਨ ਨੂੰ ਅੰਮ੍ਰਿਤਸਰ ਆਏ। ਕਈ ਸਥਾਨਕ ਪੱਤਰਕਾਰਾਂ ਅਤੇ ਅਕਾਲੀ ਲੀਡਰਾਂ ਦੇ ਸਾਹਮਣੇ ਉਨ੍ਹਾਂ ਨੇ ਇਸ ਦੀ ਬੜੀ ਹੀ ਸ਼ਲਾਘਾ ਕਰਦਿਆਂ ਕਿਹਾ, "ਹਰਬੀਰ ਤੂੰ (ਕੰਪਲੈਕਸ) ਅੰਦਰਲੇ ਹਾਲਾਤ ਵੀ ਲਿਖ। ਅਸੀਂ ਤੈਨੂੰ ਦੱਸਾਂਗੇ ਕਿ ਅੰਦਰ ਕੀ ਹੋਇਆ, ਕੀ ਕੁਝ ਹੁੰਦਾ ਰਿਹਾ ਸੀ। ਮੈਂ ਇਹ ਸੁਝਾ ਸਵੀਕਾਰ ਕਰਦਿਆਂ ਉਨ੍ਹਾਂ ਨੂੰ ਕਿਹਾ ਸੀ ਕਿ ਇਸ ਸਬੰਧੀ ਉਨ੍ਹਾਂ ਦੀ ਇੰਟਰਵਿਊ ਲਵਾਂਗਾ। ਇਸ ਦਿਨ ਪਿੱਛੋਂ ਉਹ ਕੇਵਲ ਦੋ ਵਾਰੀ ਅੰਮ੍ਰਿਤਸਰ ਆਏ। ਦੋ ਜੁਲਾਈ ਰਾਤ ਨੂੰ ਆ ਕੇ ਤਿੰਨ ਨੂੰ ਸਵੇਰੇ ਹੀ ਚਲੇ ਗਏ। ਆਖਰੀ ਵਾਰੀ ੩੦ ਜੁਲਾਈ ਨੂੰ ਬਾਅਦ ਦੁਪਹਿਰ ਜ਼ਿਲ੍ਹਾ ਜਥੇਦਾਰਾਂ ਦੀ ਮੀਟਿੰਗ ਦੀ ਪ੍ਰਧਾਨਗੀ ਕਰਨ ਆਏ। ਮੀਟਿੰਗ ਤੋਂ ਪਿੱਛੋਂ ਉਹ ਅਕਾਲੀ ਲੀਡਰਾਂ ਨੂੰ ਮਿਲਣ ਵਿਚ ਰੁਝ ਗਏ ਅਤੇ ਮੈਂ ਖ਼ਬਰਾਂ ਭੇਜਣ ਵਿਚ। ਅਗਸਤ ਵਿਚ ਜਦੋਂ ਉਨ੍ਹਾਂ ਨੇ ਮੁੱਲਾਂਪੁਰ ਅਤੇ ਹੁਸ਼ਿਆਰਪੁਰ ਆਉਣਾ ਸੀ, ਮੈਂ ਰਾਮੂਵਾਲੀਏ ਨਾਲ ਉਨ੍ਹਾਂ ਨੂੰ ਮਿਲਣ ਦਾ ਪ੍ਰੋਗਰਾਮ ਬਣਾਇਆ, ਪਰ ਬਦ-ਕਿਸਮਤੀ ਨਾਲ ਕਿਸੇ ਕਾਰਨ ਨਾ ਜਾ ਸਕਿਆ। ਇਹ ਕਿੰਨੇ ਦੁਖਾਂਤ ਦੀ ਗੱਲ ਹੈ ਕਿ ਕੁਲਬੀਰ ਸਿੰਘ ਸੂਰੀ ਨਾਲ ੨੦ ਅਗਸਤ ਨੂੰ ਪ੍ਰੋਗਰਾਮ ਬਣਾ ਕੇ ਆਇਆ ਕਿ ਆਪਾਂ ਸੰਤ ਜੀ ਨੂੰ ਮਿਲਣ ਲਈ ਪਹਿਲੀ ਸਤੰਬਰ ਨੂੰ ਲੌਂਗੋਵਾਲ ਚਲਾਂਗੇ। ਉਸੇ ਸ਼ਾਮ ਸ਼ੇਰਪੁਰ ਵਿਖੇ ਬੜੇ ਹੀ ਬੁਜ਼ਦਿਲਾਨਾ ਤੇ ਵਹਿਸ਼ੀਆਨਾ ਢੰਗ ਨਾਲ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਬੜੇ ਹੀ ਦੁਖੀ ਹਿਰਦੇ ਨਾਲ ਮੈਂ ਤੇ ਕੁਲਬੀਰ ਪਹਿਲੀ ਸਤੰਬਰ ਨੂੰ ਉਹਨਾਂ ਦੀ ਯਾਦ ਵਿਚ ਰੱਖੇ ਮਹਾਨ ਸ਼ਰਧਾਂਜਲੀ ਸਮਾਗਮ ਤੇ ਅੰਤਮ ਅਰਦਾਸ ਵਿਚ ਸ਼ਾਮਿਲ ਹੋਣ ਲਈ ਲੌਂਗੋਵਾਲ ਗਏ।

ਸੰਤ ਜੀ ਨੂੰ ਉਦੈਪੁਰ ਜੇਲ੍ਹ ਵਿਚ ਸ. ਤ੍ਰਿਲੋਚਨ ਸਿੰਘ ਸਰਨਾ ਦਿੱਲੀ ਵਾਲੇ ਅਕਸਰ ਮਿਲਦੇ ਰਹਿੰਦੇ ਸਨ ਅਤੇ ਸਾਰੇ ਹਾਲਾਤ ਤੋਂ ਜਾਣੂ ਕਰਵਾਉਂਦੇ ਰਹਿੰਦੇ ਸਨ । ਸੰਤ ਜੀ ਨੇ ਕਈ ਵਾਰੀ ਸਰਨਾ ਸਾਹਿਬ ਦੇ ਹੱਥ ਸਿੰਘ ਸਾਹਿਬਾਨ ਅਤੇ ਅਕਾਲੀ ਲੀਡਰਾਂ ਦੇ ਨਾਂ ਪੱਤਰ ਭੇਜੇ । ਇਨ੍ਹਾਂ ਵਿਚ ਸਭ ਤੋਂ ਪਹਿਲਾਂ ਮਹੱਤਵ ਪੂਰਨ ਪੱਤਰ ਨਵੰਬਰ ਦੇ ਆਖ਼ਰੀ ਹਫ਼ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਤੇ ਅਹੁਦੇਦਾਰਾਂ ਦੀ ਸਲਾਨਾ ਚੋਣ ਸਮੇਂ ਭੇਜਿਆ ਸੀ, ਜਿਸ ਵਿਚ ਕਿਹਾ ਗਿਆ ਸੀ, "ਪੰਥ ਬੜੇ ਹੀ ਗੰਭੀਰ ਸੰਕਟ ਵਿੱਚੋਂ ਲੰਘ ਰਿਹਾ ਹੈ, ਅਤੇ ਸਮੇਂ ਦੀ ਸਭ ਤੋਂ ਵੱਡੀ ਮੰਗ ਪੰਥਕ ਏਕਤਾ ਹੈ । ਇਸ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੇ ਅਹੁਦੇਦਾਰਾਂ ਵਿਚ ਕੋਈ ਤਬਦੀਲੀ ਨਾ ਕੀਤੀ ਜਾਏ ।"

ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਭਾਨ ਸਿੰਘ ਅਤੇ ਮੀਤ ਸਕੱਤਰ ਸ. ਅਬਿਨਾਸ਼ੀ ਸਿੰਘ ਸੰਤ ਜੀ ਨੂੰ ੨੯ ਜਨਵਰੀ ਨੂੰ ਜੇਲ੍ਹ ਵਿਚ ਮਿਲੇ ਹਨ । ਸੰਤ ਜੀ ਨੇ ਉਨ੍ਹਾਂ ਨੂੰ ਦੱਸਿਆ ਸੀ ਕਿ ਗਵਰਨਰ ਪੰਜਾਬ ਦੇ ਮੁੱਖ ਸਲਾਹਕਾਰ ਸ੍ਰੀ ਸੁਬਰਾਮਨੀਅਮ ਉਨ੍ਹਾਂ ਨੂੰ ਮਿਲਣ ਆਏ ਸਨ ਅਤੇ ਪੰਜਾਬ ਸਮੱਸਿਆ ਬਾਰੇ ਗੱਲਾਂ ਕਰਦੇ ਰਹੇ। ਗੱਲਾਂ ਗੱਲਾਂ ਵਿਚ ਸੰਤ ਜੀ ਨੇ ਕਿਹਾ ਕਿ ਜੋਧਪੁਰ ਜੇਲ੍ਹ ਜਾ ਕੇ ਜਥੇਦਾਰ ਟੌਹੜਾ ਨੂੰ ਮਿਲੇ। ਸੁਬਰਾਮਨੀਅਮ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਜਥੇਦਾਰ ਟੌਹੜਾ ਕੰਪਲੈਕਸ ਵਿਚ ਨਜਾਇਜ਼ ਹਥਿਆਰ ਇਕੱਠੇ ਕਰਨ, ਅਤਿਵਾਦੀਆਂ ਨੂੰ ਸ਼ਰਣ ਦੇਣ ਅਤੇ ਸਰਕਾਰ ਵਿਰੁੱਧ ਜੰਗ ਛੇੜਨ ਦੇ ਮੁੱਖ ਦੋਸ਼ੀ ਹਨ । ਸੰਤ ਜੀ ਨੇ ਫ਼ੌਜੀ ਕਾਰਵਾਈ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈਂਦਿਆਂ ਕਿਹਾ, "ਜਥੇਦਾਰ ਟੌਹੜਾ ਉਹੋ ਕੰਮ ਕਰਦੇ ਰਹੇ ਹਨ, ਜੋ ਉਨ੍ਹਾਂ ਨੂੰ ਮੈਂ ਬਤੌਰ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਮੋਰਚਾ ਡਿਕਟੇਟਰ ਹੋਣ ਦੇ ਨਾਤੇ ਸੌਂਪਦਾ ਰਿਹਾ ਹਾਂ, ਇਸ ਲਈ ਮੁੱਖ ਦੋਸ਼ੀ ਤਾਂ ਮੈਂ ਹਾਂ ।"

ਫ਼ਰਵਰੀ ਦੇ ਪਹਿਲੇ ਹਫ਼ਤੇ ਮਾਰਕਸੀ ਲੀਡਰ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ਦਾ ਕਈ ਅਖ਼ਬਾਰਾਂ ਵਿਚ ਬਿਆਨ ਛਪਿਆ ਕਿ 'ਨੀਲਾ ਤਾਰਾ' ਕਾਰਵਾਈ ਦੌਰਾਨ ਸੰਤ ਭਿੰਡਰਾਂਵਾਲਿਆਂ ਨੇ ਦੋ ਨੌਜਵਾਨ ਸੰਤ ਲੌਂਗੋਵਾਲ ਵਲ ਭੇਜੇ ਸਨ ਕਿ ਲਾਊਡ ਸਪੀਕਰ ਤੇ "ਖਾਲਿਸਤਾਨ" ਦੀ ਸਥਾਪਨਾ ਬਾਰੇ ਐਲਾਨ ਕਰ ਦਿਓ, ਪਾਕਿਸਤਾਨ ਇਸ ਨੂੰ ਇਕ ਦਮ ਮਾਨਤਾ ਦੇ ਦੇਵੇਗਾ । ਸੰਤ ਭਿੰਡਰਾਂਵਾਲਿਆਂ ਪਾਸ ਪਾਕਿਸਤਾਨ ਨੂੰ ਸੰਦੇਸ਼ ਭੇਜਣ ਲਈ ਇਕ ਸ਼ਕਤੀਸ਼ਾਲੀ ਟਰਾਂਸਮੀਟਰ ਸੀ ।

ਸੰਤ ਜੀ ਨੇ ਇਸ ਖ਼ਬਰ ਬਾਰੇ ਸਪਸ਼ਟੀਕਰਨ ਲਈ ਜੋ ਖਤ ਸਰਨਾ ਸਾਹਿਬ ਰਾਹੀਂ ਅੰਮ੍ਰਿਤਸਰ ਭੇਜਿਆ, ਉਹ ਇਸ ਪ੍ਰਕਾਰ ਹੈ—

'ਕਾਮਰੇਡ ਸੁਰਜੀਤ ਦਾ ਬਿਆਨ ਦੋ ਧਾਰੇ ਖੰਡੇ ਦੀ ਤਰ੍ਹਾਂ ਹੈ । ਦਰਅਸਲ ਦੋ ਜਜ਼ਬਾਤੀ ਨੌਜਵਾਨ ਪਹਿਲਾਂ ਸੰਤ ਭਿੰਡਰਾਂਵਾਲਿਆਂ ਦੇ ਗੱਲ ਪਏ । ਉਹਨਾਂ ਨੇ ਸਾਡੇ ਵੱਲ ਭੇਜ ਕੇ ਗੱਲ ਟਾਲ ਦਿੱਤੀ ਕਿ ਜੇ ਸੰਤ ਲੌਂਗੋਵਾਲ ਐਲਾਨ ਕਰਨ

ਤਾਂ ਮੈਂ ਹਮਾਇਤ ਕਰਾਂਗਾ। ਨਾ ਉਹ ਖਾਲਿਸਤਾਨ ਦੇ ਹਮਾਇਤੀ ਸਨ, ਨਾ ਹੀ ਕਦੇ ਅਕਾਲੀ ਦਲ ਨੇ ਹਿਮਾਇਤ ਕੀਤੀ ਹੈ—ਨਾ ਹੀ ਕੋਈ ਟਰਾਂਸਮੀਟਰ ਸੀ—ਨਾ ਹੀ ਸੰਤ ਭਿੰਡਰਾਂ ਵਾਲਿਆਂ ਦੀ ਪਾਕਿਸਤਾਨ ਨਾਲ ਕੋਈ ਗੱਲਬਾਤ ਸੀ—ਕਾਮਰੇਡ ਨੇ ਟੇਢੇ ਢੰਗ ਨਾਲ ਸਿੱਖਾਂ ਨੂੰ ਪਾਕਿਸਤਾਨ ਦੇ ਏਜੰਟ ਸਾਬਤ ਕਰਨ ਦਾ ਯਤਨ ਕੀਤਾ ਹੈ। ਇਹ ਠੀਕ ਹੈ ਕਿ ਮੈਂ ਅਤੇ ਸੰਤ ਆਪਸ ਵਿਚ ਬੋਲਦੇ ਨਹੀਂ ਸੀ, ਮੈਨੂੰ ਪੂਰਨ ਯਕੀਨ ਹੈ ਕਿ ਸੰਤਾਂ ਦੀ ਪਾਕਿਸਤਾਨ ਨਾਲ ਕੋਈ ਗੱਲ ਨਹੀਂ ਸੀ।"

"ਸ਼੍ਰੋਮਣੀ ਅਕਾਲੀ ਦਲ ਆਪਣੀ ਪਾਲਿਸੀ ਅਨੁਸਾਰ, ਪੁਰਅਮਨ ਰਹਿ ਕੇ ਆਜ਼ਾਦ ਦੇਸ਼ਾਂ ਦੇ ਮਿਲੇ ਅਧਿਕਾਰਾਂ ਅਨੁਸਾਰ, ਆਪਣੇ ਹੱਕ ਲੈਣ ਲਈ ਦ੍ਰਿੜ੍ਹਤਾ ਨਾਲ ਜੂਝ ਰਿਹਾ ਹੈ। ਲੋਕਾਂ ਸਾਹਮਣੇ ਸਬੂਤ ਹੈ ਕਿ ੨ ਲੱਖ ੩੫ ਹਜ਼ਾਰ ਸਿੰਘ ੩ ਜੂਨ ਤੀਕਰ ਜੇਲ੍ਹੀਂ ਗਏ। ਸ਼ਾਂਤ ਰਹਿੰਦੇ ਹੋਏ ੩੦੦ ਤੋਂ ਵੱਧ ਸ਼ਹੀਦ ਹੋਏ।"

"ਮਾਨਵਤਾ ਦੀ ਏਕਤਾ ਅਤੇ ਦੇਸ਼ ਦੀ ਅਖੰਡਤਾ ਦਾ ਨਾਅਰਾ ਗੁਰੂ ਸਾਹਿਬ ਜੀ ਨੇ, 'ਏਕ ਪਿਤਾ ਏਕਸੁ ਕੇ ਹਮ ਬਾਰਕ', 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ'—ਕਹਿ ਕੇ ਦਸਾਂ ਗੁਰੂਆਂ ਨੇ ਕੌਮ ਨੂੰ ਲਾਮਬੰਦ ਕੀਤਾ—ਇਸੇ ਨਾਅਰੇ ਤੇ ਲੱਖਾਂ ਸਿੰਘਾਂ ਨੇ ਕੁਰਬਾਨੀਆਂ ਕੀਤੀਆਂ।"

"ਦੇਸ਼ ਦੀ ਆਜ਼ਾਦੀ ਵੇਲੇ ਗਾਂਧੀ ਜੀ ਦੇਸ਼ ਦੇ ਟੁਕੜੇ ਹੋਣ ਦੇ ਖ਼ਿਲਾਫ਼ ਸਨ ਪਰ ਪ੍ਰਧਾਨ ਮੰਤਰੀ 'ਤੇ ਵਜ਼ੀਰੀਆਂ ਦੇ ਭੁੱਖੇ ਲੋਕ ਦੇਸ਼ ਦੇ ਟੋਟੇ ਹੋਣ ਦੇ ਹੱਕ ਵਿਚ ਸਨ ਕਿ ਛੇਤੀ ਗੱਦੀਆਂ 'ਤੇ ਬੈਠੀਏ। ਇਹੋ ਹੀ ਬੋਲੀ ਕਾਮਰੇਡਾਂ ਦੀ ਸੀ। ਐਸੇ ਭਿਆਨਕ ਸਮੇਂ ਕੇਵਲ ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਮਾਸਟਰ (ਤਾਰਾ ਸਿੰਘ) ਜੀ ਤੇ ਸਮੁੱਚੀ ਸਿੱਖ, ਕੌਮ ਭਾਰਤ ਦੀ ਅਖੰਡਤਾ ਅਤੇ ਮਾਨਵਤਾ ਦੀ ਏਕਤਾ ਲਈ ਜੂਝ ਰਹੇ ਸਨ। ਸਬੂਤ ਹੈ ਕਿ ਮਾਸਟਰ ਜੀ ਨੇ ਲਾਹੌਰ ਹੀ ਜਹਾਦ ਖੜ੍ਹਾ ਕਰ ਦਿੱਤਾ ਪਰ ਕੀ ਕਰ ਸਕਦੇ ਸਨ ਜਦ ਕਿ ਬਹੁ-ਗਿਣਤੀ ਭਾਰਤ ਦੇ ਟੋਟੇ ਕਰਨਾ ਚਾਹੁੰਦੀ ਸੀ—ਹਾਂ, ਇਤਨਾ ਜ਼ਰੂਰ ਹੋਇਆ ਕਿ ਅੱਧਾ ਪੰਜਾਬ ਬਚਾ ਲਿਆ।"

ਜੇਲ੍ਹ ਤੋਂ ਰਿਹਾਅ ਹੋ ਕੇ ਸੰਤ ਜੀ ੧੩ ਮਾਰਚ ਨੂੰ ਅੰਮ੍ਰਿਤਸਰ ਪਹੁੰਚੇ ਸਨ। ਸ੍ਰੀ ਦਰਬਾਰ ਸਾਹਿਬ ਵਿਖੇ ਮੱਥਾ ਟੇਕ ਕੇ ਉਹ ਸਭ ਤੋਂ ਪਹਿਲਾਂ ਸਿੰਘ ਸਾਹਿਬਾਨ ਨੂੰ ਮਿਲੇ। ਆਪਣੀ ਗੈਰ ਹਾਜ਼ਰੀ ਵਿਚ ਸਿੱਖ-ਪੰਥ ਦੀ ਅਗਵਾਈ ਕਰਨ ਲਈ ਉਹਨਾਂ ਦਾ ਧੰਨਵਾਦ ਕੀਤਾ ਤੇ ਸਾਰੇ ਹਾਲਾਤ ਤੋਂ ਜਾਣੂ ਹੋਏ। ਇਸ ਸਮੇਂ ਸੰਤ ਜੀ ਦੀਆਂ ਅੱਖਾਂ ਸੇਜਲ ਤੇ ਗੱਲ ਭਰਿਆ ਹੋਇਆ ਸੀ। ਪੱਤਰਕਾਰਾਂ ਨੇ ਜਦੋਂ ਉਹਨਾਂ ਤੋਂ ਵਿਚਾਰ ਪੁੱਛੇ, ਤਾਂ ਇਤਨਾ ਹੀ ਕਿਹਾ, "ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰਕੇ ਸਰਕਾਰ ਨੇ ਸਿੱਖਾਂ ਦੇ ਗਲ ਨੂੰ ਹੱਥ ਪਾਇਆ ਹੈ।"

ਸ਼ਾਮ ਨੂੰ ਉਨ੍ਹਾਂ ਨੇ ਇਕ ਪਾਸੇ ਪ੍ਰੈਸ ਕਾਨਫ਼ਰੰਸ ਨੂੰ ਸੰਬੋਧਨ ਕੀਤਾ। ਇਸ ਤੋਂ ਪਹਿਲੇ ਗੁਰੂ ਨਾਨਕ ਨਿਵਾਸ, ਤੇਜਾ ਸਿੰਘ ਸਮੁੰਦਰੀ ਹਾਲ ਅਤੇ ਹੋਰ

ਨੁਕਸਾਨਜ਼ਦਾ ਇਮਾਰਤਾਂ ਵੇਖੀਆਂ ਸਨ। ਮੈਂ ਆਪਣੀ ਨੋਟ-ਬੁਕ ਤੋਂ ਪ੍ਰੈਸ ਕਾਨਫ਼ਰੰਸ ਦੇ ਆਧਾਰ 'ਤੇ ਸਾਰੇ ਸਵਾਲ ਜਵਾਬ ਲਿਖੇ ਹਨ (ਇਹ ੧੪ ਮਾਰਚ ੧੯੮੫ ਦੇ ਅਖ਼ਬਾਰਾਂ ਵਿਚ ਛਪ ਵੀ ਚੁੱਕੇ ਹਨ) ਜੋ ਇਸ ਪ੍ਰਕਾਰ ਹਨ—

o ਫੌਜੀ ਕਾਰਵਾਈ ਪਿੱਛੋਂ ਪਹਿਲੀ ਵਾਰੀ ਇਥੇ ਆ ਕੇ ਕੀ ਅਨੁਭਵ ਕੀਤਾ ਹੈ ?

—ਵੇਖਣ ਤੇ ਸੁਣਨ ਵਿਚ ਸੌ ਕੋਹਾਂ ਦਾ ਫ਼ਰਕ ਹੁੰਦਾ ਹੈ। ਫ਼ੌਜੀ ਹਮਲੇ ਦੌਰਾਨ ਹੋਈ ਤਬਾਹੀ ਦੇ ਨੁਕਸਾਨ ਨੂੰ ਅੱਜ ਅੱਖੀਂ ਵੇਖਿਆ ਹੈ। ਗੁਰੂ ਨਾਨਕ ਨਿਵਾਸ, ਸਮੁੰਦਰੀ ਹਾਲ ਤੇ ਕਈ ਥਾਵਾਂ ਤੇ ਹਾਲੇ ਵੀ ਲਹੂ ਦੇ ਨਿਸ਼ਾਨ ਹਨ, ਜਿਥੇ ਬੇਗੁਨਾਹ ਸਿੰਘਾਂ ਦਾ ਕਤਲੇਆਮ ਕੀਤਾ ਗਿਆ ਹੈ। ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਜਿਹੇ ਪਵਿੱਤਰ ਗੁਰਧਾਮਾਂ 'ਤੇ ਹਮਲਾ ਕਰ ਕੇ ਸਾਡੀ ਅਣਖ ਨੂੰ ਚੈਲਿੰਜ ਕੀਤਾ ਹੈ। ਸਰਕਾਰ ਸਾਨੂੰ ਭਾਰਤ ਦੇ ਨਾਗਰਿਕ ਹੀ ਨਹੀਂ ਸਮਝਦੀ। ਇਸ ਹਮਲੇ ਤੋਂ ਸਿੱਖਾਂ ਨੂੰ ਖ਼ਤਮ ਕਰਨ ਦਾ ਇਰਾਦਾ ਸਪੱਸ਼ਟ ਹੁੰਦਾ ਹੈ। ਇਥੇ ਨਿਰਦੋਸ਼ ਸਿੱਖਾਂ ਦਾ ਕਤਲੇਆਮ ਕੀਤਾ ਹੈ। ਕਈਆਂ ਦੇ ਹੱਥ ਪਿੱਛੇ ਬੰਨ੍ਹਕੇ ਫਿਰ ਸ਼ਹੀਦ ਕੀਤਾ। ਸਿੱਖਾਂ ਦੇ ਬਹੁ-ਮੁਲੇ ਵਿਰਸੇ-ਸਿੱਖ ਰੈਫ਼ਰੈਂਸ ਲਾਇਬਰੇਰੀ ਅਤੇ ਸ਼੍ਰੋਮਣੀ ਕਮੇਟੀ ਦੇ ਪਿਛਲੇ ੬੪ ਸਾਲਾਂ ਦੇ ਰੀਕਾਰਡ ਨੂੰ ਮੁਕੰਮਲ ਕਬਜ਼ਾ ਕਰਨ ਪਿੱਛੋਂ ਅੱਗ ਲਗਾਈ। ਇਥੇ ਤਾਂ ਕੋਈ ਕਥਿਤ ਅਤਿਵਾਦੀ ਨਹੀਂ ਸੀ। ਇਹ ਸਭ ਕੁਝ ਵੇਖ ਕੇ ਮਨ ਵਿਚ ਬੜਾ ਹੀ ਦੁੱਖ ਹੋਇਆ ਹੈ—ਮਨ 'ਤੇ ਬੜਾ ਹੀ ਬੋਝ ਹੈ—ਕਹਿ ਨਹੀਂ ਸਕਦੇ ਇਸ ਗੁੱਸੇ ਦਾ ਆਖ਼ਰੀ ਸਿੱਟਾ ਕੀ ਹੋਏਗਾ—ਕਹਿ ਨਹੀਂ ਸਕਦੇ ਕਿ ਸਰਕਾਰ ਦਾ ਇਹ ਰਵੱਈਆ ਸਭ ਨੂੰ ਕਿਸ ਥਾਂ ਪਹੁੰਚਾਏਗਾ, ਪਰ ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਸਰਕਾਰ ਨੇ ਦੇਸ਼ ਦੀ ਇਕ ਅਤਿ ਮਹੱਤਵਪੂਰਨ ਘੱਟ ਗਿਣਤੀ, ਜਿਸ ਨੇ ਦੇਸ਼ ਦੀ ਸੁੰਤਤਰਤਾ ਲਈ ੮੦ ਫ਼ੀ ਸਦੀ ਹਿੱਸਾ ਪਾਇਆ ਤੇ ਸ਼ਹਾਦਤਾਂ ਦਿੱਤੀਆਂ, ਉੱਤੇ ਮੁਗ਼ਲਾਂ ਨਾਲੋਂ ਵੀ ਵੱਧ ਜ਼ੁਲਮ ਕੀਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ਾਰਾਂ ਹੀ ਪਾਵਨ ਸਰੂਪ ਸਾੜੇ ਹਨ—ਸ੍ਰੀ ਦਰਬਾਰ ਸਾਹਿਬ ਉਤੇ ਗੋਲੀਆਂ ਦੇ ਨਿਸ਼ਾਨ ਵੇਖ ਕੇ ਹਰ ਸਿੱਖ ਦੇ ਜਜ਼ਬਾਤ ਭੜਕਦੇ ਹਨ।

ਕਾਂਗਰਸ ਨੇ ਆਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਕੁਝ ਵਾਅਦੇ ਕੀਤੇ ਸਨ, ਪਰ ਜੋ ਕੁਝ ਮਨ ਵਿਚ ਸੀ, ਉਸ ਦਾ ਹੁਣ ਪ੍ਰਗਟਾਵਾ ਕਰ ਦਿੱਤਾ ਹੈ।

o ਸਿੰਘ ਸਾਹਿਬਾਨ ਨਾਲ ਕੀ ਸਲਾਹ ਕੀਤੀ ਹੈ ?

—ਉਹਨਾਂ ਦਾ ਧੰਨਵਾਦ ਕੀਤਾ ਹੈ—ਬੜੇ ਹੀ ਬਿਖੜੇ ਤੇ ਭਿਆਨਕ ਸਮੇਂ ਸਿੰਘ ਸਾਹਿਬਾਨ ਨੇ ਦਲੇਰੀ ਨਾਲ ਸੰਕਟ ਦਾ ਮੁਕਾਬਲਾ ਕਰਨ ਲਈ ਸਿੱਖ ਕੌਮ ਦੀ ਅਗਵਾਈ ਕੀਤੀ ਹੈ। ਉਨ੍ਹਾਂ ਤੋਂ ਬਿਨਾਂ ਜਃ ਉਜਾਗਰ ਸਿੰਘ ਸੇਖਵਾਂ, ਸਃ ਪ੍ਰਕਾਸ਼ ਸਿੰਘ ਮਜੀਠਾ, ਸਃ ਆਤਮਾ ਸਿੰਘ, ਸਃ ਸੁਰਜਨ ਸਿੰਘ ਠੇਕੇਦਾਰ, ਸਃ ਰਾਜਿੰਦਰ ਸਿੰਘ ਧਾਲੀਵਾਲ, ਸਃ ਪ੍ਰੇਮ ਸਿੰਘ ਲਾਲਪੁਰਾ ਤੇ ਹੋਰਨਾਂ ਲੀਡਰਾਂ ਨੇ

ਵੀ ਪੂਰੀ ਲਗਨ ਨਾਲ ਕੌਮ ਦੀ ਸੇਵਾ ਕੀਤੀ ਹੈ—ਮੈਂ ਸਭਨਾਂ ਦਾ ਧੰਨਵਾਦੀ ਹਾਂ ।

੦ ਜੇਲ੍ਹ ਵਿਚ ਤੁਹਾਨੂੰ ਕੌਣ ਕੌਣ ਮਿਲਿਆ ?

— ਗਵਰਨਰ ਪੰਜਾਬ ਦੇ ਸਲਾਹਕਾਰ ਸੁਬਰਾਮਨੀਅਮ ਆਏ ਸਨ । ਕਹਿੰਦੇ ਪੰਜਾਬ ਦਾ ਮਾਹੌਲ ਚੰਗਾ ਕਰਨ ਲਈ ਸਹਿਯੋਗ ਦਿਓ, ਮੈਂ ਕਿਹਾ ਸੀ ਕਿ ਮਾਹੌਲ 'ਤੇ ਤੇਲ ਪਾਉਣਾ ਬੰਦ ਕਰੋ—ਪੰਜਾਬ ਵਿੱਚੋਂ ਫ਼ੌਜ ਵਾਪਸ ਬੁਲਾਓ, ਜ਼ੁਲਮ ਤਸ਼ੱਦਦ ਬੰਦ ਕਰੋ, ਜਿਨ੍ਹਾਂ ਨੇ ਨਵੰਬਰ ਵਿਚ ਸਿੰਘਾਂ ਦਾ ਕਤਲੇਆਮ ਕੀਤਾ ਹੈ, ਸਿੱਖਾਂ ਦੀ ਅਰਬਾਂ ਖਰਬਾਂ ਰੁਪਏ ਦੀ ਜਾਇਦਾਦ ਲੁੱਟ ਲਈ ਜਾਂ ਸਾੜ ਦਿੱਤੀ, ਉਨ੍ਹਾਂ ਸਾਰੇ ਦੋਸ਼ੀਆਂ ਨੂੰ ਸਜ਼ਾ ਦਿਓ, ਕਾਲੇ ਕਾਨੂੰਨ ਵਾਪਸ ਲਓ ਤੇ ਸਪੈਸ਼ਲ ਕੋਰਟਾਂ ਖਤਮ ਕਰੋ ।

ਜਿੰਨਾਂ ਚਿਰ ਸਾਡੇ ਹਜ਼ਾਰਾਂ ਹੀ ਬੇ-ਗੁਨਾਹ ਬੱਚੇ ਜੇਲ੍ਹਾਂ ਵਿਚ ਬੈਠੇ ਹਨ, ਵਿਧਵਾ ਬੀਬੀਆਂ ਦੀ ਯੋਗ ਸਹਾਇਤਾ ਨਹੀਂ ਕੀਤੀ ਜਾਂਦੀ-ਸ਼ਾਂਤੀ ਨਹੀਂ ਹੋ ਸਕਦੀ ।

ਸ੍ਰੀ ਰਾਮ ਜੇਠਮਲਾਨੀ ਵੀ ਮਿਲਦੇ ਰਹੇ ਹਨ, ਮੈਂ ਉਨ੍ਹਾਂ ਨੂੰ ਕਿਹਾ ਸੀ ਮੈਂ ਕੇਸ ਨਹੀਂ ਲੜਨਾ, ਇਸ ਸਰਕਾਰ ਤੋਂ ਸਾਨੂੰ ਇਨਸਾਫ਼ ਦੀ ਆਸ ਨਹੀਂ ਹੈ । ਵੈਸੇ ਮੇਰੇ ਵਿਰੁੱਧ ਕੇਸ ਹੀ ਕੋਈ ਨਹੀਂ ਸੀ । ਸ੍ਰੀ ਜੇਠਮਲਾਨੀ ਨੇ ਮੇਰੀ ਨਜ਼ਰਬੰਦੀ ਨੂੰ ਚੈਲੰਜ ਕੀਤਾ ਸੀ । ਹੁਣ ਇਸੇ ਲਈ ਰਿਹਾਅ ਕੀਤਾ ਕਿਉਂਕਿ ਮੇਰੇ ਵਿਰੁੱਧ ਕੋਈ ਕੇਸ ਬਣਦਾ ਹੀ ਨਹੀਂ ਸੀ ।

੦ ਕੀ ਬੂਟਾ ਸਿੰਘ ਵੀ ਜੇਲ੍ਹ ਵਿਚ ਤੁਹਾਨੂੰ ਮਿਲਣ ਆਏ ਸਨ ?

—ਹਾਂ, ਪਰ ਮੈਂ ਮਿਲਣ ਤੋਂ ਇਨਕਾਰ ਕਰ ਦਿੱਤਾ ਸੀ । ਜੇਲ੍ਹ ਪ੍ਰਬੰਧਕਾਂ ਰਾਹੀਂ ਉਸ ਨੂੰ ਕਿਹਾ ਕਿ ਪਹਿਲਾਂ ਸ੍ਰੀ ਅਕਾਲ ਤਖ਼ਤ ਸਾਹਿਬ ਜਾ ਕੇ ਸਿੰਘ ਸਾਹਿਬਾਨ ਪਾਸ ਪੇਸ਼ ਹੋਏ—ਤਨਖ਼ਾਹ ਲਗਵਾ ਕੇ ਪੰਥ ਵਿਚ ਸ਼ਾਮਿਲ ਹੋਏ, ਫਿਰ ਹੀ ਗੱਲ ਕਰਾਂਗਾ, ਮੈਂ ਤਨਖਾਹੀਏ ਨਾਲ ਗੱਲ ਕਰਨ ਨੂੰ ਤਿਆਰ ਨਹੀਂ ਹਾਂ।

੦ ਕੀ ਨਵੇਂ ਗਵਰਨਰ ਅਰਜਨ ਸਿਂਹੁ ਵੀ ਮਿਲੇ ਸਨ ?

— ਨਹੀਂ ।

੦ ਤੁਹਾਡਾ ਅਗਲਾ ਪ੍ਰੋਗਰਾਮ ਕੀ ਹੈ ?

— ਸਭ ਤੋਂ ਪਹਿਲਾਂ ਮੈਂ ਸ਼ਹੀਦਾਂ ਦੇ ਪਰਿਵਾਰਾਂ ਦੇ ਘਰ ਜਾ ਕੇ ਆਪਣੀ ਹਾਰਦਿਕ ਹਮਦਰਦੀ ਪ੍ਰਗਟ ਕਰਾਂਗਾ । ਅਕਾਲੀ ਦਲ ਦੇ ਲੀਡਰਾਂ ਤੇ ਵਰਕਰਾਂ ਨੂੰ ਮਿਲ ਕੇ ਸਾਰੀ ਸਥਿਤੀ ਤੋਂ ਜਾਣੂੰ ਹੋਣ ਦਾ ਯਤਨ ਕਰਾਂਗਾ ।

੦ ਇਸ ਸਮੇਂ ਸਭ ਤੋਂ ਵੱਡਾ ਮਸਲਾ ਕੀ ਹੈ ?

— ਸਭ ਤੋਂ ਅਹਿਮ ਮਸਲਾ ਸਿੱਖਾਂ ਦੇ ਸਵੈਮਾਨ ਨੂੰ ਅਣਖ ਨੂੰ ਬਹਾਲ ਕਰਨਾ ਹੈ । ਕੌਮ ਦੇ ਜ਼ਖ਼ਮ ਹਾਲੇ ਬੜੇ ਹੀ ਅੱਲ੍ਹੇ ਹਨ । ਮੈਂ ਸਾਰੇ ਲੀਡਰਾਂ ਨਾਲ ਸਲਾਹ ਕਰਾਂਗਾ ਕਿ ਕੀ ਕਰਨਾ ਹੈ ।

ਦਿੱਲੀ ਦੇ ਕਤਲੇਆਮ ਬਾਰੇ ਦਿੱਲੀ ਦੇ ਪ੍ਰੈਸ ਨੇ ਸੱਚਾਈ ਪ੍ਰਗਟ ਕੀਤੀ ਹੈ, ਬੜੀ ਹੀ ਹਿੰਮਤ ਕੀਤੀ ਹੈ। ਭਾਰਤ ਦੇ ਈਮਾਨਦਾਰ ਬੰਦਿਆਂ, ਵਿਸ਼ੇਸ਼ ਕਰਕੇ ਦੋ ਸੰਸਥਾਵਾਂ (ਪੀ. ਯੂ. ਸੀ. ਐਲ. ਅਤੇ ਪੀ. ਯੂ. ਡੀ. ਆਰ.) ਨੇ ਬੜੀ ਹੀ ਦਲੇਰੀ ਨਾਲ ਦੰਗਿਆਂ ਦੀ ਈਮਾਨਦਾਰੀ ਨਾਲ ਜਾਂਚ ਕੀਤੀ ਹੈ। ਅਕਾਲੀ ਦਲ ਉਨ੍ਹਾਂ ਦੀ ਪ੍ਰਸੰਸਾ ਕਰਦਾ ਹੈ।

੦ ਪੰਜਾਬ ਵਿਚ ਬੜੇ ਨਿਰਦੋਸ਼ ਲੋਕਾਂ ਦੇ ਕਤਲ ਹੁੰਦੇ ਰਹੇ ਹਨ, ਉਨ੍ਹਾਂ ਬਾਰੇ ਕੀ ਕਹੋਗੇ ?

— ਅਸੀਂ ਹਮੇਸ਼ਾ ਮੰਗ ਕਰਦੇ ਰਹੇ ਹਾਂ ਕਿ ਸਾਰੀਆਂ ਹਿੰਸਕ ਘਟਨਾਵਾਂ ਤੇ ਕਤਲਾਂ ਦੀ ਜਾਂਚ ਸੁਪਰੀਮ ਕੋਰਟ ਦੇ ਕਿਸੇ ਵੀ ਜੱਜ ਤੋਂ ਕਰਵਾਓ ਪਰ ਸਕਰਾਰ ਹਮੇਸ਼ਾ ਇਸ ਤੋਂ ਭੱਜਦੀ ਰਹੀ ਕਿਉਂ ਕਿ ਇਸ ਵਿਚ ਕਾਂਗਰਸ ਪਾਰਟੀ ਦਾ ਆਪਣਾ ਹੱਥ ਨੰਗਾ ਹੁੰਦਾ ਸੀ। ਜੇ ਅਕਾਲੀ ਦਲ ਦੀ ਮੰਗ ਮੰਨ ਕੇ ਜਾਂਚ ਕਰਵਾਈ ਹੁੰਦੀ, ਤਾਂ ਨਾ ਇਤਨੇ ਨਿਰਦੋਸ਼ ਲੋਕ ਮਰਦੇ, ਨਾ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦਾ ਬਹਾਨਾ ਮਿਲਦਾ—ਨਾ ਸ੍ਰੀਮਤੀ ਗਾਂਧੀ ਦਾ ਕਤਲ ਹੁੰਦਾ ਤੇ ਨਾ ਪਿੱਛੋਂ ਸਿੱਖਾਂ ਦਾ ਕਤਲੇਆਮ ਹੁੰਦਾ ਪਰ ਸਰਕਾਰ ਨੂੰ ਦੇਸ਼ ਦੀ ਨਿਸਬਤ ਆਪਣੀ ਪਾਰਟੀ ਦੇ ਸਵਾਰਥੀ ਹਿੱਤ ਜ਼ਿਆਦਾ ਪਿਆਰੇ ਸਨ। ਅਸੀਂ ਹੁਣ ਵੀ ਇਹ ਮੰਗ ਕਰਦੇ ਹਾਂ ਕਿ ਸਾਰੀਆਂ ਹਿੰਸਕ ਘਟਨਾਵਾਂ ਦੀ ਜਾਂਚ ਕਰਵਾਓ, ਜੇ ਅਸੀਂ ਦੋਸ਼ੀ ਹਾਂ ਤਾਂ ਸਾਨੂੰ ਸਜ਼ਾ ਦਿਓ।

੦ ਤੁਹਾਡੇ ਵਿਰੋਧੀ ਇਹ ਦੋਸ਼ ਲਗਾਉਂਦੇ ਹਨ, ਕਿ ਤੁਸੀਂ ਬਾਹਾਂ ਖੜ੍ਹੀਆਂ ਕਰਕੇ ਆਤਮ-ਸਮਰਪਣ ਕੀਤਾ ਸੀ ?

— ਇਹ ਬਿਲਕੁਲ ਗ਼ਲਤ ਹੈ। ਇਸ ਪਾਸੇ ਦੋਵੇਂ ਸਰਾਵਾਂ ਅਤੇ ਸਮੁੰਦਰੀ ਹਾਲ ਉਤੇ ਪੂਰਾ ਕਬਜ਼ਾ ਕਰਨ ਪਿੱਛੋਂ ਫ਼ੌਜ ਨੇ ਸਾਨੂੰ ਕੈਪਚਰ ਕੀਤਾ ਸੀ। ਸਾਨੂੰ ਬਦਨਾਮ ਕਰਨ ਲਈ ਇਹ ਸਰਾਸਰ ਗਲਤ ਤੇ ਗੁੰਮਰਾਹਕੁਨ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ।

੦ ਕਿਹਾ ਜਾਂਦਾ ਹੈ ਕਿ ਮਈ 'ਚ ਫ਼ੌਜੀ ਕਾਰਵਾਈ ਤੋਂ ਕੁਝ ਦਿਨ ਪਹਿਲਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਟੌਹੜਾ ਇਸ ਫਾਰਮੂਲੇ 'ਤੇ ਸਹਿਮਤ ਹੋ ਗਏ ਸਨ ਕਿ ਚੰਡੀਗੜ੍ਹ ਪੰਜਾਬ ਨੂੰ ਦੇਣ ਬਦਲੇ ਅਬੋਹਰ ਹਰਿਆਣਾ ਨੂੰ ਦਿੱਤਾ ਜਾਏ ਅਤੇ ਫਾਜ਼ਿਲਕਾ ਦਾ ਮਸਲਾ ਇਲਾਕਾਈ ਕਮਿਸ਼ਨ ਨੂੰ ਸੌਂਪ ਦਿੱਤਾ ਜਾਵੇ। ਇਸ ਵਿਚ ਕਿੰਨੀ ਸਚਾਈ ਹੈ ?*

— ਇਹ ਸੱਚ ਨਹੀਂ।

੦ ਫ਼ੌਜੀ ਕਾਰਵਾਈ ਤੋਂ ਪਹਿਲਾਂ ਪੇਸ਼ ਕੀਤੇ ਫਾਰਮੂਲੇ ਤੋਂ ਕੀ ਲੱਗਦਾ ਸੀ ਕਿ ਸਰਕਾਰ ਕੋਈ ਸਮਝੌਤਾ ਕਰਨਾ ਚਾਹੁੰਦੀ ਹੈ ?

---

* *ਇਸ ਤੋਂ ਅਗਲਾ ਹਿੱਸਾ ਸੰਤ ਜੀ ਦੀ ਸ੍ਰੀ ਕੁਲਦੀਪ ਨਈਅਰ ਨਾਲ ਹੋਈ ਇੰਟਰਵਿਊ ਵਿੱਚੋਂ ਧੰਨਵਾਦ ਸਹਿਤ ਲਿਆ ਹੈ।*

— ਸੱਚੀ ਗੱਲ ਤਾਂ ਇਹ ਹੈ ਕਿ ਜਦੋਂ ਵੀ ਸਰਕਾਰ ਨੇ ਗੱਲ ਕਰਨੀ ਚਾਹੀ, ਅਸਾਂ ਹਮੇਸ਼ਾ ਸਵਾਗਤ ਕੀਤਾ ਪਰ ਹਰ ਮੁਲਾਕਾਤ ਤੋਂ ਬਾਅਦ ਸਾਡੀ ਇਹ ਧਾਰਣਾ ਪੱਕੀ ਹੁੰਦੀ ਗਈ ਕਿ ਸਰਕਾਰ ਸਿਰਫ਼ ਆਪਣਾ ਉਲੂ ਸਿੱਧਾ ਕਰਨਾ ਚਾਹੁੰਦੀ ਹੈ ਅਤੇ ਇਸ ਲਈ ਲੋਕਾਂ ਦੇ ਹਿੱਤਾਂ ਦੀ ਵੀ ਬਲੀ ਦੇ ਦੇਵੇਗੀ। ਉਦੋਂ ਅਸਾਂ ਫ਼ੈਸਲਾ ਕੀਤਾ ਕਿ ਸਰਕਾਰ ਨਾਲ ਗੱਲਬਾਤ ਦਾ ਕੋਈ ਲਾਭ ਨਹੀਂ, ਪਰ ਵਿਰੋਧੀ ਪਾਰਟੀਆਂ ਨੇ ਸਾਨੂੰ ਮੁੜ ਗੱਲਬਾਤ ਕਰਨ ਲਈ ਮਜ਼ਬੂਰ ਕੀਤਾ। ਮੇਰੀ ਪਾਰਟੀ ਇਸ ਲਈ ਰਾਜ਼ੀ ਨਹੀਂ ਸੀ, ਪਰ ਮੈਂ ਹੀ ਜ਼ੋਰ ਪਾ ਕੇ ਮਨਾਇਆ। ਇਨ੍ਹਾਂ ਮੀਟਿੰਗਾਂ 'ਚੋਂ ਕੁਝ ਨਹੀਂ ਨਿਕਲਿਆ। ਇਸ ਤੋਂ ਬਾਅਦ ਚਾਰ ਹੋਰ ਮੀਟਿੰਗਾਂ ਹੋਈਆਂ, ਜਿਨ੍ਹਾਂ ਨੂੰ 'ਗੁਪਤ' ਕਿਹਾ ਜਾਂਦਾ ਹੈ। ਇਨ੍ਹਾਂ ਦਾ ਵੀ ਕੋਈ ਸਿੱਟਾ ਨਹੀਂ ਨਿਕਲਿਆ। ਇਸ ਤੋਂ ਅਸੀਂ ਸਿੱਟਾ ਕੱਢਿਆ ਕਿ ਸਰਕਾਰ ਸਾਡਾ ਠੱਠਾ ਕਰਾਉਣਾ ਚਾਹੁੰਦੀ ਹੈ।

੦ ਕੀ ਇਨ੍ਹਾਂ ਮੀਟਿੰਗਾਂ ਵਿਚ ਕੋਈ ਨਵਾਂ ਪ੍ਰਸਤਾਵ ਵੀ ਆਇਆ ?

— ਨਹੀਂ, ਬੱਸ ਪਹਿਲਾਂ ਵਾਲੀ ਗੱਲ ਹੀ ਹੁੰਦੀ ਰਹੀ। ਸਾਨੂੰ ਬੁਲਾ ਕੇ ਸਾਡੀ ਬੇਇਜ਼ਤੀ ਕੀਤੀ ਗਈ। ਫੇਰ ੧੪ ਫਰਵਰੀ ਦੀ ਮੀਟਿੰਗ ਹੋਈ। ਵਿਰੋਧੀ ਧਿਰ ਨੇ ਸਾਨੂੰ ਗੱਲਬਾਤ ਲਈ ਮਜ਼ਬੂਰ ਕੀਤਾ। ਮੈਂ ਸਹਿਮਤ ਹੋ ਗਿਆ, ਕਿਉਂ ਕਿ ਮੈਂ ਨਹੀਂ ਸੀ ਚਾਹੁੰਦਾ ਲੋਕਾਂ ਵਿਚ ਇਹ ਪ੍ਰਭਾਵ ਪਵੇ ਕਿ ਸਰਕਾਰ ਤਾਂ ਮਸਲਾ ਹੱਲ ਕਰਨਾ ਚਾਹੁੰਦੀ ਹੈ, ਪਰ ਅਕਾਲੀ ਨਹੀਂ। ਮੀਟਿੰਗ ੧੪ ਫਰਵਰੀ ਨੂੰ ਸ਼ੁਰੂ ਹੋਈ, ਸਰਕਾਰ, ਵਿਰੋਧੀ ਧਿਰ ਅਤੇ ਅਸੀਂ ਸ਼ਾਮਲ ਹੋਏ। ਜਦੋਂ ਇਹ ਮੀਟਿੰਗ ਹੋ ਰਹੀ ਸੀ, ਭਜਨ ਲਾਲ ਆਪਣੀ ਪੁਲਿਸ ਦੀ ਸਹਾਇਤ ਨਾਲ ਮੋਟਰਾਂ 'ਚੋਂ ਸਿੱਖਾਂ ਨੂੰ ਕੱਢ ਕੇ ਕਤਲ ਕਰ ਰਿਹਾ ਸੀ—ਕਰਨਾਲ, ਪਾਣੀਪਤ ਅਤੇ ਅਜਿਹੇ ਹੋਰ ਥਾਵਾਂ 'ਤੇ (ਬਦਮਾਸ਼) ਗੁਰਦੁਆਰੇ ਸਾੜ ਰਹੇ ਸਨ। ਅਕਾਲੀ ਪ੍ਰਤੀਨਿਧੀਆਂ ਨੇ ਵਿਰੋਧੀ ਧਿਰ ਨੂੰ ਕਿਹਾ ਕਿ ਖ਼ੁਦ ਸਰਕਾਰ ਸਿੱਖਾਂ ਦੀ ਬੇਇਜ਼ਤੀ ਕਰ ਰਹੀ ਹੈ। ਉਹ ਸਭ ਕੁਝ ਛੱਡ ਛਡਾ ਕੇ ਵਾਪਸ ਪਰਤ ਆਏ।

੦ ਕੀ ਤੁਸੀਂ ਕਦੇ ਇਹ ਵੀ ਮਹਿਸੂਸ ਕੀਤਾ ਕਿ ਵਿਰੋਧੀ ਧਿਰ ਨੇ ਤੁਹਾਡੇ ਨਾਲ ਗੱਦਾਰੀ ਕੀਤੀ ?

— ਜਿਥੋਂ ਤੱਕ ਸਾਡਾ ਸਬੰਧ ਹੈ, ਅਸੀਂ ਹਮੇਸ਼ਾਂ ਵਿਰੋਧੀ ਧਿਰ ਦੀ ਹਮਾਇਤ ਕੀਤੀ। ਮਿਸਾਲ ਵਜੋਂ ਐਮਰਜੈਂਸੀ ਦਾ ਵਿਰੋਧ। ਸਾਡੇ ਨਾਲ ਜੋ ਕੁਝ ਵਾਪਰਿਆ ਹੈ, ਉਹ ਵਿਰੋਧੀ ਧਿਰ ਦੀ ਸਾਡੇ ਵੱਲੋਂ ਕੀਤੀ ਹਮਾਇਤ ਦਾ ਬਦਲਾ ਹੀ ਹੈ। ਅਸੀਂ ਸਟੈਂਡ ਲਿਆ ਤੇ ਬਹਾਦਰੀ ਨਾਲ ਲੜਾਈ ਕੀਤੀ। ਅਸਾਂ ਤਾਨਾਸ਼ਾਹੀ ਸਰਕਾਰ ਨੂੰ ਉਲਟਾ ਕੇ ਜਮਹੂਰੀ ਹਕੂਮਤ ਕਾਇਮ ਕੀਤੀ। ਸ੍ਰੀਮਤੀ ਗਾਂਧੀ ਦੇ ਮਨ ਵਿਚ ਸਿੱਖਾਂ ਤੋਂ ਬਦਲਾ ਲੈਣ ਅਤੇ ਉਨ੍ਹਾਂ ਦਾ ਸਿਰ ਨੀਵਾਂ ਕਰਨ ਦਾ ਵਿਚਾਰ ਸੀ। ਉਸ ਵਰਗਾ ਹਾਕਮ ਲੋਕਾਂ ਦੇ ਹਿੱਤਾਂ ਨਾਲੋਂ ਆਪਣੇ ਹਿੱਤਾਂ ਨੂੰ ਵਧੇਰੇ ਪਿਆਰ ਕਰਦਾ ਹੈ। ਸ੍ਰੀਮਤੀ ਗਾਂਧੀ ਨੂੰ ਆਪਣੇ ਨਿੱਜੀ ਹਿੱਤਾਂ ਨਾਲ ਪਿਆਰ ਸੀ। ਉਸ ਦਾ ਵਤੀਰਾ ਇਸ ਵਰਗਾ ਸੀ, "ਹਕੂਮਤ ਮੈਂ, ਮੇਰੇ ਪੁੱਤਰ

ਅਤੇ ਪੋਤਰੇ ਕਰਨ।"

o ਕੀ ਤੁਸੀਂ ਫ਼ੌਜੀ ਕਾਰਵਾਈ ਬਾਰੇ ਵੇਰਵਾ ਦੇਵੋਗੇ ?

— ਪਹਿਲੀ ਜੂਨ ਨੂੰ ਅਸੀਂ ਪੰਜਾਬ ਦੇ ਰਾਜਪਾਲ ਨੂੰ ਸ਼ਿਕਾਇਤ ਕੀਤੀ ਕਿ ਦਰਬਾਰ ਸਾਹਿਬ ਉਤੇ ਸੁਰੱਖਿਆ ਟੁਕੜੀਆਂ ਵੱਲੋਂ ਗੋਲੀ ਚਲਾਈ ਜਾ ਰਹੀ ਹੈ। ਰਾਜਪਾਲ ਦਾ ਉਤਰ ਸੀ ਕਿ ਇਸ ਵਿਚ ਉਸ ਦਾ ਕੋਈ ਹੱਥ ਨਹੀਂ ਤੇ ਜੋ ਕੁਝ ਵੀ ਹੋ ਰਿਹਾ ਹੈ, ਕੇਂਦਰ ਸਰਕਾਰ ਦੇ ਕਹਿਣ 'ਤੇ ਹੋ ਰਿਹਾ ਹੈ। ਅਸੀਂ ਉਨ੍ਹਾਂ ਨੂੰ ਦੱਸਿਆ ਕਿ ਪੰਜਾਬ ਬਾਰੇ ਸਭ ਤੋਂ ਪਹਿਲੀ ਜ਼ਿੰਮੇਵਾਰੀ ਉਸੇ ਦੀ ਹੈ। ਫਿਰ ਉਸ ਨੇ ਯਤਨ ਸ਼ੁਰੂ ਕੀਤੇ। ਉਸ ਨੇ ਸਥਾਨਕ ਡਿਪਟੀ ਕਮਿਸ਼ਨਰ, ਸੁਪਰਡੈਂਟ ਪੁਲਿਸ, ਇੰਸਪੈਕਟਰ ਜਨਰਲ ਤੇ ਡੀ. ਆਈ. ਜੀ. ਪੁਲਿਸ ਨਾਲ ਸੰਪਰਕ ਕੀਤਾ ਤੇ ਸਾਨੂੰ ਦੱਸਿਆ ਕਿ ਫਾਇਰਿੰਗ ਰੋਕ ਦਿੱਤੀ ਗਈ ਹੈ। ਅਸੀਂ ਉਨ੍ਹਾਂ ਨੂੰ ਕਿਹਾ ਕਿ ਫ਼ਾਇਰਿੰਗ ਜਾਰੀ ਹੈ, ਉਸ ਨੇ ਕਿਹਾ ਕਿ ਗੋਲੀ ਅੰਦਰੋਂ ਚੱਲ ਰਹੀ ਹੈ। ਮੈਂ ਉਸ ਨੂੰ ਕਿਹਾ, "ਜੇ ਅਜਿਹੀ ਗੱਲ ਹੁੰਦੀ ਤਾਂ ਇਸ ਨੂੰ ਬੰਦ ਕਰਾਉਣਾ ਮੇਰੀ ਜ਼ਿੰਮੇਵਾਰੀ ਸੀ, ਪਰ ਅੰਦਰੋਂ ਕੋਈ ਗੋਲੀ ਨਹੀਂ ਨਹੀਂ ਚੱਲ ਰਹੀ ਤੇ ਸਾਰੀਆਂ ਗੋਲੀਆਂ ਬਾਹਰੋਂ ਚਲਾਈਆਂ ਜਾ ਰਹੀਆਂ ਹਨ।" ਕੁਝ ਘੰਟਿਆਂ ਬਾਅਦ ਰਾਜਪਾਲ ਫ਼ਾਇਰਿੰਗ ਬੰਦ ਕਰਾਉਣ ਵਿਚ ਸਫ਼ਲ ਹੋਇਆ।

੨ ਜੂਨ ਨੂੰ ਸਿੱਖਾਂ ਨੇ ਵੇਖਿਆ ਕਿ ਹਰਿਮੰਦਰ ਸਾਹਿਬ ਦੇ ਤਿੰਨੇ ਪਾਸਿਆਂ 'ਤੇ ੩੬ ਗੋਲੀਆਂ ਦੇ ਨਿਸ਼ਾਨ ਸਨ। ਇਸ ਨਾਲ ਸਿੱਖਾਂ ਵਿਚ ਰੋਸ ਫੈਲ ਗਿਆ। ਦੋ ਜੂਨ ਨੂੰ ਸ਼ਾਮ ਨੂੰ ਹੀ ਸ੍ਰੀਮਤੀ ਗਾਂਧੀ ਨੇ ਰੇਡੀਓ ਤੋਂ ਭਾਸ਼ਨ ਦਿੱਤਾ ਅਤੇ ਤਿੰਨ ਜੂਨ ਨੂੰ ਪੰਜਾਬ ਦੀਆਂ ਹੱਦਾਂ ਸੀਲ ਕਰ ਦਿੱਤੀਆਂ ਗਈਆਂ। ਇਸ ਵੇਲੇ ਤੱਕ ਨਾ ਤਾਂ ਪੰਜਾਬ ਸਰਕਾਰ ਅਤੇ ਨਾ ਹੀ ਨੀਮ ਫ਼ੌਜੀ ਸੰਗਠਨਾਂ ਨੇ ਸਾਨੂੰ ਕਿਹਾ ਸੀ ਕਿ ਉਹ ਕਿਸੇ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੇ ਹਨ। ਉਨ੍ਹਾਂ ਇਹ ਵੀ ਨਹੀਂ ਕਿਹਾ, "ਜੇ ਤੁਸਾਂ ਗ੍ਰਿਫ਼ਤਾਰ ਨਾ ਕਰਨ ਦਿੱਤਾ ਤਾਂ ਅਸੀਂ ਫ਼ਾਇਰਿੰਗ ਕਰਾਂਗੇ।" ਸਰਕਾਰ ਨੇ ੪ ਜਾਂ ੫ ਜੂਨ ਸਵੇਰ ਤੱਕ ਇਹ ਵੀ ਨਹੀਂ ਕਿਹਾ ਕਿ ਉਹ ਸੰਤ ਭਿੰਡਰਾਂਵਾਲੇ ਨੂੰ ਗ੍ਰਿਫ਼ਤਾਰ ਕਰਨਾ ਚਾਹੁੰਦੀ ਹੈ ਅਤੇ ਉਸ ਨੇ ਅਕਾਲ ਤਖ਼ਤ ਸਾਹਿਬ 'ਤੇ ਪਹਿਲਾ ਸ਼ਕਤੀਸ਼ਾਲੀ ਬੰਬ ਸੁੱਟ ਦਿੱਤਾ ਅਤੇ ਇਸ ਪਿੱਛੋਂ ਮਸ਼ੀਨਗੰਨਾਂ ਅਤੇ ਸਟੇਨਗੰਨਾਂ ਨਾਲ ਲਗਾਤਾਰ ਗੋਲੀ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਇਹ ਗੋਲਾਬਾਰੀ ਇੰਨੀ ਜ਼ੋਰਦਾਰ ਸੀ ਕਿ ਤਿੰਨ ਘੰਟਿਆਂ ਤੱਕ ਕੁਝ ਵੀ ਸੁਣਾਈ ਨਹੀਂ ਦਿੰਦਾ ਸੀ। ਇਸ ਲਈ ਲੋਕ ਜਿਥੇ ਵੀ ਸਨ ਉਥੇ ਹੀ ਠਹਿਰ ਗਏ। ਉਸ ਦਿਨ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਪੁਰਬ ਸੀ ਅਤੇ ਸ਼ਰਧਾਲੂ ਦੂਰੋਂ ਨੇੜਿਓਂ ਆਏ ਹੋਏ ਸਨ। ਚਾਰ ਜੂਨ ਨੂੰ ਸਾਰਾ ਦਿਨ ਲਗਾਤਾਰ ਗੋਲੀ ਚਲਦੀ ਰਹੀ ਅਤੇ ੪-੫ ਦੀ ਰਾਤ ਨੂੰ ਗੋਲਾਬਾਰੀ ਜਾਰੀ ਰਹੀ। ੫ ਜੂਨ ਨੂੰ ਜ਼ੋਰਦਾਰ ਫ਼ਾਇਰਿੰਗ ਹੋਈ। ਉਸ ਦਿਨ ਸ਼ਾਮ ਨੂੰ ਮੈਂ ਸਮੁੰਦਰੀ ਹਾਲ ਵਿਚ ਚਲਿਆ ਗਿਆ ਜਿਥੇ ਕਿ ਕੋਈ ੫੦੦ ਸਤਿਆਗ੍ਰਹੀ ਮੌਜੂਦ ਸਨ, ਜੋ ਕਿ ਮੋਰਚੇ ਦੇ ਸਬੰਧ

ਵਿਚ ਗ੍ਰਿਫ਼ਤਾਰੀਆਂ ਦੇਣ ਆਏ ਸਨ। ਉਨ੍ਹਾਂ ਨੂੰ ਇਕੱਠਾ ਕਰ ਕੇ ਮੈਂ ਜਥੇਦਾਰ ਟੌਹੜਾ ਦੇ ਕਮਰੇ 'ਚ ਗਿਆ। ਉਸ ਮੈਨੂੰ ਕਿਹਾ ਕਿ ਉਹ ਮੇਰੀ ਵੱਲ ਹੀ ਆ ਰਿਹਾ ਸੀ। ਉਥੇ ਉਸ ਸਮੇਂ ਹੋਰ ੭-੮ ਸਿੰਘ ਵੀ ਸਨ। ਉਸ ਸਮੇਂ ਸੂਰਜ ਡੁੱਬ ਰਿਹਾ ਸੀ ਅਤੇ ਰਹਿਰਾਸ ਦਾ ਵੇਲਾ ਸੀ। ਟੌਹੜਾ ਸਾਹਿਬ ਨੇ ਰਹਿਰਾਸ ਦਾ ਪਾਠ ਕੀਤਾ। ਉਸ ਸਮੇਂ ਇੰਨੀ ਜ਼ੋਰਦਾਰ ਫ਼ਾਇਰਿੰਗ ਸ਼ੁਰੂ ਹੋ ਗਈ ਕਿ ਕੋਈ ਵੀ ਬਾਹਰ ਨਹੀਂ ਨਿਕਲ ਸਕਦਾ ਸੀ। ੫ ਜੂਨ ਨੂੰ ਨਾ ਪਾਣੀ ਅਤੇ ਨਾ ਹੀ ਰਾਸ਼ਨ ਸੀ। ਪਾਣੀ ਦੀ ਟੈਂਕੀ ਤੋੜ ਦਿੱਤੀ ਗਈ ਸੀ ਅਤੇ ਬਾਹਰ ਹੋ ਰਹੀ ਫ਼ਾਇਰਿੰਗ ਕਾਰਨ ਬਾਹਰੋਂ ਪਾਣੀ ਲਿਆਉਣਾ ਵੀ ਖ਼ਤਰੇ ਤੋਂ ਖਾਲੀ ਨਹੀਂ ਸੀ। ਮੇਰੇ ਖ਼ਿਆਲ ਵਿਚ ਫ਼ੌਜ ਨੇ ੫ ਜੂਨ ਨੂੰ ਰਾਤ ਦੇ ੧੦ ਵਜੇ ਤਕ ਸਾਰੇ ਇਲਾਕੇ 'ਤੇ ਕਬਜ਼ਾ ਕਰ ਲਿਆ ਸੀ ਅਤੇ ਵਿਚਕਾਰਲੀ ਸੜਕ ਉਤੇ ਟੈਂਕ ਖੜ੍ਹੇ ਹੋਏ ਸਨ ਜੋ ਕਿ ਲਗਾਤਾਰ ਸਮੁੰਦਰੀ ਹਾਲ, ਗੁਰੂ ਨਾਨਕ ਨਿਵਾਸ ਅਤੇ ਗੁਰੂ ਰਾਮਦਾਸ ਸਰਾਂ ਉਤੇ ਗੋਲਾਬਾਰੀ ਕਰੀ ਜਾ ਰਹੇ ਸਨ। ਇਥੋਂ ਇਹ ਪ੍ਰਕਰਮਾਂ ਵੱਲ ਚੱਲੇ ਗਏ ਅਤੇ ਅਕਾਲ ਤਖ਼ਤ ਉਤੇ ਕਬਜ਼ਾ ਕਰ ਲਿਆ। ਉਸੇ ਦਿਨ ਤਿੰਨ ਵਜੇ ਤਕ ਉਹਨਾਂ ਨੇ ਗੁਰੂ ਰਾਮਦਾਸ ਸਰਾਂ 'ਤੇ ਵੀ ਕੰਟਰੋਲ ਕਰ ਲਿਆ।

o ਉਹਨਾਂ ਨੇ ਤੁਹਾਨੂੰ ਕਦੋਂ ਗ੍ਰਿਫ਼ਤਾਰ ਕੀਤਾ ?

— ੬ ਜੂਨ ਸਵੇਰੇ। ਇਸ ਪਿੱਛੋਂ ਉਹਨਾਂ ਨੇ ਸਮੁੰਦਰੀ ਹਾਲ ਦੇ ਸਾਰੇ ਵਲੰਟੀਅਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਉਪਰੰਤ ਉਹਨਾਂ ਨੇ ਸਾਡੇ ਕਮਰੇ ਕੋਲ ਆ ਕੇ ਬੰਬ ਸੁੱਟਿਆ ਅਤੇ ਕਿਹਾ ਕਿ ਉਹ ਸਾਨੂੰ ਗ੍ਰਿਫ਼ਤਾਰ ਕਰਨ ਆਏ ਹਨ ਅਤੇ ਸਾਨੂੰ ਗ੍ਰਿਫ਼ਤਾਰੀਆਂ ਲਈ ਪੇਸ਼ ਹੋਣ ਲਈ ਕਿਹਾ।

o ਕੀ ਉਸ ਵੇਲੇ ਭਿੰਡਰਾਂਵਾਲੇ ਦੇ ਕਿਸੇ ਬੰਦੇ ਨੇ ਤੁਹਾਨੂੰ ਗ੍ਰਿਫ਼ਤਾਰੀ ਦੇਣ ਤੋਂ ਮਨ੍ਹਾ ਕੀਤਾ ਅਤੇ ਕਿਹਾ ਕਿ ਜੇਕਰ ਗ੍ਰਿਫ਼ਤਾਰੀ ਦਿੱਤੀ ਤਾਂ ਉਹ ਤੁਹਾਨੂੰ ਮਾਰ ਦੇਣਗੇ ?

— ਇਹ ਠੀਕ ਨਹੀਂ ਹੈ। ਸਾਨੂੰ ਕਿਸੇ ਨੇ ਇਵੇਂ ਨਹੀਂ ਕਿਹਾ ਸੀ। ਹਕੀਕਤ ਤਾਂ ਇਹ ਹੈ ਕਿ ਸ਼ਾਮ ਤਕ ਸੰਤ ਭਿੰਡਰਾਂਵਾਲੇ ਦੇ ਖਾਸ ਬੰਦੇ, ਹਰਮਿੰਦਰ ਸਿੰਘ ਸੰਧੂ, ਮਹਿਤਾ ਅਤੇ ਮਨਜੀਤ ਸਿੰਘ ਸਮੇਤ ਸਾਡੇ ਬੰਦਿਆਂ ਕੋਲ ਹੀ ਬੈਠੇ ਹੋਏ ਸਨ, ਜੇਕਰ ਉਹ ਸਾਨੂੰ ਕੋਈ ਨੁਕਸਾਨ ਪਹੁੰਚਾਉਣਾ ਚਾਹੁੰਦੇ ਤਾਂ ਕਈ ਨੁਕਸਾਨ ਪਹੁੰਚਾਉਣਾ ਚਾਹੁੰਦੇ ਤਾਂ ਕਦੇ ਵੀ ਪਹੁੰਚਾ ਸਕਦੇ ਸਨ। ਸੱਚਾਈ ਤਾਂ ਇਹ ਹੈ ਕਿ ਅਫ਼ਵਾਹ 'ਰਾਅ' ਨੇ ਉਡਾਈ ਸੀ। ਸਰਕਾਰ ਸਾਨੂੰ ਮਾਰਨਾ ਚਾਹੁੰਦੀ ਸੀ ਅਤੇ ਇਸ ਦਾ ਦੋਸ਼ ਸੰਤ ਭਿੰਡਰਾਂਵਾਲੇ ਦੇ ਸਿਰ ਮੜ੍ਹਨਾ ਚਾਹੁੰਦੀ ਸੀ। ਮੈਂ ਅਤੇ ਟੌਹੜਾ ਸਾਹਿਬ ਨੇ ਸੈਨਿਕ ਅਧਿਕਾਰੀਆਂ ਨੂੰ ਕਿਹਾ ਕਿ ਅਸੀਂ ਗ੍ਰਿਫ਼ਤਾਰੀਆਂ ਜਾਂ ਗੋਲੀਆਂ ਲਈ ਤਿਆਰ ਹਾਂ ਅਤੇ ਤੁਸੀਂ ਜੋ ਚਾਹੁੰਦੇ ਹੋ ਕਰੋ। ਇਸ ਪਿੱਛੋਂ ਉਹ ਸਾਨੂੰ ਐਗਜ਼ੈਕਟਿਵ ਕਮੇਟੀ ਰੂਮ 'ਚ ਲੈ ਗਏ, ਪਰ ਇਸ ਦੌਰਾਨ ਸਾਡੇ ਦੋ ਸਿੱਖ ਸਾਥੀ ਗੋਲੀਆਂ ਦਾ ਨਿਸ਼ਾਨਾ ਬਣ ਗਏ। ਸਾਡੇ ਉਤੇ ਮਸ਼ੀਨਗੰਨਾਂ

ਨਾਲ ਲੈਸ ਜਵਾਨਾਂ ਦਾ ਪਹਿਰਾ ਲਾ ਦਿੱਤਾ ਗਿਆ। ਇਸ ਸਮੇਂ ਇਕ ਅਜੀਬ ਜਿਹੀ ਸਥਿਤੀ ਪੈਦਾ ਹੋ ਗਈ। ਔਰਤਾਂ ਸਮੇਤ ਵਲੰਟੀਅਰ ਸਾਡੇ ਅਤੇ ਫ਼ੌਜੀਆਂ ਵਿਚਾਲੇ ਆ ਕੇ ਖੜ੍ਹੇ ਹੋ ਗਏ, ਕਿਉਂਕਿ ਉਹ ਸਮਝ ਰਹੇ ਸਨ ਕਿ ਸਾਨੂੰ ਫ਼ਾਇਰਿੰਗ ਸਕੁਐਡ ਵੱਲੋਂ ਉਡਾਇਆ ਜਾ ਰਿਹਾ ਹੈ। ਉਹ ਲੜਾਈ ਉਤੇ ਉਤਾਰੂ ਹੋ ਗਏ ਸਨ। ਅਸਾਂ ਦਖ਼ਲ ਦਿੱਤਾ ਅਤੇ ਕਿਹਾ ਕਿ ਸਾਨੂੰ ਗ੍ਰਿਫ਼ਤਾਰ ਹੋਣ ਦਿਓ, ਜੇ ਕਰ ਉਹ ਸਾਨੂੰ ਮਾਰਨਾ ਹੀ ਚਾਹੁੰਦੇ ਹਨ ਤਾਂ ਮਾਰਨ ਦਿਓ, ਕਿਉਂਕਿ ਅੰਤ ਨੂੰ ਹਰ ਇਕ ਨੇ ਮਰਨਾ ਹੀ ਹੈ। ਸਾਨੂੰ ਮਾਰ ਕੇ ਉਹ ਤੁਹਾਨੂੰ ਵੀ ਮਾਰ ਦੇਣਗੇ। ਇਸ ਲਈ ਤੁਸੀਂ ਹੁਣ ਕੁਝ ਨਾ ਕਰੋ। ਇਸ ਉਪਰੰਤ ਉਹ ਸ਼ਾਂਤ ਹੋ ਗਏ। ਕੋਈ ੧੫ ਕੁ ਮਿੰਟ ਪਿੱਛੋਂ ਜਵਾਨਾਂ ਨੇ ਸਾਨੂੰ ਕਿਹਾ ਕਿ ਬੱਸਾਂ ਆ ਗਈਆਂ ਹਨ ਅਤੇ ਸਾਰੇ ਜਥਿਆਂ ਦੇ ਸਿੱਖਾਂ ਨੂੰ ਬਾਹਰ ਲਿਜਾਇਆ ਜਾਵੇਗਾ। ਟੌਹੜਾ ਸਾਹਿਬ, ਮੈਨੂੰ ਅਤੇ ੭-੮ ਹੋਰ ਸਿੰਘਾਂ ਨੂੰ ਇਕ ਕਮਰੇ ਅੰਦਰ ਡੱਕ ਦਿੱਤਾ। ਸਾਨੂੰ ਬਾਹਰ ਜਾਣ ਦੀ ਇਜਾਜ਼ਤ ਨਹੀਂ ਸੀ ਅਤੇ ਨਾ ਹੀ ਕੋਈ ਬਾਹਰੋਂ ਸਾਡੇ ਪਾਸ ਆ ਸਕਦਾ ਸੀ। ਇਸ ਸਮੇਂ ਉਥੇ ਲਗਭਗ ੬੦੦ ਵਿਅਕਤੀ ਸਨ। ਕੋਈ ਅੱਧੇ ਘੰਟੇ ਪਿੱਛੋਂ ਉਨ੍ਹਾਂ ਨੇ ਫ਼ੌਜੀ ਸਿਗਨਲ ਦਿੱਤਾ ਜਿਸ ਦਾ ਮਤਲਬ ਸੀ ਕਿ ਉਹ ਇਕ ਬੰਬ ਸੁਟ ਰਹੇ ਹਨ। ਸਾਡੇ ਵਿੱਚੋਂ ਇਕ ਸੈਨਿਕ ਨੇ ਸਾਨੂੰ ਲੇਟ ਜਾਣ ਲਈ ਕਿਹਾ, ਕਿਉਂ ਕਿ ਉਹ ਫ਼ਾਇਰਿੰਗ ਸ਼ੁਰੂ ਕਰਨ ਵਾਲੇ ਸਨ। ਉਹ ਖ਼ੁਦ ਵੀ ਲੇਟ ਗਿਆ, ਪਰ ਦੂਜਿਆਂ ਨੇ ਲੜਾਈ ਵੇਖੀ। ਉਨ੍ਹਾਂ ਨੇ ਫ਼ਾਇਰਿੰਗ ਸ਼ੁਰੂ ਕਰ ਦਿੱਤੀ ਅਤੇ ਬੰਬ ਸੁੱਟਣੇ ਸ਼ੁਰੂ ਕਰ ਦਿੱਤੇ। ਇਹਨਾਂ ਗੋਲੀਆਂ ਤੇ ਬੰਬਾਂ ਨਾਲ ਕੁਝ ਲੋਕ ਠੰਢੇ ਹੋ ਗਏ ਅਤੇ ਕੁਝ ਹੋਰ ਗ੍ਰਿਫ਼ਤਾਰੀਆਂ ਦੌਰਾਨ ਮਾਰੇ ਗਏ। ਇਸ ਪਿੱਛੋਂ ਇਹ ਦੋਸ਼ ਲਾਇਆ ਗਿਆ ਕਿ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਵਰਕਰਾਂ ਨੇ ਬੰਬ ਸੁੱਟੇ ਹਨ ਜਦ ਕਿ ਹਕੀਕਤ ਇਹ ਹੈ ਕਿ ਉਸ ਸਮੇਂ ਫ਼ੈਡਰੇਸ਼ਨ ਦੇ ਵਰਕਰ ਤਾਂ ਸਾਡੇ ਨਾਲ ਬੈਠੇ ਸਨ। ਸਾਨੂੰ ਬਹੁਤੇ ਵੇਰਵਿ ਂ ਦੀ ਜਾਣਕਾਰੀ ਨਹੀਂ ਸੀ, ਕਿਉਂਕਿ ਇਕ ਤਾਂ ਅਸੀਂ ਦੂਰ ਸਾਂ ਅਤੇ ਦੂਜਾ ਉਸ ਸਮੇਂ ਬਹੁਤ ਸ਼ੋਰ-ਸ਼ਰਾਬਾ ਪੈ ਰਿਹਾ ਸੀ ਜਿਸ ਕਾਰਨ ਕੁਝ ਵੀ ਨਹੀਂ ਸੁਣਦਾ ਸੀ। ਤਦ ਰਾਤ ਨੂੰ ੧੧ ਵਜੇ ਭਾਰੀ ਰੌਲਾ ਪਿਆ। ਕੁਝ ਲੋਕ ਦੌੜਦੇ ਹੋਏ ਸਾਡੇ ਵੱਲ ਆਏ ਅਤੇ ਅਸੀਂ ਵੀ ਉੱਚੀ ਆਵਾਜ਼ ਵਿਚ ਉਥੇ ਆਏ ਕਰਨਲ ਨੂੰ ਕਿਹਾ, "ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ। ਜੇਕਰ ਤੁਸੀਂ ਸਾਨੂੰ ਮਾਰਨਾ ਹੀ ਚਾਹੁੰਦੇ ਹੋ ਤਾਂ ਅਸੀਂ ਮਰਨ ਲਈ ਤਿਆਰ ਹਾਂ, ਪਰ ਕੀ ਫ਼ੌਜ ਆਪਣੇ ਹੀ ਦੇਸ਼ ਦੇ ਲੋਕਾਂ ਨੂੰ ਮਾਰਨ ਲਈ ਹੁੰਦੀ ਹੈ, ਲੋਕਾਂ ਨੂੰ ਗ੍ਰਿਫ਼ਤਾਰ ਕਰਨ ਪਿੱਛੋਂ ਮਾਰ ਕੇ ਤੁਸੀਂ ਅਪਰਾਧ ਕਰ ਰਹੇ ਹੋ।" ਇਸ ਦਾ ਚੰਗਾ ਅਸਰ ਹੋਇਆ ਅਤੇ ਫ਼ਾਇਰਿੰਗ ਰੁਕ ਗਈ। ਫ਼ੌਜ ਨੇ ਹੇਠਲੀ ਮੰਜ਼ਿਲ ਵਿਚ ਠਹਿਰੇ ਹੋਏ ੨੦੦-੩੦੦ ਭਈਆਂ ਨੂੰ ਮਾਰ ਮੁਕਾਇਆ। ਉਹ ਰਾਤ ਕੱਟਣ ਅਤੇ ਲੰਗਰ ਛਕਣ ਲਈ ਇਥੇ ਆਏ ਹੋਏ ਸਨ ਕਿ ਉਥੇ ਹੀ ਮੌਤ ਦਾ ਸ਼ਿਕਾਰ ਬਣ ਗਏ। ਉਹ ਨਾ ਤਾਂ ਸਿੱਖ ਸਨ, ਨਾ ਅਕਾਲੀ ਅਤੇ ਨਾ ਹੀ

ਅਤਿਵਾਦੀ ਸਨ। ਉਹ ਵਿਚਾਰੇ ਤਾਂ ਭਿਖਾਰੀ, ਮਜ਼ਦੂਰ ਜਾਂ ਰਿਕਸ਼ਾ-ਚਾਲਕ ਸਨ। ਜਦੋਂ ਅਸੀਂ ਫ਼ੌਜੀਆਂ ਨੂੰ ਪੁੱਛਿਆ ਕਿ ਉਹਨਾਂ ਗਰੀਬਾਂ ਨੂੰ ਕਿਉਂ ਮਾਰਿਆ ਗਿਆ ਹੈ ਤਾਂ ਉਹਨਾਂ ਕਿਹਾ ਕਿ ਉਹਨਾਂ ਨੇ ਤਾਂ ਆਪਣਾ ਕੋਟਾ ਪੂਰਾ ਕੀਤਾ ਹੈ। ਸਾਨੂੰ ੬ ਤਾਰੀਖ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਫ਼ੌਜੀ ਹੈਡਕੁਆਰਟਰਜ਼ ਲਿਜਾਇਆ ਗਿਆ ਅਤੇ ਸਾਨੂੰ ਕਮਰੇ 'ਚੋਂ ਬਾਹਰ ਨਾ ਨਿਕਲਣ ਲਈ ਕਿਹਾ ਗਿਆ। ਬਾਹਰ ਨਿਕਲਣ ਦੀ ਸੂਰਤ ਵਿਚ ਗੋਲੀ ਮਾਰਨ ਦੀ ਹਦਾਇਤ ਦਾ ਜ਼ਿਕਰ ਕੀਤਾ। ੬ ਤੇ ੭ ਜੂਨ ਨੂੰ ਸਾਨੂੰ ਉਥੇ ਹੀ ਰੱਖਿਆ ਗਿਆ। ੮ ਜੂਨ ਨੂੰ ਸਾਨੂੰ ਦੱਸਿਆ ਗਿਆ ਕਿ ਸਾਨੂੰ ਜੇਲ੍ਹ ਭੇਜਿਆ ਜਾ ਰਿਹਾ ਹੈ। ਜਦੋਂ ਇਹ ਪੁੱਛਿਆ ਕਿ ਕਿਥੇ ਭੇਜਿਆ ਜਾ ਰਿਹਾ ਹੈ ਤਾਂ ਉਹਨਾਂ ਕਿਹਾ ਉਹ ਕੁਝ ਨਹੀਂ ਕਹਿ ਸਕਦੇ। ਉਹ ਟੌਹੜਾ ਸਾਹਿਬ ਨੂੰ ਜੋਧਪੁਰ ਅਤੇ ਮੈਨੂੰ ਉਦੈਪੁਰ ਲੈ ਗਏ।

✡ ✡ ✡

### ਫ਼ੌਜੀ ਸਾਕਾ

## ਸ: ਗੁਰਚਰਨ ਸਿੰਘ ਟੌਹੜਾ ਦੀ ਜ਼ਬਾਨੀ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ, ਸ. ਗੁਰਚਰਨ ਸਿੰਘ ਟੌਹੜਾ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਦੌਰਾਨ ਕੰਪਲੈਕਸ ਵਿਚ ਸਨ। ਫ਼ੌਜ ਨੇ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਉਨ੍ਹਾਂ ਨੂੰ ਲਗਭਗ ੧੭੦੦ ਸਿੰਘਾਂ ਸਮੇਤ "ਕੈਪਚਰ" ਕਰਕੇ ਗ੍ਰਿਫ਼ਤਾਰ ਕਰ ਲਿਆ ਸੀ। ਉਨ੍ਹਾਂ ਦੇ ਕਈ ਵਿਰੋਧੀ ਉਨ੍ਹਾਂ ਵਿਰੁੱਧ ਪ੍ਰਾਪੇਗੰਡਾ ਕਰ ਰਹੇ ਹਨ ਕਿ ਉਹ ਫ਼ੌਜੀ ਕਾਰਵਾਈ ਲਈ ਜ਼ੁੰਮੇਵਾਰ ਹਨ। ਉਨ੍ਹਾਂ ਅਤੇ ਸੰਤ ਜੀ ਵਿਰੁੱਧ ਇਹ ਵੀ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ ਕਿ ਉਨ੍ਹਾਂ ਨੇ "ਬਾਹਾਂ ਖੜ੍ਹੀਆਂ ਕਰਕੇ ਫ਼ੌਜ ਅੱਗੇ ਆਤਮ ਸਮਰਪਣ" ਕਰ ਦਿੱਤਾ ਸੀ।

ਇਹ ਗੱਲ ਵਰਨਣ ਯੋਗ ਹੈ ਕਿ ਕਈ ਹੋਰ ਲੀਡਰਾਂ ਸਮੇਤ ਉਹ ਸੰਵਿਧਾਨ ਦੀ ਧਾਰਾ ੨੫ ਫਾੜ ਕੇ ੨੭ ਫਰਵਰੀ ੧੯੮੪ ਨੂੰ ਜੇਲ੍ਹ ਗਏ ਸਨ ਅਤੇ ੧੩ ਮਈ ਤਕ ਸ. ਰਣਧੀਰ ਸਿੰਘ ਚੀਮਾ, ਸ. ਸੁਰਜੀਤ ਸਿੰਘ ਬਰਨਾਲਾ ਅਤੇ ਸ. ਬਲਵੰਤ ਸਿੰਘ ਰਾਮੂਵਾਲੀਆ ਸਮੇਤ ਚੰਡੀਗੜ੍ਹ ਜੇਲ੍ਹ ਵਿਚ ਰਹੇ ਸਨ। ਉਨ੍ਹਾਂ ਦੀ ਰਿਹਾਈ ਪਿੱਛੋਂ ਅਨੰਦਪੁਰ ਸਾਹਿਬ ਵਿਖੇ ਮੈਂ ਉਨ੍ਹਾਂ ਨਾਲ ਲਗਭਗ ਪੌਣੇ ਦੋ ਘੰਟੇ ਇੰਟਰਵਿਊ ਕੀਤੀ ਸੀ ਜੋ ਇਸ ਤਰ੍ਹਾਂ ਹੈ :-

੦ ਸ. ਰਣਧੀਰ ਸਿੰਘ ਚੀਮਾ ਸਮੇਤ ਤੁਹਾਡੇ ਕਈ ਰਾਜ਼ਸੀ ਵਿਰੋਧੀ ਵਾਰ-ਵਾਰ ਇਹ ਇਲਜ਼ਾਮ ਲਗਾ ਰਹੇ ਹਨ ਕਿ ਤੁਸੀਂ ਸਰਕਾਰ ਨਾਲ ਗੁਪਤ ਮੀਟਿੰਗਾਂ ਕੀਤੀਆਂ ਹਨ ਅਤੇ ਕਾਂਗਰਸ ਨਾਲ ਕੋਲੀਸ਼ਨ ਬਣਾ ਕੇ ਤੁਸੀਂ ਪੰਜਾਬ ਦੇ ਮੁੱਖ ਮੰਤਰੀ ਬਣਨਾ ਚਾਹੁੰਦੇ ਸੀ। ਕਿਹਾ ਜਾਂਦਾ ਹੈ ਕਿ ਤੁਸੀਂ ਸਰਕਾਰ ਨੂੰ ਵਿਸ਼ਵਾਸ ਦੁਆਇਆ ਸੀ ਕਿ ਜੋ ਸਮਝੌਤਾ ਤੁਸੀਂ ਕਰੋਗੇ, ਉਸ ਦੀ ਪ੍ਰਵਾਨਗੀ ਸੰਤ ਲੌਂਗੋਵਾਲ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਲੈ ਸਕੋਗੇ, ਪਰ ਜਦੋਂ ਦੋਨਾਂ ਸੰਤਾਂ ਨੇ ਪ੍ਰਵਾਨਗੀ ਦੇਣ ਤੋਂ ਇਨਕਾਰ ਕਰ ਦਿੱਤਾ, ਤੁਸੀਂ ਪੰਜਾਬ ਦੇ ਗਵਰਨਰ ਸ੍ਰੀ ਬੀ. ਡੀ. ਪਾਂਡੇ ਪਾਸ ਆਪਣੀ ਅਸਮਰੱਥਾ ਪ੍ਰਗਟ ਕੀਤੀ ਅਤੇ ਫ਼ੌਜੀ ਕਾਰਵਾਈ ਕਰਨ ਲਈ ਕਿਹਾ। ਅਸਲੀਅਤ ਕੀ ਹੈ ?

— ਇਹ ਇਲਜ਼ਾਮ ਇਤਨਾ ਹੀ ਗ਼ਲਤ ਹੈ ਜਿਵੇਂ ਕੋਈ ਸੂਰਜ ਚੜ੍ਹਣ 'ਤੇ ਵੀ ਦਿਨ ਵੇਲੇ ਕਹੇ ਹਾਲੇ ਸੂਰਜ ਨਹੀਂ ਚੜ੍ਹਿਆ। ਜੋ "ਸੀਕਰਟ" ਮੀਟਿੰਗਾਂ ਹੋਈਆਂ, ਉਹ ਲਗਭਗ ਸਾਰੀਆਂ ਹੀ ਸਾਡੀ ਜੇਲ੍ਹ (੨੭ ਫਰਵਰੀ ਤੋਂ ੧੨ ਮਈ ਤਕ) ਦੌਰਾਨ ਹੋਈਆਂ। ਇਨ੍ਹਾਂ ਸਭਨਾਂ ਵਿਚ ਸ. ਰਣਧੀਰ ਸਿੰਘ ਚੀਮਾ ਖ਼ੁਦ ਵੀ ਸ਼ਾਮਲ ਸਨ। ਆਖ਼ਰੀ ਗੁਪਤ ਮੀਟਿੰਗ ੨੬ ਮਈ ਨੂੰ ਹੋਈ, ਜਿਸ ਵਿਚ ਮੈਥੋਂ ਬਿਨਾਂ ਸ. ਪ੍ਰਕਾਸ਼

ਸਿੰਘ ਬਾਦਲ ਅਤੇ ਸ. ਸੁਰਜੀਤ ਸਿੰਘ ਬਰਨਾਲਾ ਵੀ ਸ਼ਾਮਿਲ ਸਨ। ਸਰਕਾਰ ਵੱਲੋਂ ਮੰਤਰੀ ਸ੍ਰੀ ਪ੍ਰਨਾਬ ਮੁਕਰਜੀ, ਸ੍ਰੀ ਪੀ. ਵੀ. ਨਰਸਿੰਮਾ ਰਾਓ ਅਤੇ ਸ੍ਰੀ ਸ਼ਿਵ ਸ਼ੰਕਰ ਸ਼ਾਮਲ ਹੋਏ। ਕੋਈ ਅਫ਼ਸਰ ਨਹੀਂ ਸੀ। ਇਸ ਮੀਟਿੰਗ ਵਿਚ ਸ੍ਰੀ ਦਰਬਾਰ ਸਾਹਿਬ ਵਿਚ ਫ਼ੌਜ ਭੇਜਣ ਬਾਰੇ ਕੋਈ ਵੀ ਗੱਲ ਨਹੀਂ ਵਿਚਾਰੀ ਗਈ। ਅਸੀਂ ਕੇਵਲ ਉਹੋ ਗੱਲਾਂ ਦੁਹਰਾਈਆਂ, ਜੋ ਪਹਿਲੀਆਂ ਮੀਟਿੰਗਾਂ ਵਿਚ ਕੀਤੀਆਂ ਸਨ।

੦ ਇਹ ਮੀਟਿੰਗ ਚੰਡੀਗੜ੍ਹ ਹੋਈ ਜਾਂ ਦਿੱਲੀ ?

— ਇਹ ਅਤੇ ਇਸ ਤੋਂ ਪਹਿਲੀਆਂ ਸਾਰੀਆਂ ਮੀਟਿੰਗਾਂ ਦਿੱਲੀ ਵਿਖੇ ਹੋਈਆ ਹਨ।

੦ ਇਨ੍ਹਾਂ ਮੀਟਿੰਗਾਂ ਵਿਚ ਕੀ ਵਿਚਾਰ ਵਟਾਂਦਰਾ ਹੁੰਦਾ ਰਿਹਾ ?

— ਅਸੀਂ ਆਪਣੀਆਂ ਮੰਗਾਂ ਦੇ ਪ੍ਰਵਾਨ ਕਰਨ ਬਾਰੇ ਜ਼ੋਰ ਦਿੰਦੇ ਰਹੇ। ਪਹਿਲਾਂ ਵਾਂਗ ਹੀ ਇਸ ਮੀਟਿੰਗ ਵਿਚ ਵੀ ਅਸੀਂ ਮੰਗ ਕੀਤੀ ਸੀ ਕਿ ਸਰਕਾਰ ਨੋਟੀਫ਼ੀਕੇਸ਼ਨ ਰਾਹੀਂ ਸ੍ਰੀ ਅਨੰਦਪੁਰ ਸਾਹਿਬ ਦਾ ਮਤਾ ਸਰਕਾਰੀਆ ਕਮਿਸ਼ਨ ਨੂੰ ਸੌਂਪੇ, ਦਰਿਆਵਾਂ ਦੇ ਪਾਣੀ ਦੇ ਝਗੜੇ ਦੇ ਫ਼ੈਸਲੇ ਲਈ ਸੁਪਰੀਮ ਕੋਰਟ ਪਾਸ ਦੇਵੇ, ਚੰਡੀਗੜ੍ਹ ਨੂੰ ਫ਼ਾਜ਼ਲਿਕਾ-ਅਬੋਹਰ ਨਾਲੋਂ ਡੀਲਿੰਕ ਕਰ ਕੇ ਫੌਰਨ ਪੰਜਾਬ ਨੂੰ ਤਬਦੀਲ ਕਰੇ, ਪੰਜਾਬੀ ਭਾਸ਼ਾਈ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨ ਲਈ ਭਾਸ਼ਾਈ ਮਾਹਿਰਾਂ ਦਾ ਇਕ "ਲਿੰਗੁਇਸਟਕ ਕਮਿਸ਼ਨ" ਬਣਾਇਆ ਜਾਏ, ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਤੋਂ ਪਾਬੰਦੀ ਚੁੱਕੀ ਜਾਏ, ਸਾਰੇ ਸਿੰਘਾਂ ਜਿਨ੍ਹਾਂ ਨੂੰ ਝੂਠੇ ਕੇਸਾਂ ਵਿਚ ਫ਼ਸਾਇਆ ਗਿਆ ਹੈ, ਰਿਹਾਅ ਕੀਤਾ ਜਾਏ ਅਤੇ ਆਲ ਇੰਡੀਆ ਗੁਰਦੁਆਰਾ ਐਕਟ ਬਣਾਇਆ ਜਾਏ।

੦ ਕੀ ਸੰਵਿਧਾਨ ਦੀ ਧਾਰਾ ੨੫ ਵਿਚ ਸੋਧ ਬਾਰੇ ਗੱਲ ਨਹੀਂ ਹੋਈ ?

— ਇਹ ਮੰਗ ਸਰਕਾਰ ਪਹਿਲਾਂ ਹੀ ਮੰਨ ਚੁੱਕੀ ਸੀ।

੦ ਆਖਰੀ ਮੀਟਿੰਗ ਵਿਚ ਸਰਕਾਰ ਦਾ ਕੀ ਸਟੈਂਡ ਸੀ ?

— ਇਸ ਮੀਟਿੰਗ ਦਾ ਪਹਿਲਾ ਦੌਰ ਦੁਪਹਿਰ ਤੋਂ ਪਹਿਲਾਂ ਸ਼ੁਰੂ ਹੋਇਆ ਸੀ, ਜੋ ਲਗਭਗ ਇਕ ਵਜੇ ਤਕ ਚਲਦਾ ਰਿਹਾ ਸੀ। ਇਹ ਤਿੰਨੇ ਵਜ਼ੀਰ ਬਾਅਦ ਦੁਪਹਿਰ ਪ੍ਰਧਾਨ ਮੰਤਰੀ ਨੂੰ ਮਿਲ ਕੇ ੩-੩੦ ਵਜੇ ਦੇ ਕਰੀਬ ਆਏ ਅਤੇ ਉਨ੍ਹਾਂ ਕਿਹਾ "ਵੈਰੀ ਸੌਰੀ" ਜਿਵੇਂ ਤੁਸੀਂ ਕਹਿ ਰਹੇ ਹੋ, ਇਓਂ ਬੜਾ ਮੁਸ਼ਕਲ ਹੈ, ਪ੍ਰਧਾਨ ਮੰਤਰੀ ਨਹੀਂ ਮੰਨ ਰਹੇ। ਅਸੀਂ ਕਿਹਾ ਕਿ ਇਸ ਤੋਂ ਬਿਨਾਂ ਸਾਨੂੰ ਵੀ ਬੜੀ ਮੁਸ਼ਕਲ ਹੈ।

ਕਿਸੇ ਵੀ 'ਸੀਕਰਟ' ਮੀਟਿੰਗ ਸਮੇਂ, ਮੈਂ ਜਾਂ ਕਿਸੇ ਹੋਰ ਅਕਾਲੀ ਲੀਡਰ ਨੇ ਸਰਕਾਰ ਨੂੰ ਕੋਈ ਬੇਨਤੀ ਨਹੀਂ ਕੀਤੀ। ਉਸ ਸਰਕਾਰ ਨੂੰ ਸਾਡਾ ਕੀ ਲਿਹਾਜ਼ ਹੋ ਸਕਦਾ ਹੈ, ਜੋ ਸਰਕਾਰ ਹਰ ਸਮੇਂ ਅਕਾਲੀ ਦਲ ਨੂੰ 'ਡਾਊਨ' ਕਰਨ ਦਾ ਯਤਨ ਕਰਦੀ ਰਹੀ ਹੈ, ਮੈਂ ਜਦੋਂ ਜੇਲ੍ਹ ਵਿਚ ਸਾਂ, ਸਰਕਾਰ ਨੇ ਮੈਨੂੰ ਹਰਾਉਣ ਲਈ ਮੁਹਿੰਮ ਚਲਾਈ। ਮੇਰੇ 'ਤੇ ਫ਼ੌਜੀ ਕਾਰਵਾਰੀ ਲਈ ਜ਼ੁੰਮੇਵਾਰੀ ਦੇ ਦੋਸ਼ ਲਗਾਏ ਜਾ ਰਹੇ ਹਨ, ਇਹ ਪਾਗਲਾਂ ਦੀ ਦੁਨੀਆਂ ਦੀ ਗੱਲ ਹੈ। ਜੇਕਰ ਮੈਂ ਅਜਿਹੀ ਕੋਈ ਲਿਖਤੀ

ਜਾਂ ਜ਼ਬਾਨੀ ਗੱਲ ਕੀਤੀ ਹੁੰਦੀ, ਤਾਂ ਸਰਕਾਰ ਨੇ ਇਸ ਨੂੰ ਆਪਣੇ "ਵ੍ਹਾਈਟ ਪੇਪਰ' ਵਿਚ ਅਵੱਸ਼ ਛਾਪਣਾ ਸੀ। ਇਹ ਦੋਸ਼ ਕਿਸੇ ਬੀਮਾਰ ਦਿਮਾਗ ਦੀ ਉਪਜ ਹਨ।

੦ ਕੀ ਇਸ ਮੀਟਿੰਗ ਬਾਰੇ ਆਪ ਜੀ ਨੇ ਸੰਤਾਂ ਨੂੰ ਰੀਪੋਰਟ ਦਿੱਤੀ ?

— ਹਾਂ, ਮੈਂ ੨੮ ਮਈ ਨੂੰ ਸੰਤ ਲੌਂਗੋਵਾਲ ਜੀ ਨੂੰ ਸਾਰੀ ਰੀਪੋਰਟ ਦਿੱਤੀ। ਮੈਂ ਸੰਤ ਭਿੰਡਰਾਂਵਾਲਿਆਂ ਨੂੰ ਵੀ ਮਿਲਿਆ ਅਤੇ ਸਾਰੀ ਗੱਲ ਦੱਸੀ। ਉਨ੍ਹਾਂ ਦੇ ਦੋ ਸਨੇਹੀਆਂ ਦੇ ਰੋਪੜ ਜ਼ਿਲ੍ਹੇ ਵਿਚ ਕੇਸ ਸਨ, ਇਸ ਲਈ ਉਨ੍ਹਾਂ ਨੇ ਮੈਨੂੰ ਇਧਰ ਭੇਜਿਆ। ਮੈਂ ੨੯ ਮਈ ਨੂੰ ਸ੍ਰੀ ਅਨੰਦਪੁਰ ਸਾਹਿਬ ਆ ਗਿਆ ਅਤੇ ਇਥੇ ਆਉਂਦਾ ਹੀ ਬੀਮਾਰ ਹੋ ਗਿਆ, ੩੧ ਮਈ ਤਕ ਬੁਖਾਰ ਰਿਹਾ, ਡਾਕਟਰ ਇਥੇ ਮੈਨੂੰ ਅਟੈਂਡ ਕਰਦੇ ਰਹੇ। ਸ੍ਰੀ ਦਰਬਾਰ ਸਾਹਿਬ ਉਤੇ ਸੀ. ਆਰ. ਪੀ. ਤੇ ਬੀ. ਐਸ. ਐਫ. ਵੱਲੋਂ ਪਹਿਲੀ ਜੂਨ ਦੀ ਫ਼ਾਇਰਿੰਗ ਸੁਣਕੇ, ਮੈਂ ਦੋ ਜੂਨ ਨੂੰ ਅੰਮ੍ਰਿਤਸਰ ਗਿਆ। ਸੰਤ ਲੌਂਗੋਵਾਲ ਨੇ ਮੈਨੂੰ ਦੱਸਿਆ ਕਿ ਸੀ. ਆਰ. ਪੀ. ਨੇ ਬਿਨਾਂ ਕਿਸੇ ਭੜਕਾਹਟ ਗੋਲੀ ਚਲਾਈ ਹੈ। ਸੰਤ ਭਿੰਡਰਾਂਵਾਲਿਆਂ ਨੇ ਵੀ ਇਹੋ ਕਿਹਾ। ਦਰਅਸਲ ਇਹ ਇਕ ਰੀਹਰਸਲ ਸੀ, ਫ਼ੌਜ ਸਪੁਰਦ ਕਰਨ ਲਈ ਗੋਲੀ ਚਲਾਈ ਗਈ ਸੀ। ਮੇਰੇ ਪਾਸ ਇੱਤਲਾਹ ਹੈ ਕਿ ਸਬੰਧਤ ਫ਼ੌਜੀ ਮਾਹਿਰਾਂ ਦੀ ਨਿਗਰਾਨੀ ਹੇਠ ਗੋਲੀ ਚਲਾਈ ਗਈ ਸੀ ਤਾਂ ਜੋ ਪਤਾ ਲੱਗੇ ਕਿ ਕੰਪਲੈਕਸ ਦੇ ਅੰਦਰੋਂ ਕਿਸ ਥਾਂ ਤੋਂ ਗੋਲੀ ਆ ਰਹੀ ਹੈ ਅਤੇ ਕਿਸ ਤਰ੍ਹਾਂ ਤੇ ਹਥਿਆਰ ਹਨ। ਅੰਦਰੋਂ ਜੋ ਜਵਾਬ ਦਿੱਤਾ, ਉਹ ਲਾਇਸੈਂਸ ਸ਼ੁਦਾ ਹਥਿਆਰਾਂ ਨਾਲ ਦਿੱਤਾ, ਐਮ. ਐਮ. ਜੀ. ਨਹੀਂ ਚਲਾਈ, ਜੇ ਹੁੰਦੀ ਤਾਂ ਜ਼ਰੂਰ ਚਲਾਉਂਦੇ।

੦ ਕੀ ਤੁਹਾਨੂੰ ਕਦੀ ਸ਼ੱਕ ਪਿਆ ਸੀ ਕਿ ਫ਼ੌਜ ਹਮਲਾ ਕਰ ਸਕਦੀ ਹੈ ?

— ਮੈਂ ਕਦੀ ਨਹੀਂ ਸੋਚਿਆ ਸੀ ਕਿ ਫ਼ੌਜ ਆ ਸਕਦੀ ਹੈ। ਹਾਂ ਸੀ. ਆਰ. ਪੀ. ਤੋਂ ਖਤਰਾ ਸੀ, ਉਹ ਵੀ ਇਹ ਕਿ ਕੰਪਲੈਕਸ ਨੂੰ ਘੇਰਾ ਪਾਉਣਗੇ, ਰਾਹ ਰੋਕਣਗੇ, ਸਪਲਾਈ ਕਟਣਗੇ, ਪਰ ਇਹ ਖ਼ਿਆਲ ਨਹੀਂ ਸੀ ਕਿ ਹਮਲਾ ਹੋਏਗਾ।

੦ ਕੀ ਸੰਤ ਭਿੰਡਰਾਂਵਾਲਿਆਂ ਨੂੰ ਇਸ ਬਾਰੇ ਪਤਾ ਸੀ ?

— ਮੈਂ ਉਨ੍ਹਾਂ ਨੂੰ ੨ ਜੂਨ ਰਾਤ ਨੂੰ ੧੧ ਵਜੇ ਦੇ ਕਰੀਬ ਮਿਲਿਆ ਸੀ, ਉਨ੍ਹਾਂ ਨੂੰ ਵੀ ਕੋਈ ਪਤਾ ਨਹੀਂ ਸੀ—ਮੇਰੇ ਨਾਲ ਉਨ੍ਹਾਂ ਇਸ ਬਾਰੇ ਕੋਈ ਗੱਲ ਪ੍ਰਗਟ ਨਹੀਂ ਕੀਤੀ। ਤਿੰਨ ਜੂਨ ਨੂੰ ਸ਼ਾਮੀ ੫ ਵਜੇ ਸ. ਪ੍ਰੇਮ ਸਿੰਘ ਲਾਲਪੁਰਾ ਉਨ੍ਹਾਂ ਨੂੰ ਮਿਲਕੇ ਆਏ ਸਨ, ਉਨ੍ਹਾਂ ਨਾਲ ਵੀ ਕੋਈ ਅਜਿਹੀ ਗੱਲ ਨਹੀਂ ਕੀਤੀ।

੦ ਪਹਿਲੀ ਜੂਨ ਨੂੰ ਵੀ ਸ੍ਰੀ ਦਰਬਾਰ ਸਾਹਿਬ 'ਤੇ ੭ ਘੰਟੇ ਅੰਧਾਧੁੰਦ ਗੋਲੀ ਚਲਾਈ ਗਈ ਸੀ, ਕੀ ਇਸ ਤੇ ਵਿਚਾਰ ਕਰਨ ਲਈ ਅਕਾਲੀ ਦਲ ਨੇ ਕੋਈ ਮੀਟਿੰਗ ਬੁਲਾਈ ਸੀ ?

— ਸੰਤ ਜੀ (ਸੰਤ ਲੌਂਗੋਵਾਲ) ਨੇ ਦੋ ਜੂਨ ਸ਼ਾਮ ਨੂੰ ਹਾਈ ਕਮਾਂਡ ਦੀ ਮੀਟਿੰਗ ਬੁਲਾਈ ਸੀ, ਪਰ ਮੈਥੋਂ ਬਿਨਾਂ ਕੋਈ ਨਹੀਂ ਪਹੁੰਚ ਸਕਿਆ ਸੀ। (ਸ਼ਾਇਦ ਕਰਫ਼ਿਊ ਕਾਰਨ)। ਉਨ੍ਹਾਂ ਫਿਰ ਇਹ ਮੀਟਿੰਗ ੪ ਜੂਨ ਨੂੰ ਸਵੇਰੇ ਬੁਲਾਈ ਸੀ। ਲਾਲਪੁਰਾ

ਸਾਹਿਬ ੩ ਜੂਨ ਅੰਮ੍ਰਿਤਸਰ ਤੋਂ ਤਰਨ ਤਾਰਨ ਚਲੇ ਗਏ ਸਨ। ਕਹਿੰਦੇ, "ਸਵੇਰੇ ਆ ਜਾਵਾਂਗਾ', ਪਰ ਅਗਲੀ ਸਵੇਰ ਫ਼ੌਜ ਨੇ ਅਚਾਨਕ ਹਮਲਾ ਕਰ ਦਿੱਤਾ।

੦ ਕੰਪਲੈਕਸ ਨੂੰ ਫ਼ੌਜ ਵੱਲੋਂ ਘੇਰਾ ਪਾਉਣ ਪਿੱਛੋਂ ਭਿੰਡਰਾਂਵਾਲਿਆਂ ਨਾਲ ਕੋਈ ਗੱਲਬਾਤ ਹੋਈ ?

—ਨਹੀਂ। ੪ ਜੂਨ ਤੜਕੇ ੧-੩੦ ਵਜੇ ਦੇ ਕਰੀਬ ਮੇਰੀ ਅੱਖ ਖੁਲ੍ਹ ਗਈ। ਮੈਂ ਸ੍ਰੀ ਦਰਬਾਰ ਸਾਹਿਬ ਜਾ ਕੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕੀਤਾ। ਆਪਣੇ ਕਮਰੇ ਵਿਚ ਵਾਪਸ ਆ ਕੇ ਪਾਠ ਕਰਕੇ ਲਗਭਗ ਤਿੰਨ ਵਜੇ ਮੈਂ ਫਿਰ ਸੌਂ ਗਿਆ। ਸਵੇਰੇ ੪-੩੦ ਵਜੇ ਦੇ ਕਰੀਬ ਬੜੀ ਜ਼ੋਰਦਾਰ ਫ਼ਾਇਰਿੰਗ ਹੋਈ, ਜਿਸ ਨਾਲ ਮੇਰੀ ਅੱਖ ਖੁਲ੍ਹੀ। ਇਹ ਫ਼ਾਇਰਿੰਗ ਭਾਰਤ-ਪਾਕ ਜੰਗ ਨਾਲੋਂ ਵੀ ਜ਼ੋਰਦਾਰ ਸੀ, ੧੯੬੫ ਦੀ ਜੰਗ ਸਮੇਂ ਮੈਂ ਇਥੇ ਸੀ, ਅਸੀਂ ਬਾਰਡਰ ਨੇੜੇ ਚਲੇ ਗਏ ਸੀ ਤੇ ਫ਼ਾਇਰਿੰਗ ਵੇਖੀ ਸੀ ਪਰ ਇਹ ਫ਼ਾਇਰਿੰਗ ਇਤਨੀ ਜ਼ੋਰਦਾਰ ਸੀ ਕਿ ਕੋਈ ਚਲ ਫਿਰ ਨਹੀਂ ਸਕਦਾ ਸੀ। ਸਾਰੇ ਕੰਪਲੈਕਸ ਵਿਚ ਜਿਥੇ ਵੀ ਕੋਈ ਸੀ, ਉਥੇ ਦਾ ਉਥੇ ਹੀ ਰਹਿ ਗਿਆ।

੦ ਕੀ ਫ਼ੌਜ ਨੇ ਪਹਿਲੇ ਲਾਊਡ ਸਪੀਕਰ 'ਤੇ ਕੋਈ ਵਾਰਨਿੰਗ ਦਿੱਤੀ, ਜਾਂ ਬਾਹਰ ਆਉਣ ਲਈ ਕਿਹਾ ਸੀ ?

— ਮੈਂ ਕੁਝ ਨਹੀਂ ਸੁਣਿਆ, ਕਿਸੇ ਹੋਰ ਨੇ ਵੀ ਨਹੀਂ ਸੁਣਿਆ। ਉਸ ਵੇਲੇ ਕਾਫ਼ੀ ਹਨ੍ਹੇਰਾ ਹੁੰਦਾ ਹੈ। ਲਾਊਡ ਸਪੀਕਰ ਸਾਫ਼ ਸੁਣਾਈ ਦੇ ਸਕਦਾ ਸੀ।

੦ ਹਮਲੇ ਪਿੱਛੋਂ ਤੁਸੀਂ ਸੰਤ ਲੌਂਗੋਵਾਲ ਜੀ ਨੂੰ ਮਿਲੇ ਹੋਵੋਗੇ ?

— ਮੈਂ ਉਨ੍ਹਾਂ ਪਾਸ ਗਿਆ। ਸਮੁੰਦਰੀ ਹਾਲ 'ਤੇ ਵੀ ਗੋਲੀਆਂ ਲੱਗ ਰਹੀਆਂ ਸਨ। ਸੰਤ ਜੀ ਦਾ ਜੋ ਕਮਰਾ ਹੈ, ਉਸ ਤੇ ਵੀ ਕਾਫ਼ੀ ਗੋਲੀਆਂ ਵੱਜੀਆਂ ਸਨ। ਮੈਂ ਉਨ੍ਹਾਂ ਨੂੰ ਕਿਹਾ ਕਿ ਭਾਣਾ ਵਰਤ ਗਿਆ ਹੈ, ਪਤਾ ਨਹੀਂ ਇਸ ਦਾ ਅੰਤ ਕੀ ਹੋਏਗਾ, ਦਿਨ ਵੇਲੇ ਫ਼ਾਇਰਿੰਗ ਹੋਰ ਵੀ ਤੇਜ਼ ਹੋ ਗਈ। ੫ ਜੂਨ ਸਵੇਰੇ ਸੰਤ ਜੀ ਮੇਰੇ ਪਾਸ, ਮੇਰੇ ਵਾਲੇ ਕਮਰੇ ਵਿਚ ਆ ਗਏ। ਗੋਲੀ ਤਾਂ ਉਧਰ ਵੀ ਆ ਰਹੀ ਸੀ, ਪਰ ਦੋ ਪਾਸੇ ਕੱਵਰ ਸੀ (ਹੋਰ ਕਮਰੇ ਸਨ) ਅਤੇ ਸਮੁੰਦਰੀ ਹਾਲ ਦੀ ਉਚਾਈ ਕਾਰਨ, ਇਧਰੋਂ ਵੀ ਕੁਝ ਬਚਾਓ ਸੀ। ਜੇ ਫ਼ੌਜੀ ਅਧਿਕਾਰੀ ਲਾਊਡ ਸਪੀਕਰ 'ਤੇ ਕੋਈ ਨੋਟਿਸ ਦਿੰਦੇ ਤਾਂ ਅਸੀਂ ਮੋਰਚੇ ਵਿਚ ਗ੍ਰਿਫ਼ਤਾਰੀ ਦੇਣ ਆਏ ਸਿੰਘਾਂ ਨੂੰ ਤਾਂ ਬਚਾ ਲੈਂਦੇ, ਘਟੋ ਘਟ ਬੀਬੀਆਂ ਅਤੇ ਬੱਚਿਆਂ ਨੂੰ ਬਾਹਰ ਕੱਢ ਲੈਂਦੇ। ਫ਼ੌਜ ਨੇ ਕਿਸੇ ਨੂੰ ਬਾਹਰ ਜਾਣ ਦਾ ਮੌਕਾ ਹੀ ਨਹੀਂ ਦਿੱਤਾ।

ਫ਼ੌਜ ਨੇ ੫ ਜੂਨ ਨੂੰ ੧੦ ਵਜੇ ਟੈਂਕ ਲੈ ਆਂਦੇ। ਇਕ ਟੈਂਕ ਸਮੁੰਦਰੀ ਹਾਲ ਦੇ ਪਿਛਲੇ ਪਾਸੇ ਗਲੀ (ਬਾਗ ਵਾਲੀ) ਵਿਚ ਵੀ ਲਿਆਂਦਾ, ਜਿਸ ਤੋਂ ਤੋਪ ਨਾਲ ਫ਼ਾਇਰਿੰਗ ਸ਼ੁਰੂ ਕੀਤੀ ਗਈ। ਗਿਆਰਾਂ ਕੁ ਵਜੇ ਦੇ ਕਰੀਬ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿਖੇ ਵੀ ਟੈਂਕਾਂ ਦੀਆਂ ਆਵਾਜ਼ਾਂ ਆਉਣ ਲੱਗੀਆਂ।

੦ ਸ੍ਰੀ ਦਰਬਾਰ ਸਾਹਿਬ ਵਿਚ ਟੈਂਕ ਦਾਖਲ ਹੋਣ ਬਾਰੇ ਤੁਹਾਨੂੰ ਪਹਿਲਾਂ ਪਤਾ

ਨਹੀਂ ਲੱਗਾ ਸੀ ?

— ਸਾਨੂੰ ਇਹ ਬਿਲਕੁਲ ਪਤਾ ਨਹੀਂ। ਸਾਨੂੰ ਇਹ ਵੀ ਪਤਾ ਨਾ ਲੱਗਾ ਕਿ ਉਨ੍ਹਾਂ ਸਾਡੇ ਵਾਲਾ ਹਿੱਸਾ (ਅਕਾਲ ਰੈਸਟ ਹਾਊਸ, ਸ੍ਰੀ ਗੁਰੂ ਰਾਮਦਾਸ ਨਿਵਾਸ, ਸਮੁੰਦਰੀ ਹਾਲ ਤੇ ਗੁਰੂ ਨਾਨਕ ਨਿਵਾਸ) ਕੈਪਚਰ ਕਰ ਲਿਆ ਹੈ। ਸਾਨੂੰ ਇਹ ਵੀ ਪਤਾ ਨਹੀਂ ਸੀ ਕਿ ਫ਼ੌਜ ਨੇ ਆਲ ਇੰਡੀਆ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਆਗੂ ਗ੍ਰਿਫ਼ਤਾਰ ਕਰ ਲਏ ਹਨ।

੦ ਮੈਂ ਸੋਚਦਾ ਸੀ ਕਿ ਫ਼ੈਡਰੇਸ਼ਨ ਦੇ ਆਗੂ ਤੁਹਾਡੇ ਪਿੱਛੋਂ ਗ੍ਰਿਫ਼ਤਾਰ ਕੀਤੇ ਹਨ ?

— ਨਹੀਂ, ਉਹ ਪਹਿਲਾਂ ਕੈਪਚਰ ਕਰ ਲਏ ਸਨ, ਸਾਨੂੰ ਸਰਾਂ ਵਿਚ ਸੰਗਰੂਰ ਜ਼ਿਲ੍ਹੇ ਦੇ ਅਕਾਲੀ ਵਰਕਰਾਂ ਤੇ ਹੋਰਨਾਂ ਸਿੰਘਾਂ ਨੂੰ ਮਾਰਨ ਬਾਰੇ ਵੀ ਪਤਾ ਨਹੀਂ ਲੱਗਾ। ਉਨ੍ਹਾਂ ਸਾਨੂੰ ਤੜਕੇ ੪ ਵਜੇ ਦੇ ਕਰੀਬ ਗ੍ਰਿਫ਼ਤਾਰ ਕੀਤਾ। ਮੇਰੇ ਰਿਹਾਇਸ਼ੀ ਕਮਰੇ ਵੱਲ ਬਾਹਰ ਦੇ ਗੇਟ ਨੂੰ ਕੁੰਡਾ ਨਹੀਂ ਸੀ। ਸੰਤ ਜੀ ਤੋਂ ਬਿਨਾਂ ਮੇਰੇ ਕਮਰੇ ਵਿਚ ਬੀਬੀ ਅਮਰਜੀਤ ਕੌਰ, ਸ. ਨਛੱਤਰ ਸਿੰਘ ਭਲਵਾਨ, ਸ. ਦਰਸ਼ਨ ਸਿੰਘ ਈਸਾਪੁਰ, ਸ. ਜਗੀਰ ਸਿੰਘ ਪੂਹਲਾ ਵੀ ਸਨ। ਇਕ ਮੇਜਰ ਤੇ ਹਥਿਆਰਾਂ ਨਾਲ ਲੈਸ ੧੦-੧੨ ਫ਼ੌਜੀ ਆਏ। ਮੇਜਰ ਪਾਸ ਇਕ ਵੱਡੀ ਟਾਰਚ ਸੀ। ਉਨ੍ਹਾਂ ਪਹਿਲਾਂ ਗੋਲੀਆਂ ਵੀ ਚਲਾਈਆਂ, ਦੋ-ਤਿੰਨ ਗੋਲੀਆਂ ਕੰਧ 'ਤੇ ਲੱਗੀਆਂ। ਸਾਨੂੰ ਪਕੜ ਕੇ ਕਹਿਣ ਲੱਗੇ "ਸੰਤ ਹਰਚੰਦ ਸਿੰਘ ਲੌਂਗੋਵਾਲ ਕਹਾਂ ਹੈ ?" ਇਸ 'ਤੇ ਦਰਸ਼ਨ ਸਿੰਘ ਈਸਾਪੁਰ ਨੇ ਕਿਹਾ ਇਹ ਜੋ ਤੁਸੀਂ ਪਕੜੇ ਹਨ, ਇਹੋ ਹਨ। ਸਾਨੂੰ ਸਭਨਾਂ ਨੂੰ ਐਗਜ਼ੈਕਟਿਵ ਦੇ ਪੁਰਾਣੇ ਕਮਰਿਆਂ ਵਿਚ-ਤਾਰਾ ਸਿੰਘ (ਹੁਣ ਐਮ. ਐਲ. ਏ.) ਵਾਲੇ ਕਮਰੇ ਵਿਚ ਲੈ ਆਏ।

੦ ਸ. ਭਾਨ ਸਿੰਘ ਹੋਰੀਂ ਕਿਥੇ ਸਨ ?

— ਸ. ਭਾਨ ਸਿੰਘ, ਅਬਿਨਾਸ਼ੀ ਸਿੰਘ, ਮਨਜੀਤ ਸਿੰਘ ਤਰਨਤਾਰਨੀ, ਰਾਮੂਵਾਲੀਆ ਹੋਰੀਂ ਸਾਰੇ ਸਮੁੰਦਰੀ ਹਾਲ ਵਿਚ ਸਨ। ਸਾਨੂੰ ਕਮਰੇ ਵਿਚ ਬੰਦ ਕਰ ਕੇ ਲਾਈਟ ਮਸ਼ੀਨ ਗੰਨ ਸਾਡੇ ਵਲ ਕਰ ਕੇ ੧੦-੧੨ ਫ਼ੌਜੀਆਂ ਦਾ ਪਹਿਰਾ ਲੱਗਾ ਦਿੱਤਾ। ਇਨ੍ਹਾਂ ਵਿਚ ਇਕ ਕੈਪਟਨ ਵੀ ਸੀ।

ਸਾਡੀ ਬਾਰੀ ਖੁਲ੍ਹੀ ਸੀ। ਇਕ ਫ਼ੌਜੀ ਨੇ ਸਿਗਰੇਟ ਲਗਾਈ। ਮੈਂ ਬਾਰੀ ਵਿੱਚੋਂ ਉਸ ਨੂੰ ਕਿਹਾ ਕਿ ਸਿਗਰੇਟ ਪੀਣੀ ਬੰਦ ਕਰ। ਉਹ ਕਹਿਣ ਲੱਗਾ—"ਕਿਆ ਬਾਤ ਹੈ ?" ਮੈਂ ਕਿਹਾ ਕਿ ਇਹ ਪਵਿੱਤਰ ਥਾਂ ਹੈ, ਸਿਗਰੇਟ ਪੀਣਾ ਮਨਾਂ ਹੈ। ਉਹ ਕਹਿਣ ਲਗਾ, "ਯਹ ਪਵਿੱਤਰ ਕਹਾਂ ਰਹਿ ਗਈ ਜਹਾਂ ਅਨੇਕ ਇਨਸਾਨੋਂ ਕਾ ਖ਼ੂਨ ਵਹਾ ਹੈ।" ਮੈਂ ਉਸ ਨੂੰ ਕਿਹਾ ਕਿ ਇਥੇ ਖ਼ੂਨ ਤਾਂ ਵਹਿਆ ਹੈ, ਪਰ ਕਿਸੇ ਨੇ ਤੰਬਾਕੂ-ਨੋਸ਼ੀ ਨਹੀਂ ਕੀਤੀ। ਜਿਸ ਨੇ ਤੰਬਾਕੂ ਨੋਸ਼ੀ ਕੀਤੀ, ਉਸ ਮੱਸਾ ਰੰਗੜ ਦਾ ਸਿਰ ਕਲਮ ਕਰ ਦਿੱਤਾ ਗਿਆ। ਮੈਂ ਉਸ ਨੂੰ ਹਿੰਦੀ 'ਚ ਕਿਹਾ "ਮੈਂ ਤੇਰਾ ਸਿਰ ਤੋਂ ਕਲਮ ਨਹੀਂ ਕਰ ਸਕਤਾ, ਗੋਲੀ ਖਾ ਸਕਤਾ ਹੂੰ, ਪਰ ਅਪਨੇ ਜੀਤੇ ਜੀ ਸਿਗਰੇਟ ਨਹੀਂ ਪੀਨੇ

ਦੂੰਗਾ।" ਈਸਾਪੁਰ ਕਹਿਣ ਲੱਗਾ ਇਸ ਨਾਲ ਮੈਂ ਗੱਲ ਕਰਦਾ ਹਾਂ ਪਰ ਇਤਨੇ ਨੂੰ ਇਕ ਕੈਪਟਨ ਆ ਗਿਆ ਤੇ ਉਸ ਨੇ ਉਸ ਨੂੰ ਸਿਗਰੇਟ ਪੀਣ ਤੋਂ ਮਨ੍ਹਾਂ ਕਰ ਦਿੱਤਾ।

ਪਿੱਛੋਂ ਸਰਾਂ ਵਾਲੇ ਪਾਸੇ ਗੋਲੀ ਚਲਾ ਕੇ ਸੰਗਰੂਰ ਜ਼ਿਲ੍ਹੇ ਦੇ ਅਕਾਲੀ ਵਰਕਰ ਅਤੇ ਹੋਰ ਸਿੰਘਾਂ 'ਤੇ ਜੋ ਗੋਲੀ ਚਲਾਈ ਗਈ, ਉਸ ਦਾ ਸਾਨੂੰ ਪਤਾ ਨਹੀਂ ਲੱਗਾ। ਜਥੇ ਦੇ ੫੫ ਤੋਂ ਵੱਧ ਸਿੰਘਾਂ ਤੋਂ ਬਿਨਾਂ ਯਾਤਰੀ ਅਤੇ ੧੫੦-੨੦੦ ਦੇ ਕਰੀਬ ਬੰਗਲਾ ਦੇਸ਼ੀ ਜੋ ਸਰਾਂ ਵਿਚ ਠਹਿਰੇ ਸਨ, ਫ਼ੌਜ ਨੇ ਅੰਧਾ ਧੁੰਦ ਗੋਲੀ ਚਲਾ ਕੇ ਮਾਰ ਦਿੱਤੇ। ਅਸੀਂ ਸਾਰਾ ਦਿਨ ਸਾਰੀ ਰਾਤ ਪਾਣੀ ਤੋਂ ਬਿਨਾਂ ਰਹੇ, ਪਿਆਸ ਕਾਰਨ ਬੀਬੀ ਅਮਰਜੀਤ ਕੌਰ ਤਾਂ ਬਹੁਤ ਤੰਗ ਹੋਏ। ਸਵੇਰੇ ਦਿਨ ਵੇਲੇ ਦੋ ਕਰਨਲ ਆਏ—ਇਕ ਹਿੰਦੂ ਅਤੇ ਇਕ ਸਿੱਖ। ਮੈਂ ਸਿੱਖ ਕਰਨਲ ਨੂੰ ਕਿਹਾ ਕਿ ਪਿਆਸੇ ਮਾਰਨ ਦੀ ਥਾਂ ਗੋਲੀ ਮਾਰ ਦਿਓ ਤਾਂ ਉਸ ਨੇ ਕੁਝ ਸਮੇਂ ਪਿੱਛੋਂ ਪਾਣੀ ਦਾ ਪ੍ਰਬੰਧ ਕੀਤਾ।

੦ ਕੀ ਇਹ ਠੀਕ ਹੈ ਕਿ ਫ਼ੈਡਰੇਸ਼ਨ ਦੇ ਆਗੂਆਂ ਨੇ ਤੁਹਾਨੂੰ ਕਿਹਾ ਕਿ ਫ਼ੌਜ ਨੂੰ ਕਹਿ ਦਿਓ ਇਹ ਸ਼੍ਰੋਮਣੀ ਕਮੇਟੀ ਦੇ ਕਰਮਚਾਰੀ ਹਨ, ਇਨ੍ਹਾਂ ਨੂੰ ਨਾ ਮਾਰੋ ?

— ਜਦੋਂ ਪਾਣੀ ਵਰਤਣਾ ਸ਼ੁਰੂ ਹੋਇਆ, ਤਾਂ ਭਾਈ ਮਨਜੀਤ ਸਿੰਘ, ਹਰਮਿੰਦਰ ਸਿੰਘ ਸੰਧੂ, ਅਮਰਜੀਤ ਸਿੰਘ ਚਾਵਲਾ, ਰਾਜਿੰਦਰ ਸਿੰਘ ਮਹਿਤਾ, ਵਿਰਸਾ ਸਿੰਘ ਵਲਟੋਹਾ ਕੁਝ ਮੁੰਡੇ ਮੇਰੇ ਪਾਸ ਪਾਏ ਤੇ ਮੈਨੂੰ ਕਿਹਾ ਕਿ ਕੋਈ ਗੱਲ ਕਰੋ, ਸਾਨੂੰ ਇਹ ਮਾਰ ਨਾ ਦੇਣ। ਮੈਂ ਉਸੇ ਕਰਨਲ ਨੂੰ ਕਿਹਾ ਕਿ ਤੁਸੀਂ ਪਹਿਲਾਂ ਪਕੜ ਕੇ ਅਨੇਕਾਂ ਹੀ ਸਿੰਘ ਮਾਰ ਦਿੱਤੇ ਹਨ। ਇਹ ਫ਼ੌਜੀ ਰਵਾਇਤ ਦੇ ਉਲਟ ਹੈ। ਪੁਲਿਸ ਤਾਂ ਫੜ ਕੇ ਲੋਕਾਂ ਨੂੰ ਮਾਰਦੀ ਹੈ, ਪਰ ਫ਼ੌਜ ਨਹੀਂ। ਮੈਂ ਮਨਜੀਤ ਸਿੰਘ ਦੇ ਮੋਢੇ 'ਤੇ ਹੱਥ ਰੱਖ ਕੇ ਕਿਹਾ ਕਿ ਇਹ ਸਾਡਾ ਅਸਿਸਟੈਂਟ ਮੈਨੇਜਰ ਹੈ ਸ੍ਰੀ ਦਰਬਾਰ ਸਾਹਿਬ ਦਾ-ਬਾਕੀ ਵੀ ਸਾਡੇ ਮੁਲਾਜ਼ਮ ਹਨ, ਜੋ ਰਾਤ ਦੀ ਡਿਊਟੀ ਕਾਰਨ ਇਥੇ ਰਹਿ ਗਏ। ਜਿਤਨੇ ਸਿੰਘ ਹੁਣ ਫੜੇ ਹਨ, ਕਿਸੇ ਨੂੰ ਨਾ ਮਾਰਿਓ ਜਾਂ ਸਾਨੂੰ ਸਭਨਾਂ ਨੂੰ ਮਾਰ ਦਿਓ। ਕਰਨਲ ਕਹਿਣ ਲੱਗਾ, "ਪਹਿਲਾਂ ਜੋ ਹੋ ਗਈ, ਬੇਬਸੀ ਸੀ, ਹੁਣ ਐਸਾ ਨਹੀਂ ਹੋਏਗਾ।"

੦ ਆਪ ਸਭ ਨੂੰ ਮਿਲਟਰੀ ਕੈਂਪ ਵਿਚ ਕਦੋਂ ਲੈ ਕੇ ਗਏ ?

— ੬ ਜੂਨ ਸ਼ਾਮੀ ੫-੩੦ ਵਜੇ ਦੇ ਕਰੀਬ। ਉਥੇ ਵੀ ਸਾਨੂੰ ਇਕ ਕਮਰੇ ਵਿਚ ਬੰਦ ਕਰ ਦਿੱਤਾ ਸੀ। ੭ ਤਾਰੀਖ ਸ਼ਾਮ ਨੂੰ ਸਾਨੂੰ ਉਸੇ ਕਰਨਲ ਨੇ ਕਿਹਾ ਕਿ ਤਿਆਰ ਹੋ ਜਾਓ, ਕਿਤੇ ਬਾਹਰ ਭੇਜਣਾ ਹੈ, ਪਰ ਲੈ ਕੇ ਨਾ ਗਏ। ਅੱਠ ਜੂਨ ਸਵੇਰੇ ੪ ਵਜੇ ਸਾਨੂੰ ਉਠਾਇਆ ਕਿ ਤਿਆਰ ਹੋ ਜਾਓ। ੫ ਵਜੇ ਦੇ ਕਰੀਬ ਫਿਰ ਡੀ. ਐਸ. ਪੀ. ਨੇ ਸਾਨੂੰ ਐਨ. ਐਸ. ਏ. ਦੇ ਵਾਰੰਟ ਦਿੱਤੇ ਤੇ ਕਿਹਾ ਕਿ ਤੁਹਾਨੂੰ ਕਿਤੇ ਬਾਹਰ ਭੇਜਣਾ ਹੈ। ੬ ਵਜੇ ਦੇ ਕਰੀਬ ਉਹੋ ਦੋ ਕਰਨਲ ਸਾਨੂੰ ਹਵਾਈ ਅੱਡੇ 'ਤੇ ਲੈ ਕੇ ਆਏ, ਜਹਾਜ਼ ਖੜ੍ਹਾ ਸੀ, ਜੋ ਉਥੋਂ ਸਿੱਧਾ ਜੋਧਪੁਰ ਪੁੱਜਾ। ਮੈਨੂੰ ਕਹਿਣ

ਲੱਗੇ "ਉਤਰੋ"। ਮੈਂ ਡੀ. ਐਸ. ਪੀ. ਨੂੰ ਪੁੱਛਿਆ ਕਿ ਸੰਤ ਜੀ ਨੂੰ ਕਿਥੇ ਲੈ ਚਲੇ ਹੋ—ਉਸ ਨੇ ਦੱਸਿਆ ਕਿ ਉਨ੍ਹਾਂ ਨੂੰ ਉਦੈਪੁਰ ਜੇਲ੍ਹ ਵਿਚ ਰੱਖਣਾ ਹੈ—ਜੋਧਪੁਰ ਦਾ ਡੀ. ਸੀ. ਤੇ ਐਸ. ਐਸ. ਪੀ. ਹਵਾਈ ਅੱਡੇ 'ਤੇ ਆਏ ਹੋਏ ਸਨ, ਮੈਨੂੰ ਉਨ੍ਹਾਂ ਦੇ ਹਵਾਲੇ ਕਰ ਕੇ ਚਲੇ ਗਏ।

o ਕੀ ਫ਼ੌਜੀ ਹਮਲੇ ਦੌਰਾਨ ਟੈਲੀਫੋਨ ਬਹਾਲ ਕਰ ਕੇ ਫ਼ੌਜੀ ਜਾਂ ਸਿਵਲ ਅਧਿਕਾਰੀਆਂ ਨੇ ਸੰਤ ਜੀ ਜਾਂ ਤੁਹਾਡੇ ਨਾਲ ਕੋਈ ਗਲਬਾਤ ਕੀਤੀ ?

— ਨਹੀਂ, ਟੈਲੀਫੋਨ ਤਾਂ ਦੋ ਜੂਨ ਸ਼ਾਮ ਨੂੰ ਹੀ ਕੱਟ ਦਿੱਤੇ ਗਏ ਸਨ।

o ਸੰਤ ਭਿੰਡਰਾਂਵਾਲਿਆਂ ਦੀ ਸ਼ਹੀਦੀ ਬਾਰੇ ਕੁਝ ਪਤਾ ਲੱਗਾ ਹੋਵੇਗਾ ?

— ਸਾਨੂੰ ਕੰਪਲੈਕਸ ਦੇ ਪਰਲੇ ਪਾਸੇ (ਸ੍ਰੀ ਦਰਬਾਰ ਸਾਹਿਬ ਵਲ) ਬਾਰੇ ਕੁਝ ਵੀ ਪਤਾ ਨਹੀਂ ਲੱਗਾ ਸੀ। ਬਾਬਾ ਜੋਗਿੰਦਰ ਸਿੰਘ ਜੀ ਕਹਿੰਦੇ ਹਨ, ਉਹ ਸ਼ਹੀਦ ਨਹੀਂ ਹੋਏ। ਬਤੌਰ ਪਿਤਾ ਉਨ੍ਹਾਂ ਨੂੰ ਵੱਧ ਪਤਾ ਹੋਏਗਾ।

o ਪ੍ਰਧਾਨ ਮੰਤਰੀ ਜਾਂ ਕਿਸੇ ਕੇਂਦਰੀ ਲੀਡਰ ਨੂੰ ਕਦੀ ਮਿਲੇ ਹੋ ?

—ਪਿਛਲੇ ਚਾਰ ਸਾਲਾਂ ਵਿਚ ਮੈਂ ਕਦੀ ਵੀ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਕੇਂਦਰੀ ਗ੍ਰਹਿ ਮੰਤਰੀ ਜਾਂ ਕਿਸੇ ਕੇਂਦਰੀ ਅਧਿਕਾਰੀ ਨੂੰ ਇਕੱਲਾ ਨਹੀਂ ਮਿਲਿਆ।

o ਤੁਹਾਡੇ ਕਈ ਵਿਰੋਧੀ ਇਹ ਵੀ ਦੋਸ਼ ਲਗਾਉਂਦੇ ਹਨ ਕਿ ਤੁਸੀਂ ਪੰਜਾਬ ਦੇ ਮੁੱਖ ਮੰਤਰੀ ਬਣਨਾ ਚਾਹੁੰਦੇ ਹੋ। ਇਸ ਬਾਰੇ ਕੀ ਕਹੋਗੇ ?

—ਰਣਧੀਰ ਸਿੰਘ ਚੀਮਾਂ ਅਤੇ ਰਾਜਿੰਦਰ ਸਿੰਘ ਭਾਟੀਆ ਮੇਰੇ ਵਿਰੁੱਧ ਕਈ ਨਿਰਾਧਾਰ ਇਲਜ਼ਾਮ ਲਗਾਉਂਦੇ ਰਹੇ ਹਨ। ਸ. ਭਾਟੀਆ ਨੇ ਮੇਰੇ 'ਤੇ ਇਲਜ਼ਾਮ ਲਗਾਇਆ ਸੀ ਕਿ ਕਈ ਕੇਂਦਰੀ ਲੀਡਰਾਂ ਨੂੰ ਇਕੱਲਾ ਮਿਲਿਆ ਹਾਂ ਅਤੇ ਕਿਹਾ ਕਿ ਮੈਨੂੰ ਮੁੱਖ ਮੰਤਰੀ ਬਣਾ ਦਿਓ, ਚੰਡੀਗੜ੍ਹ ਪੰਜਾਬ ਨੂੰ ਦੇ ਕੇ ਫ਼ਾਜ਼ਿਲਕਾ ਅਬਹੋਰ ਹਰਿਆਣਾ ਨੂੰ ਦੇ ਦਿਓ, ਮੈਂ ਆਪੇ ਦੋਹਾਂ ਸੰਤਾਂ ਨੂੰ ਮਨਾਂ ਲਵਾਂਗਾ। ਮੇਰੇ 'ਤੇ ਇਨ੍ਹਾਂ ਇਲਾਜ਼ਾਮਾਂ ਬਾਰੇ ਖਬਰ ਮੈਂ ਜੋਧਪੁਰ ਜੇਲ੍ਹ ਵਿਚ ਹੀ ਇਕ ਅਖ਼ਬਾਰ ਵਿਚ ਪੜ੍ਹੀ ਸੀ। ਮੈਂ ਜੇਲ੍ਹ ਵਿਚ ਇਸ ਬਾਰੇ ਆਪਣਾ ਸਪਸ਼ਟੀਕਰਣ ਨਹੀਂ ਦੇ ਸਕਦਾ ਸੀ, ਕਿਸੇ ਨੂੰ ਵੀ ਮੈਨੂੰ ਮਿਲਣ ਦੀ ਆਗਿਆ ਨਹੀਂ ਸੀ, ਜੇਲ੍ਹ ਵਿੱਚੋਂ ਕਾਗਜ਼ ਵੀ ਬਾਹਰ ਨਹੀਂ ਜਾ ਸਕਦਾ ਸੀ।

ਮੇਰੇ ਘਰੋਂ (ਸੁਪਤਨੀ) ਮੈਨੂੰ ਮਿਲਣ ਆਉਣਾ ਸੀ, ਇਸ ਬਾਰੇ ਮੈਨੂੰ ਪਤਾ ਲੱਗ ਗਿਆ ਸੀ। ਚੰਡੀਗੜ੍ਹ ਸਿੱਖ ਬੁਧੀਜੀਵੀਆਂ ਦੀ ਇਕ ਸੰਸਥਾ "ਕੌਂਸਲ ਆਫ ਸਿੱਖ ਅਫੇਅਰਜ਼" ਹੈ, ਜਿਸ ਵਿਚ ਵਿਦਵਾਨ, ਅਧਿਆਪਕ, ਡਾਕਟਰ, ਇੰਜਨੀਅਰ, ਵਕੀਲ ਰੀਟਾਇਰਡ ਜੱਜ, ਜਰਨੈਲ ਤੇ ਗਜ਼ੇਟਿਡ ਅਫ਼ਸਰ ਸ਼ਾਮਿਲ ਹਨ। ਸ. ਅਜਮੇਰ ਸਿੰਘ ਐਡਵੋਕੇਟ ਇਸ ਦੇ ਸਕੱਤਰ ਹਨ। ਉਨ੍ਹਾਂ ਦੇ ਨਾਂ ਮੈਂ ਇਕ ਅਰਜ਼ੀ ਲਿਖੀ ਜੋ ਕਿਸੇ ਤਰੀਕੇ ਨਾਲ ਆਪਣੇ ਪਜਾਮੇ ਦੇ ਨੇਫੇ ਵਿਚ ਪਾ ਕੇ ਆਪਣੀ ਸੁਪਤਨੀ ਰਾਹੀਂ ਸ. ਅਜਮੇਰ ਸਿੰਘ ਨੂੰ ਭੇਜੀ। ਇਸ ਵਿਚ ਮੈਂ ਲਿਖਿਆ ਸੀ ਕਿ ਜੋ ਦੋਸ਼ ਸ. ਰਾਜਿੰਦਰ ਸਿੰਘ ਭਾਟੀਆ ਨੇ ਮੇਰੇ 'ਤੇ ਲਗਾਏ ਹਨ, ਇਸ ਦੀ ਇਨਕੁਆਰੀ ਕਰਾਈ

ਜਾਏ। ਮੈਂ ਉਨ੍ਹਾਂ ਨੂੰ ਦੱਸਿਆ ਕਿ ੧੦ ਸਿੱਖ ਰੀਟਾਇਰਡ ਜੱਜ ਹਨ, ਇਨ੍ਹਾਂ ਵਿੱਚੋਂ ਕਿਸੇ ਦੋ ਦਾ ਇਕ "ਇਨਕੁਆਰੀ ਕਮਿਸ਼ਨ" ਬਣਾ ਦਿਓ—ਇਹ ਇਨਕੁਆਰੀ ਤਿੰਨ ਦਿਨਾਂ ਵਿਚ ਮੁਕੰਮਲ ਹੋ ਸਕਦੀ ਹੈ। ਇਕ ਦਿਨ ਦਿੱਲੀ ਆ ਕੇ ਰਾਸ਼ਟਰਪਤੀ, ਪ੍ਰਧਾਨ ਮੰਤਰੀ (ਸ੍ਰੀਮਤੀ ਗਾਂਧੀ ਉਦੋਂ ਜ਼ਿੰਦਾ ਸਨ), ਸ੍ਰੀ ਰਾਜੀਵ ਗਾਂਧੀ, ਕੇਂਦਰੀ ਗ੍ਰਹਿ ਮੰਤਰੀ, ਚਤੁਰਵੇਦੀ, ਸ੍ਰੀ ਅਲੱਗਜ਼ੈਂਡਰ ਅਤੇ ਕਰਸ਼ਿਨਾ ਰਾਓ ਆਦਿ ਨੂੰ ਮਿਲ ਕੇ ਪਤਾ ਕਰ ਸਕਦੇ ਹਨ ਕਿ ਮੈਂ ਉਨ੍ਹਾਂ ਵਿੱਚੋਂ ਕਿਸ ਨੂੰ ਪਿਛਲੇ ੪ ਸਾਲਾਂ ਵਿਚ ਕਦੀ ਵੀ ਇਕੱਲਾ ਮਿਲਿਆ ਹਾਂ। ਸੰਤ ਭਿੰਡਰਾਂਵਾਲੇ ਤਾਂ ਮਿਲ ਨਹੀਂ ਸਕਦੇ, ਸੰਤ ਲੌਂਗੋਵਾਲ ਤੋਂ ਮਿਲ ਕੇ ਪਤਾ ਕੀਤਾ ਜਾ ਸਕਦਾ ਹੈ ਕਿ ਮੈਂ ਉਨ੍ਹਾਂ ਪਾਸ ਕਦੀ ਕੋਈ ਐਸੀ ਤਜਵੀਜ਼ ਮੁੱਖ ਮੰਤਰੀ ਬਣਨ ਬਾਰੇ ਰੱਖੀ ਕਿ ਚੰਡੀਗੜ੍ਹ ਨੂੰ ਫ਼ਾਜ਼ਿਲਕਾ—ਅਬੋਹਰ ਤੋਂ ਡੀਲਿੰਕ ਨਾ ਕਰੋ। ਚੰਡੀਗੜ੍ਹ ਵਿਖੇ ਸ੍ਰੀ ਪਾਂਡੇ ਤੋਂ ਪੁਛੋ ਕਿ ਮੈਂ ੨੬ ਮਈ ਦੀ ਗੁਪਤ ਮੀਟਿੰਗ ਪਿੱਛੋਂ ਉਨ੍ਹਾਂ ਨੂੰ ਮਿਲਿਆ ਹਾਂ। ਸ. ਅਜਮੇਰ ਸਿੰਘ ਜੀ ਨੂੰ ਮੈਂ ਲਿਖਿਆ ਸੀ ਕਿ ਦੋਸ਼ ਸਾਬਤ ਹੋਣ ਦੀ ਸੂਰਤ ਵਿਚ ਕਮਿਸ਼ਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ, ਜੋ ਵੀ ਸਜ਼ਾ ਤਜਵੀਜ਼ ਕਰਨਗੇ, ਮੈਂ ਸਵੀਕਾਰ ਕਰਾਂਗਾ।

ਉਸੇ ਪੱਤਰ ਵਿਚ ਇਕ ਸਜ਼ਾ ਮੈਂ ਖੁਦ ਆਪਣੇ ਆਪ ਤਜਵੀਜ਼ ਕੀਤੀ ਸੀ ਕਿ ਜੇਕਰ ਸ. ਭਾਟੀਆ ਨੇ ਜੋ ਗੱਲਾਂ ਕਹੀਆਂ ਹਨ, ਸੱਚੀਆਂ ਸਾਬਤ ਹੋਈਆਂ, ਤਾਂ ਮੈਂ ਆਪਣਾ ਮੂੰਹ ਆਪ ਕਾਲਾ ਕਰ ਕੇ ਇਕ ਖੋਤੇ 'ਤੇ ਬੈਠਕੇ ਪਿੰਡ ਪਿੰਡ ਜਾ ਕੇ ਸੰਗਤਾਂ ਤੋਂ ਮੁਆਫ਼ੀ ਮੰਗਾਂਗਾ।

ਜੇਲ੍ਹ ਤੋਂ ਰਿਹਾ ਹੋ ਕੇ ਮੈਂ ਸ. ਅਜਮੇਰ ਸਿੰਘ ਨੂੰ ਪੁੱਛਿਆ ਸੀ ਕਿ ਤੁਸੀਂ ਇਨਕੁਆਰੀ ਕਿਉਂ ਨਹੀਂ ਕਰਾਈ, ਉਹ ਕਹਿਣ ਲੱਗੇ ਕਿ ਕੋਈ ਤਿਆਰ ਹੀ ਨਹੀਂ ਹੋਇਆ। ਮੈਂ ਅੱਜ ਵੀ ਇਸ ਇਨਕੁਆਰੀ ਲਈ ਤਿਆਰ ਹਾਂ।

੦ ਇਹ ਜੋ "ਸੀਕਰਟ" ਮੀਟਿੰਗਾਂ ਹੋਈਆਂ ਹਨ, ਇਨ੍ਹਾਂ ਵਿਚ ਸਰਕਾਰੀ ਪੱਖ ਕੀ ਸੀ ?

— ਉਹ ਅਸਲ ਵਿਚ ਬਹੁ-ਗਿਣਤੀ ਨੂੰ ਖੁਸ਼ ਰੱਖਣਾ ਚਾਹੁੰਦੇ ਸਨ। ਇਸ ਲਈ ਮਸਲਾ ਹੱਲ ਨਹੀਂ ਕਰਨਾ ਚਾਹੁੰਦੇ ਸਨ। ਇਕ ਮੀਟਿੰਗ ਵਿਚ ਮੈਂ ਕਿਹਾ ਸੀ ਕਿ ਤੁਸੀਂ (ਸਰਕਾਰ) ਸਾਰਾ ਮਸਲਾ ਲਮਕਾ ਕੇ ਆਪਣੇ ਨਿੱਜੀ ਸਵਾਰਥਾਂ ਲਈ ਵਰਤ ਰਹੇ ਹੋ ਅਤੇ ਇਸ 'ਚ ਕਾਮਯਾਬ ਵੀ ਹੋ ਗਏ ਹੋ। ਤੁਸੀਂ ਬਹੁਗਿਣਤੀ ਦੇ ਫਿਰਕੇ ਨੂੰ ਖੁਸ਼ ਕਰਕੇ ਦਿੱਲੀ (ਨਗਰ ਨਿਗਮ) ਦੀਆਂ ਚੋਣਾਂ ਜਿੱਤ ਲਈਆਂ ਹਨ, ਜੰਮੂ ਕਸ਼ਮੀਰ ਵਿਚ ਜੰਮੂ ਰੀਜਨ ਵਿਚ ਵੀ ਜਿੱਤ ਗਏ ਹੋ ਅਤੇ ਭਾਰਤੀ ਜੰਤਾ ਪਾਰਟੀ ਦਾ ਵੋਟ ਬੈਂਕ ਲੁੱਟ ਲਿਆ ਹੈ। ਪੰਜਾਬ ਦਾ ਮਸਲਾ ਲਮਕਾ ਕੇ ਤੁਸੀਂ ਅਗਾਮੀ ਲੋਕ ਸਭਾ ਦੀਆਂ ਚੋਣਾਂ ਵੀ ਜਿੱਤਣਾ ਚਾਹੁੰਦੇ ਹੋ ਅਤੇ ਸਾਡਾ (ਸਿੱਖਾਂ ਦਾ) ਹਊਆ ਖੜ੍ਹਾ ਕਰਕੇ ਹਿੰਦੂ ਵੋਟਰ ਨੂੰ ਗੁੰਮਰਾਹ ਕਰਨਾ ਚਾਹੁੰਦੇ ਹੋ—ਤੁਹਾਡੇ ਪਾਸ ਹੋਰ ਕੋਈ "ਸਲੋਗਨ" (ਨਾਹਰਾ) ਨਹੀਂ ਹੈ—ਇਸ ਵਿਚ ਸਫਲ ਹੋ ਗਏ ਹੋ।

ਇਸ 'ਤੇ ਸਰਕਾਰੀ ਪਾਰਟੀ ਵੱਲੋਂ ਕਿਹਾ ਗਿਆ ਕਿ ਸਾਡੇ ਸਾਹਮਣੇ ਅਜਿਹਾ

ਕੋਈ ਨਿਸ਼ਾਨਾ ਨਹੀਂ ਹੈ—ਅਸੀਂ ਹਿੰਦੂਆਂ ਨੂੰ ਖੁਸ਼ ਨਹੀਂ ਕਰਨਾ ਚਾਹੁੰਦੇ, ਹਿੰਦੂ ਤਾਂ ਖੁਸ਼ ਹੋਏਗਾ ਜੇ ਕਰ ਅਸੀਂ ਸ੍ਰੀ ਦਰਬਾਰ ਸਾਹਿਬ ਵਿਚ ਫ਼ੌਜ ਭੇਜੀਏ। ਇਸ ਮੀਟਿੰਗ ਵਿਚ ਸ. ਬਾਦਲ ਅਤੇ ਸ. ਰਵੀਇੰਦਰ ਸਿੰਘ ਵੀ ਸ਼ਾਮਿਲ ਹਨ। ਮੈਂ ਕਿਹਾ ਸੀ ਕਿ ਜੇ ਤੁਹਾਡੇ ਮਨ ਵਿਚ ਇਹ ਗੱਲ ਆ ਗਈ ਹੈ ਕਿ ਹਿੰਦੂ ਇਸ ਤਰ੍ਹਾਂ ਖੁਸ਼ ਹੋਏਗਾ, ਤਾਂ ਕਿਸੇ ਦਿਨ ਤੁਸੀਂ ਸ੍ਰੀ ਦਰਬਾਰ ਸਾਹਿਬ ਵਿਚ ਜ਼ਰੂਰ ਫ਼ੌਜ ਭੇਜੋਗੇ। ਇਸ 'ਤੇ ਸਰਕਾਰੀ ਪੱਖ ਨੇ ਕਿਹਾ ਸੀ ਕਿ ਇਹ ਤਾਂ ਹੋ ਸਕਦਾ ਹੈ ਕਿ ਦੁਨੀਆਂ ਨਾ ਰਹੇ, ਸੂਰਜ ਚੜ੍ਹਨਾ ਬੰਦ ਕਰ ਦੇਵੇ, ਚੰਦਰਮਾ ਚੜ੍ਹਨਾ ਬੰਦ ਹੋ ਜਾਏ, ਧਰਤੀ ਆਪਣੀ ਹਰਕਤ ਬੰਦ ਕਰ ਦੇਵੇ, ਪਰ ਅਸੀਂ ਸ੍ਰੀ ਦਰਬਾਰ ਸਾਹਿਬ ਵਿਚ ਪੁਲਿਸ ਜਾਂ ਫ਼ੌਜ ਨਹੀਂ ਭੇਜਾਂਗੇ।

੦ ਇਹ ਕਿਸ ਮੀਟਿੰਗ ਵਿਚ ਗੱਲ ਹੋਈ ਸੀ ?

— ਇਹ ਬਹੁਤ ਪਹਿਲਾਂ ਦੀ ਗੱਲ ਹੈ।

੦ ਤੁਹਾਡੇ ਵੱਲੋਂ ਤਰਦੀਦ ਦੇ ਬਾਵਜੂਦ ਤੁਹਾਡੇ ਵਿਰੋਧੀ ਇਹ ਪ੍ਰਾਪੇਗੰਡਾ ਵਾਰ ਵਾਰ ਕਿਉਂ ਕਰ ਰਹੇ ਹਨ ਕਿ ਤੁਸੀਂ ਅਤੇ ਸੰਤ ਜੀ ਬਾਹਾਂ ਖੜ੍ਹੀਆਂ ਕਰਕੇ ਆਤਮ ਸਮਰਪਣ ਕੀਤਾ ਹੈ ?

—ਇਹ ਸਰਕਾਰੀ ਪ੍ਰਾਪੇਗੰਡਾ ਹੈ। ਸਰਕਾਰ ਸੰਤ ਭਿੰਡਰਾਂਵਾਲਿਆਂ ਨੂੰ (ਸਰੀਰਕ ਤੌਰ 'ਤੇ) ਮਾਰਨਾ ਅਤੇ ਬਾਕੀ ਲੀਡਰਸ਼ਿਪ ਨੂੰ ਰਾਜਸੀ ਤੌਰ 'ਤੇ ਖਤਮ ਕਰਨਾ ਚਾਹੁੰਦੀ ਸੀ। ਜੋਧਪੁਰ ਜੋ ਸਾਡੇ ਮੁੰਡੇ ਜੇਲ੍ਹ ਵਿਚ ਬੰਦ ਹਨ, ਉਨ੍ਹਾਂ ਦੇ ਕੇਸ ਦਾ ਜੋ ਚਲਾਨ ਪੇਸ਼ ਕੀਤਾ ਗਿਆ ਹੈ ਉਸ ਵਿਚ ਲਿਖਿਆ ਹੈ ਕਿ ਫ਼ੌਜੀ ਕਾਰਵਾਈ ਦੌਰਾਨ ੫੯੩ ਆਦਮੀ ਮਾਰੇ ਗਏ ਹਨ ਅਤੇ ੧੫੦੦ ਦੇ ਕਰੀਬ "ਕੈਪਚਰ" ਕੀਤੇ ਗਏ ਹਨ। ਵੈਸੇ ਵੀ ਫ਼ੌਜੀ ਟਰਮ ਵਿਚ "ਆਤਮ ਸਮਰਪਣ" ਉਹ ਕਰਦਾ ਹੈ ਜੋ ਲੜ ਰਿਹਾ ਹੋਏ। ਅਸੀਂ ਤਾਂ ਲੜ ਹੀ ਨਹੀਂ ਰਹੇ ਸੀ। ਇਸ ਕਰ ਕੇ ਆਤਮ ਸਮਰਪਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਹ ਸਾਰਾ ਪ੍ਰਾਪੇਗੰਡਾ "ਕਰੈਕਟਰ ਐਸੇਸੀਨੇਸ਼ਨ" (ਚਰਿਤਰ ਹਰਨ) ਲਈ ਹੈ। ਜੋ ਸਰਕਾਰ ਸ. ਆਤਮਾ ਸਿੰਘ ਨੂੰ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਬਨਾਉਣਾ ਚਾਹੁੰਦੀ ਸੀ, ਸਾਡੀ ਕੋਈ ਕਮਜ਼ੋਰੀ ਹੁੰਦੀ ਤਾਂ ਦੁਨੀਆਂ ਦੇ ਸਾਹਮਣੇ ਲਿਆਉਂਦੀ। ਸਿੱਖ ਲੀਡਰਸ਼ਿਪ ਨੂੰ ਖ਼ਤਮ ਕਰਨਾ ਉਨ੍ਹਾਂ (ਸਰਕਾਰ) ਦੀ ਪਾਲਿਸੀ ਹੈ। ਸਾਨੂੰ ਪੰਜਾਬ ਤੋਂ ਦੂਰ ਦੁਰੇਡੇ ਜੇਲ੍ਹਾਂ ਵਿਚ ਰੱਖਿਆ ਗਿਆ ਅਤੇ ਕਿਸੇ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ ਜਾਂਦੀ ਸੀ, ਪਰ ਸਰਕਾਰ ਨੇ ਆਤਮਾ ਸਿੰਘ ਨੂੰ ਇਥੇ ਹੀ ਜੇਲ੍ਹ ਵਿੱਚੋਂ ਬੀਮਾਰੀ ਦੇ ਬਹਾਨੇ ਹਸਪਤਾਲ ਲਿਆਂਦਾ, ਟੈਲੀਫੋਨ ਅਤੇ ਟਾਈਪ ਦੀ ਸਹੂਲਤ ਦਿੱਤੀ। ਹਰ ਕੋਈ ਹਰ ਸਮੇਂ ਉਨ੍ਹਾਂ ਨੂੰ ਮਿਲ ਸਕਦਾ ਸੀ। ਮੇਰੀ ਸਲਾਨਾ ਚੋਣ ਸਮੇਂ ਰਾਸ਼ਟਰਪਤੀ ਦੇ ਪ੍ਰੈਸ ਸਕੱਤਰ ਤ੍ਰਿਲੋਚਨ ਸਿੰਘ ਅਤੇ ਵਿਸ਼ੇਸ਼ ਦੂਤ ਰਵੇਲ ਸਿੰਘ ਇਥੇ ਬੈਠੇ ਰਹੇ। ਗਿਆਨੀ ਜ਼ੈਲ ਸਿੰਘ, ਬੂਟਾ ਸਿੰਘ ਅਤੇ ਦਰਬਾਰਾ ਸਿੰਘ ਦੇ ਆਪਣੇ ਵੱਖ-ਵੱਖ ਗਰੁੱਪ ਹਨ, ਪਰ ਮੈਨੂੰ ਹਰਾਉਣ ਲਈ ਉਹ ਤਿੰਨੇ ਇਕੱਠੇ ਹੋ ਗਏ ਸਨ ਅਤੇ ਹਰ ਲਗਦੀ ਵਾਹ ਉਨ੍ਹਾਂ ਨੇ ਲਗਾ ਲਈ ਸੀ। ਰੇਡੀਓ. ਟੀ.

ਵੀ. ਅਤੇ ਸਰਕਾਰੀ ਮਾਧਿਅਮ ਰਾਹੀਂ ਪ੍ਰਾਪੇਗੰਡਾ ਕੀਤਾ ਗਿਆ। ਉਹ ਚਾਹੁੰਦੇ ਸਨ ਕਿ ਇਸ ਨੂੰ ਸ਼੍ਰੋਮਣੀ ਕਮੇਟੀ ਦੀ ਪ੍ਰਧਾਨਗੀ ਤੋਂ ਲਾਹੋ, ਫਿਰ ਮੁਕਦਮਾ ਚਲਾਓ, ਸਿੱਖਾਂ ਨੂੰ ਇਸ (ਮੇਰੇ) ਨਾਲ ਹਮਦਰਦੀ ਨਹੀਂ ਹੋਏਗੀ। ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੀ ਸਾਰੀ ਲੀਡਰਸ਼ਿਪ ਵੀ "ਕੈਪਚਰ" ਹੋ ਕੇ ਗ੍ਰਿਫ਼ਤਾਰ ਹੋਈ ਹੈ ਜਾਂ ਫਿਰ ਸਾਰਿਆਂ "ਬਾਹਾਂ ਖੜ੍ਹੀਆਂ" ਕਰਕੇ "ਆਤਮ ਸਮਰਪਣ" ਕੀਤਾ ਹੈ। ਕਿਹੜਾ ਇਲਜ਼ਾਮ ਹੈ ਜੋ ਸਰਕਾਰ ਨੇ ਮੇਰੇ 'ਤੇ ਨਹੀਂ ਲਗਾਇਆ ਸੀ—ਸੰਤ ਭਿੰਡਰਾਂਵਾਲਿਆਂ ਤੇ ਫ਼ੈਡਰੇਸ਼ਨ ਨੂੰ ਪਨਾਹ ਦੇਣਾ ਹਥਿਆਰ ਇਕੱਠੇ ਕਰਨ ਵਿਚ ਮਦਦ ਦੇਣੀ, ਸਰਕਾਰ ਵਿਰੁੱਧ ਯੁੱਧ ਛੇੜਨਾ, ਸਾਰੇ ਇਲਜ਼ਾਮ ਮੇਰੇ ਤੇ ਲਗਾਏ ਗਏ ਸਨ। ਇਹ ਹੁਣ ਜੋ ਕਈ ਸੰਤ ਭਿੰਡਰਾਂਵਾਲਿਆਂ ਦੇ ਪ੍ਰਸ਼ੰਸਕ ਬਣੇ ਫਿਰਦੇ ਹਨ, ਪਹਿਲਾਂ ਉਨ੍ਹਾਂ ਦੀ ਮੁਖ਼ਾਲਫ਼ਿਤ ਕਰਦੇ ਰਹੇ ਹਨ। ਸਾਡੇ ਨਾਲੋਂ ਵਧ ਕੋਈ ਹਿੱਤਕਾਰੀ ਨਹੀਂ ਹੋ ਸਕਦਾ। ਉਨ੍ਹਾਂ ਦੀ ਸਿੱਖ ਪੰਥ ਪ੍ਰਤੀ ਜੋ ਸੇਵਾ ਹੈ ਮੈਂ ਉਸ ਤੋਂ ਪ੍ਰਭਾਵਿਤ ਸੀ। ਉਨ੍ਹਾਂ ਨੇ ਨੌਜਵਾਨ ਪੀੜ੍ਹੀ ਨੂੰ ਆਪਣੇ ਧਰਮ ਨਾਲ ਜੋੜਿਆ। ਇਸ ਕਰ ਕੇ ਕਮਿਊਨਿਸਟ ਵੀ ਔਖੇ, ਫਿਰਕੂ ਸੋਚਣੀ ਵਾਲੇ ਵੀ ਅਤੇ ਸਰਕਾਰ ਵੀ ਦੁੱਖੀ ਸੀ।

✲ ✲ ✲

# ਫ਼ੌਜ ਵੱਲੋਂ ਨਾਦਰਸ਼ਾਹੀ ਲੁੱਟ

"ਨੀਲਾ ਤਾਰਾ" ਐਕਸ਼ਨ ਦੌਰਾਨ ਫ਼ੌਜ ਦੀ ਇਕ ਬੁਰਛਾ-ਗਰਦੀ ਜੋ ਹਾਲੇ ਤਕ ਚੰਗੀ ਤਰ੍ਹਾਂ ਸਾਹਮਣੇ ਨਹੀਂ ਆਈ, ਉਹ ਹੈ ਕੰਪਲੈਕਸ ਅੰਦਰ ਅਤੇ ਲਾਗਲੇ ਇਲਾਕਿਆਂ ਵਿਚ ਨਾਦਰਸ਼ਾਹੀ ਲੁੱਟ-ਮਾਰ। ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਉਪਰ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਸੇ ਪਾਸੇ ਅਤੇ ਲਾਗਲੇ ਸਾਰੇ ਬਜ਼ਾਰਾਂ ਵਿਚ ਸ਼੍ਰੋਮਣੀ ਕਮੇਟੀ ਦੇ ਰਿਹਾਇਸ਼ੀ ਕੁਆਟਰ ਬਣੇ ਹਨ, ਜਿਥੇ ਇਸ ਲੇਖਕ ਸਮੇਤ ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਲਗਭਗ ੨੫੦ ਮੁਲਾਜ਼ਮ ਰਹਿੰਦੇ ਸਨ। ਕਈ ਤਾਂ ਪਿਛਲੇ ੨੫-੩੦ ਸਾਲਾਂ ਤੋਂ ਇਥੇ ਆਪਣੇ ਪ੍ਰੀਵਾਰ ਸਮੇਤ ਰਹਿ ਰਹੇ ਹਨ ਅਤੇ ਉਹਨਾਂ ਦੀ ਜ਼ਿੰਦਗੀ ਦੀ ਸਾਰੀ ਕਮਾਈ ਹੀ ਇਥੇ ਲਗੀ ਹੋਈ ਹੈ। ਉਹਨਾਂ ਦੇ ਬੱਚੇ ਇਥੇ ਜੰਮੇ, ਵੱਡੇ ਹੋਏ ਅਤੇ ਵਿਆਹੇ ਗਏ ਹਨ।

ਫ਼ੌਜੀ ਹਮਲੇ ਦੌਰਾਨ ਕਈ ਮੁਲਾਜ਼ਮ ਗ੍ਰਿਫ਼ਤਾਰ ਹੋ ਗਏ ਅਤੇ ਕਈ ਕਰਫ਼ਿਊ ਵਿਚ ਢਿੱਲ ਸਮੇਂ, ਆਪਣੇ ਮਕਾਨ ਬੰਦ ਕਰ ਕੇ ਚਲੇ ਗਏ। ਜਦੋਂ ਉਹ ਵਾਪਸ ਆਏ, ਤਾਂ ਵੇਖਿਆ ਕਿ ਉਹਨਾਂ ਦੇ ਘਰ ਲੁਟੇਰਾ ਫ਼ੌਜ ਨੇ ਬੁਰੀ ਤਰ੍ਹਾਂ ਲੁੱਟ ਲਏ ਸਨ। ਕਈਆਂ ਦਾ ਲੱਖਾਂ ਹਜ਼ਾਰਾਂ ਰੁਪਏ ਦਾ ਘਰੇਲੂ ਸਾਮਾਨ ਫ਼ੌਜ ਨੇ ਲੁੱਟ ਲਿਆ। ਇਸ ਲੇਖਕ ਦਾ ਵੀ ਸਾਰਾ ਕੀਮਤੀ ਘਰੇਲੂ ਸਾਮਾਨ ਫ਼ੌਜ ਨੇ ਲੁੱਟ ਲਿਆ। ਜੁਲਾਈ ਦੇ ਦੂਜੇ ਹਫ਼ਤੇ ਫ਼ੌਜ ਤੋਂ ਆਗਿਆ ਲੈ ਕੇ, ਤਲਾਸ਼ੀ ਦੇ ਕੇ, ਜੋ ਮਾੜਾ ਮੋਟਾ ਜਾਂ ਖਰਾਬ ਕੀਤਾ ਸਾਮਾਨ ਬਚਿਆ ਸੀ, ਉਥੋਂ ਕੱਢਿਆ। ਇਕ ਕਮਰੇ ਵਿਚ ਸਾਰੇ ਸਾਮਾਨ ਦਾ ਇਓਂ ਢੇਰ ਲੱਗਾ ਸੀ, ਜਿਵੇਂ ਕੂੜੇ ਦਾ ਢੇਰ ਹੋਏ। ਜਿਸ ਤਰ੍ਹਾਂ ਕੁੱਕੜ ਕੁੱਕੜੀਆਂ ਰੂੜੀ ਆਦਿ ਫਰੋਲ ਕੇ ਚੋਗਾ ਚੁਗਦੀਆਂ ਹਨ, ਮੈਂ ਅਤੇ ਮੇਰੀ ਪਤਨੀ ਨੇ ਇਸ ਤਰ੍ਹਾਂ ਇਹ ਕੂੜਾ ਕਰਕਟ ਫਰੋਲ ਕੇ ਇਹ ਸਾਮਾਨ ਕੱਢਿਆ। ਮੇਰੇ ਸਮੇਤ ਇਹਨਾਂ ਸਾਰੇ ਮੁਲਾਜ਼ਮਾਂ ਨੇ ਪੁਲਿਸ ਪਾਸ ਰੀਪੋਰਟ ਦਰਜ ਕਰਵਾ ਕੇ, ਸਰਕਾਰ ਨੂੰ ਮੁਆਵਜ਼ੇ ਲਈ ਦਰਖਾਸਤਾਂ ਦਿੱਤੀਆਂ, ਪਰ ਕਿਸੇ ਨੂੰ ਵੀ ਮੁਆਵਜ਼ਾ ਨਹੀਂ ਮਿਲਿਆ। (ਮਗਰੋਂ ਜਨਵਰੀ ੧੯੮੬ ਵਿਚ ੧੦-੧੦ ਹਜ਼ਾਰ ਰੁਪਦੇ ਦਾ ਮੁਆਵਜ਼ਾ ਅਕਾਲੀ ਸਰਕਾਰ ਨੇ ਦਿੱਤਾ ਸੀ)।

ਇਸ ਨਾਦਰਸ਼ਾਹੀ ਲੁੱਟ ਦੇ ੩ ਕਾਰਨ ਜਾਪਦੇ ਹਨ, ੧. ਬਹੁਤੇ ਫ਼ੌਜੀ ਪਹਿਲੇ ਝਟਕੇ ਵਿਚ ਹੀ ਮਾਰੇ ਗਏ, ਜਿਸ ਕਾਰਨ ਬਾਕੀ ਫ਼ੌਜੀਆਂ ਨੂੰ ਬੜਾ ਗੁੱਸਾ ਸੀ, ੨. ਫ਼ੌਜੀਆਂ ਨੂੰ ਸਿੱਖਾਂ ਵਿਰੁੱਧ ਬੜੀ ਹੀ ਨਫ਼ਰਤ ਭਰ ਕੇ ਇਥੇ ਲਿਆਂਦਾ ਗਿਆ ਸੀ ਅਤੇ ੩. ਇਹ ਜਵਾਨ ਵਧੇਰੇ ਕਰ ਕੇ ਬਿਹਾਰ, ਟੀਹਰੀ ਗੜ੍ਹਵਾਲ, ਤਾਮਿਲਨਾਡੂ ਅਤੇ ਹਿਮਾਚਲ ਪ੍ਰਦੇਸ਼ ਦੇ ਰਹਿਣ ਵਾਲੇ ਸਨ, ਜਿਥੇ ਹਾਲੇ ਤਕ ਬੜੀ ਗਰੀਬੀ ਹੈ।

ਇਹਨਾਂ ਨੇ ਜਦੋਂ ਸਿੰਘਾਂ ਦੇ ਹਰ ਘਰ ਵਿਚ ਟੀ. ਵੀ. ਸੈਟ, ਵੀ. ਸੀ. ਆਰ, ਕੈਮਰਾ, ਫਰਿੱਜ, ਟੇਪ ਰੀਕਾਰਡ, ਗਹਿਣੇ ਆਦਿ ਵੇਖੇ ਤਾਂ ਇਹਨਾਂ ਦੀਆਂ ਅੱਖਾਂ ਚੁੰਧਿਆ ਗਈਆਂ। ਇਸੇ ਕਾਰਨ ਜੋ ਸਾਮਾਨ ਚੁੱਕਿਆ ਨਾ ਜਾ ਸਕਿਆ, ਉਹ ਉਨ੍ਹਾਂ ਸਾੜ ਦਿੱਤਾ ਜਾਂ ਖਰਾਬ ਕਰ ਦਿੱਤਾ।

ਕੁਝ ਸਾਮਾਨ ਨਗਰ ਪਾਲਕਾ ਦੇ ਉਹਨਾਂ ਸਫ਼ਾਈ ਕਰਮਚਾਰੀਆਂ, ਜਿਨ੍ਹਾਂ ਦੀ ਡਿਊਟੀ ਲਾਸ਼ਾਂ ਚੁਕਣ ਅਤੇ ਸਫ਼ਾਈ ਕਰਨ ਦੀ ਲੱਗੀ, ਵੱਲੋਂ ਵੀ ਲੁੱਟਿਆ ਗਿਆ।

✡ ✡ ✡

"Rest weary heart, thy work is done."

## ਅੰਤਿਕਾ-੧

# ਸ: ਟੌਹੜਾ ਵੱਲੋਂ ਸ੍ਰੀਮਤੀ ਗਾਂਧੀ ਨੂੰ ਲਿਖਿਆ ਪੱਤਰ

ਮੈਡਮ ਪ੍ਰਧਾਨ ਮੰਤਰੀ ਜੀ,

ਬੜੇ ਹੀ ਦੁਖ ਅਤੇ ਅਫ਼ਸੋਸ ਨਾਲ ਮੈਂ ਤੁਹਾਡਾ ਧਿਆਨ ਉਸ ਬੜੇ ਹੀ ਨਿਰਦਈ, ਅਸਿਭਅ ਅਤੇ ਸਰਾਸਰ ਗਲਤ ਵਰਤਾਰੇ ਵੱਲ ਦੁਆਉਣਾ ਚਾਹੁੰਦਾ ਹਾਂ, ਜਿਸ ਰਾਹੀਂ ਲਗਭਗ ਪਿਛਲੇ ਦੋ ਸਾਲਾਂ ਤੋਂ ਸਿੱਖਾਂ ਵਿਰੁੱਧ ਦਰਦਨਾਕ ਅਤੇ ਸ਼ਰਮਨਾਕ ਦਮਨ-ਚੱਕਰ ਜਾਰੀ ਹੈ। ਸਿੱਖ ਲੀਡਰਸ਼ਿਪ ਨੇ ਇਸ ਆਸ ਵਿਚ ਕਿ ਸ਼ਾਇਦ ਸਰਕਾਰ ਦਲੀਲ ਦਾ ਰਸਤਾ ਅਪਣਾਏਗੀ ਅਤੇ ਪਸੀਜੇਗੀ, ਨਿਹਾਇਤ ਹੀ ਸੰਜਮ ਤੋਂ ਕੰਮ ਲਿਆ ਹੈ ਪਰ ਜਿਸ ਭਿਅੰਕਰਤਾ ਨਾਲ ਜ਼ੁਲਮ ਦੀ ਇਹ ਮੁਹਿੰਮ ਜਾਰੀ ਹੈ ਅਤੇ ਨਿਤ ਵੱਧ ਰਹੀ ਹੈ, ਨੇ ਸਾਡੀਆਂ ਆਸਾਂ 'ਤੇ ਪਾਣੀ ਫੇਰ ਦਿੱਤਾ ਹੈ।

ਇਹ ਕਠੋਰ ਅਤੇ ਨਿਰਦਈ ਮੁਹਿੰਮ ਉਸ ਸਮੇਂ ਆਪਣੇ ਸਿਖਰ ਤੇ ਪੁੱਜ ਗਈ ਜਦੋਂ ਕਲ ਸਰਕਾਰ ਦੇ ਹੁਕਮ ਉਤੇ ਸੀ. ਆਰ. ਪੀ. ਅਤੇ ਬੀ. ਐਸ. ਐਫ. ਨੇ ਪਵਿੱਤਰ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਦਿੱਤਾ ਅਤੇ ਲਗਾਤਾਰ ਸੱਤ ਘੰਟੇ ਭਿਅੰਕਰ ਅਤੇ ਸ਼ਰਮਨਾਕ ਤਰੀਕੇ ਨਾਲ ਫ਼ਾਇਰਿੰਗ ਕੀਤੀ ਜਿਸ ਨਾਲ ਇਕ ਦਰਜਨ ਦੇ ਕਰੀਬ ਯਾਤਰੀ ਸ਼ਹੀਦ ਹੋ ਗਏ ਹਨ ਅਤੇ ਤਿੰਨ ਦਰਜਨਾਂ ਤੋਂ ਵੀ ਵਧ ਲੋਕ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ ਹਨ। ਸਾਰਾ ਸ੍ਰੀ ਦਰਬਾਰ ਸਾਹਿਬ ਕੰਪਲੈਕਸ, ਹਰਿਮੰਦਰ ਸਾਹਿਬ ਸਮੇਤ ਜਿਥੇ ਪਾਵਨ ਸ੍ਰੀ ਗੁਰੂ ਗ੍ਰੰਥ ਜੀ ਦਾ ਪ੍ਰਕਾਸ਼ ਹੈ ਅਤੇ ਜਿਥੇ ਖੁਦ ਤੁਸੀਂ ਵੀ ਕਈ ਵਾਰ ਮੱਥਾ ਟੇਕ ਕੇ ਸੱਜਦਾ ਕੀਤਾ ਹੈ, ਦੇ ਸੁਹਣੇ ਮੱਥੇ 'ਤੇ ਲਾਈਟ ਮਸ਼ੀਨਗੰਨ ਨਾਲ ਗੋਲੀਆਂ ਮਾਰ ਕੇ ਜ਼ਖ਼ਮਾਂ ਦੇ ਡੂੰਘੇ ਨਿਸ਼ਾਨ ਪਾਏ ਗਏ ਹਨ। ਅਹਿਮਦ ਸ਼ਾਹ ਅਬਦਾਲੀ, ਜਿਸ ਦੇ ਚੁੰਗਲ ਵਿੱਚੋਂ ਸਿੱਖ ਹਜ਼ਾਰਾਂ ਹੀ ਹਿੰਦੂ ਲੜਕੀਆਂ ਛੁਡਾ ਕੇ ਲਿਆਏ ਸਨ, ਤੋਂ ਪਿੱਛੋਂ ਕਿਸੇ ਨੇ ਵੀ, ਇਥੋਂ ਤਕ ਕਿ ਵਿਦੇਸ਼ੀ ਅੰਗਰੇਜ਼ੀ ਰਾਜ ਸਮੇਂ ਵੀ, ਸਿੱਖਾਂ ਦੇ ਇਸ ਸਰਬੋਤਮ ਪਾਵਨ ਅਸਥਾਨ 'ਤੇ ਹਮਲਾ ਨਹੀਂ ਕੀਤਾ।

ਮੈਂ ਹੈਰਾਨ ਹਾਂ ਕਿ ਪਾਵਨ ਸ੍ਰੀ ਹਰਿਮੰਦਰ ਸਾਹਿਬ ਦੇ ਖ਼ੂਬਰਸੂਰਤ ਚਿਹਰੇ ਅਤੇ ਸਿੱਖਾਂ ਦੇ ਦਿਲਾਂ ਨੂੰ ਜ਼ਖ਼ਮੀ ਕਰਨ ਵਾਲੇ ਪਾਪੀਆਂ ਨੇ ਕਦੀ ਇਹ ਅਹਿਸਾਸ ਕੀਤਾ ਹੈ ਕਿ ਇਸ ਸਿਟੇ ਵਜੋਂ ਇਨ੍ਹਾਂ ਜ਼ਖ਼ਮਾਂ ਵਿੱਚੋਂ ਵਗਦਾ ਹੋਇਆ ਲਹੂ ਸਾਰੇ ਦੇਸ਼ ਦੀ ਧਰਤੀ ਨੂੰ ਲਹੂ ਲੁਹਾਣ ਕਰ ਦੇਵੇਗਾ। ਇਹ ਦੇਸ਼ ਦੇ ਮੱਥੇ 'ਤੇ ਭੱਦੇ ਦਾਗ ਹਨ, ਜਿਸ ਨੂੰ ਠੀਕ ਹੋਣ ਲਈ ਸਾਲਾਂ ਦੇ ਸਾਲ ਲੱਗ ਜਾਣਗੇ। ਅਜੇਹੀ ਕਮੀਨੀ ਹਰਕਤ ਕਿਸੇ ਸਰਕਾਰ ਨੂੰ ਹਿਲਾ ਸਕਦੀ ਸੀ, ਪਰ ਤੁਹਾਡੇ 'ਤੇ ਕੋਈ ਅਸਰ ਨਹੀਂ ਹੋਇਆ ਅਤੇ ਤੁਸੀਂ ਹਮੇਸ਼ਾ ਵਾਂਗ ਹੀ ਕਠੋਰ ਹੋ।

ਪ੍ਰਧਾਨ ਮੰਤਰੀ ਜੀ, ਜਬਰ ਨਾਲ ਕਦੀ ਵੀ ਕਿਸੇ ਸਰਕਾਰ ਨੂੰ ਫ਼ਾਇਦਾ ਨਹੀਂ ਹੁੰਦਾ ਅਤੇ ਯਕੀਨਨ ਤੁਹਾਡੀ ਸਰਕਾਰ ਨੂੰ ਇਹ ਕੁਝ ਅਦਾ ਨਹੀਂ ਕਰੇਗਾ ਅਤੇ ਸਿੱਖ ਕਦੀ ਵੀ ਜ਼ਬਰ ਅਤੇ ਜ਼ੁਲਮ ਅੱਗੇ ਨਹੀਂ ਝੁਕੇ। ਤੁਸੀਂ ਖ਼ੁਦ ਅਨੇਕਾਂ ਵਾਰੀ ਸਿੱਖਾਂ ਦੀ ਬਹਾਦਰੀ, ਦੇਸ਼ ਦੀ ਆਜ਼ਾਦੀ ਲਈ ਉਨ੍ਹਾਂ ਦੀਆਂ ਮਹਾਨ ਕੁਰਬਾਨੀਆਂ, ਰੱਖਿਆ ਤੇ ਸਰਬਪੱਖੀ ਵਿਕਾਸ ਲਈ ਮਹਾਨ ਯੋਗਦਾਨ ਦੀ ਸ਼ਲਾਘਾ ਕੀਤੀ ਹੈ। ਉਨ੍ਹਾਂ ਨੇ ਇਸ ਦੇਸ਼ ਲਈ ਜੋ ਇਤਨਾ ਕੁਝ ਕੀਤਾ ਹੈ, ਉਸ ਦਾ ਤੁਸੀਂ ਇਹ ਆਦਰ ਕਰ ਰਹੇ ਹੋ ?

ਮੈਡਮ ਪ੍ਰਧਾਨ ਮੰਤਰੀ, ਮੈਂ ਸੱਚੇ ਦਿਲੋਂ ਇਹ ਆਸ ਰੱਖਦਾ ਹਾਂ ਕਿ ਤੁਸੀਂ ਅਨੁਭਵ ਕਰੋਗੇ ਕਿ ਬਤੌਰ ਕੌਮ ਭਾਰਤ ਹਾਲੇ ਇਤਨਾ ਨਿਆਣਾ ਹੈ ਕਿ ਅੱਗ ਨਾਲ ਖੇਡਣ ਦੇ ਸਮਰਥ ਨਹੀਂ ਹੈ। ਪਰ ਬੜੀ ਬਦਕਿਸਮਤੀ ਨੂੰ ਇਹ ਅੱਗ ਹੀ ਹੈ ਜਿਸ ਨਾਲ ਸਿੱਖਾਂ ਦਾ ਕਤਲੇਆਮ ਕੀਤਾ ਜਾ ਰਿਹਾ ਅਤੇ ਉਨ੍ਹਾਂ ਦੇ ਪਵਿੱਤਰ ਧਾਰਮਿਕ ਅਸਥਾਨਾਂ ਦੀ ਬੇਅਦਬੀ ਕੀਤੀ ਜਾ ਰਹੀ ਹੈ। ਮੈਂ ਸੱਚੇ ਦਿਲੋਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਇਸ ਤੋਂ ਪਹਿਲਾਂ ਕਿ ਇਹ ਅੱਗ ਲਾਂਬੂ ਬਣ ਜਾਏ ਅਤੇ ਸਾਰੇ ਦੇਸ਼ ਨੂੰ ਆਪਣੀ ਲਪੇਟ ਵਿਚ ਲੈ ਲਏ, ਨਾਲ ਖੇਡਣਾ ਬੰਦ ਕਰ ਦਿਓ।

ਸਤਿਕਾਰ ਸਾਹਿਤ,

ਤੁਹਾਡਾ ਹਿਤੂ

੨. ੬. ੧੯੮੪ ਸਹੀ-ਗੁਰਚਰਨ ਸਿੰਘ ਟੌਹੜਾ

# ਗਿਆਨੀ ਜ਼ੈਲ ਸਿੰਘ ਨਾਲ ਇਕ ਮੁਲਾਕਾਤ

**੧੨ ਫਰਵਰੀ ੧੯੯੪**

ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਕਲ੍ਹ ਦੇ ਅੰਮ੍ਰਿਤਸਰ ਆਏ ਹੋਏ ਹਨ। ਅੱਜ ਸਵੇਰੇ ਉਨ੍ਹਾਂ ਰੋਟਰੀ ਕਲੱਬ ਦੇ ਇਕ ਸਮਾਗਮ ਨੂੰ ਸੰਬੋਧਨ ਕੀਤਾ ਸੀ। ਰਾਤ ਦਾ ਖਾਣਾ ਉਨ੍ਹਾਂ ਦੇ ਭਾਣਜੇ ਡਾ. ਮਨਮੋਹਰ ਸਿੰਘ, ਜੋ ਮੇਰੇ ਲਾਗੇ ਹੀ ਕੈਨਾਲ ਕਾਲੋਨੀ ਵਿਚ ਰਹਿੰਦੇ ਹਨ, ਦੇ ਘਰ ਸੀ। ਡਾਕਟਰ ਸਾਹਿਬ ਨੇ ਮੈਨੂੰ ਅਤੇ ਦੋ ਹੋਰ ਪੱਤਰਕਾਰਾਂ ਨੂੰ ਖਾਣੇ 'ਤੇ ਬੁਲਾਇਆ ਸੀ। ਇਸ ਦੌਰਾਨ ਗਿਆਨੀ ਜੀ ਨਾਲ ਕਈ ਮਸਲਿਆਂ 'ਤੇ ਵਿਚਾਰਾਂ ਹੋਈਆਂ, ਉਹਨਾਂ ਆਪਣੇ ਵਿਚਾਰ ਖੁਲ੍ਹ ਕੇ ਦੱਸੇ।

ਅਸੀਂ ਉਨ੍ਹਾਂ ਤੋਂ ਬਲਿਊ ਸਟਾਰ ਆਪਰੇਸ਼ਨ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਉਸ ਤੋਂ ਦਸ ਕੁ ਦਿਨ ਪਹਿਲਾਂ ਸ੍ਰੀਮਤੀ ਇੰਦਰਾ ਗਾਂਧੀ ਉਨ੍ਹਾਂ ਪਾਸ ਆਏ ਸਨ ਤੇ ਕਿਹਾ ਕਿ ਮੇਰੇ ਉਤੇ ਬੜਾ ਪ੍ਰੈਸ਼ਰ ਹੈ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਪੁਲਿਸ ਭੇਜਾਂ ਤਾਂ ਜੋ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਫੜਿਆ ਜਾ ਸਕੇ ਪਰ ਮੈਂ ਭੇਜਣਾ ਨਹੀਂ ਚਾਹੁੰਦੀ। ਸ੍ਰੀਮਤੀ ਗਾਂਧੀ ਨੇ ਗਿਆਨੀ ਜੀ ਤੋਂ ਰਾਇ ਨਹੀਂ ਪੁੱਛੀ ਸੀ ਅਤੇ ਆਪ ਹੀ ਕਹਿ ਦਿੱਤਾ ਮੈਂ ਪੁਲਿਸ ਭੇਜਣੀ ਨਹੀਂ। ਗਿਆਨੀ ਜੀ ਨੇ ਕਿਹਾ ਹਾਂ ਪੁਲਿਸ ਅੰਦਰ ਨਹੀਂ ਭੇਜਣੀ ਚਾਹੀਦੀ। ਸਰਕਾਰ ਪਾਸ ਹੋਰ ਬੜੇ ਤਰੀਕੇ ਹਨ। ਪੈਸਾ ਖਰਚ ਕਰ ਕੇ ਕਿਸੇ ਨੂੰ ਇਸ ਕੰਮ ਲਈ ਅੰਦਰ ਭੇਜਿਆ ਜਾ ਸਕਦਾ ਹੈ। ਜਿਨ੍ਹਾਂ ਨੂੰ ਫ਼ਾਂਸੀ ਦੀ ਸਜ਼ਾ ਹੋ ਚੁੱਕੀ ਹੈ ਅਤੇ ਕੋਠੀ ਲੱਗੀ ਹੋਈ ਹੈ, ਉਨ੍ਹਾਂ ਨੂੰ ਇਸ ਸ਼ਰਤ 'ਤੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਅੰਦਰ ਭੇਜ ਦਿਉ ਕਿ ਜੇ ਉਹ ਸੰਤ ਭਿੰਡਰਾਂਵਾਲੇ ਨੂੰ ਫੜ ਲਿਆਉਣ ਤਾਂ ਉਨ੍ਹਾਂ ਦੀ ਸਜ਼ਾ ਮੁਆਫ਼ ਕਰ ਦਿੱਤੀ ਜਾਵੇਗੀ। ਹੋਰ ਵੀ ਕੋਈ ਤਰੀਕੇ ਦੱਸੋ।

ਉਨ੍ਹਾਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਫ਼ੌਜੀ ਕਾਰਵਾਈ ਬਾਰੇ ਉਨ੍ਹਾਂ ਨੂੰ ਦੂਜੇ ਦਿਨ ਪਤਾ ਲੱਗਾ।

ਅਸੀਂ ਪੁੱਛਿਆ ਕਿ ਉਸ ਸਮੇਂ ਤੁਹਾਡੇ ਅਸਤੀਫ਼ਾ ਦੇਣ ਬਾਰੇ ਬੜੀਆਂ ਅਫ਼ਵਾਹਾਂ ਸਨ, ਅਸਲੀਅਤ ਕੀ ਹੈ ?

ਸਾਬਕਾ ਰਾਸ਼ਟਰਪਤੀ ਨੇ ਕਿਹਾ ਕਿ ਮੈਂ ਰਾਸ਼ਟਰਪਤੀ ਦੇ ਅਹੁਦੇ ਦੀ ਸਹੁੰ ਚੁੱਕਣ ਸਮੇਂ ਵਾਹਿਗੁਰੂ ਦੀ ਸਹੁੰ ਖਾਧੀ ਸੀ ਕਿ ਭਾਰਤ ਦੇ ਸੰਵਿਧਾਨ ਦੀ ਰਾਖੀ ਕਰਨੀ ਹੈ ਅਤੇ ਦੇਸ਼ ਦੀ ਏਕਤਾ ਬਚਾਉਣੀ ਹੈ। ਮੈਂ ਜਜ਼ਬਾਤ ਵਿਚ ਆ ਕੇ ਅਸਤੀਫ਼ਾ ਦੇ ਦਿੰਦਾ, ਮੇਰੀ ਵਾਹ ਵਾਹ ਤਾਂ ਹੋਣੀ ਸੀ ਪਰ ਦੇਸ਼ ਲਈ ਬੜਾ ਨੁਕਸਾਨਦੇਹ ਹੁੰਦਾ।

ਫ਼ੌਜ ਵਿਚ ਇਕ ਲੱਖ ੮੦ ਹਜ਼ਾਰ ਦੇ ਕਰੀਬ ਸਿੱਖ ਜਵਾਨ ਹਨ। ਸਾਰੇ ਨਹੀਂ, ਜੇ ੫੦ ਹਜ਼ਾਰ ਵੀ ਬਗ਼ਾਵਤ ਕਰ ਦੇਂਦੇ ਤਾਂ ਗੜਬੜ ਹੋ ਜਾਣੀ ਸੀ। ਪੰਜਾਬ ਵਿਚ (ਫ਼ੌਜੀ ਕਾਰਵਾਈ ਕਾਰਨ) ਗੁੱਸਾ ਬਹੁਤ ਸੀ। ਪਾਕਿਸਤਾਨ ਹਿੰਦੁਸਤਾਨ 'ਤੇ ਹਮਲਾ ਕਰ ਦੇਂਦਾ ਤਾਂ ਪੰਜਾਬੀਆਂ ਨੇ ਪਾਕਿਸਤਾਨੀਆਂ ਨੂੰ "ਜੀ ਆਇਆਂ" ਆਖਣਾ ਸੀ ਅਤੇ ਪਾਕਿਸਤਾਨੀ ਫ਼ੌਜ ਨੇ ਇਕਦਮ ਅੰਬਾਲੇ ਤਕ ਆ ਜਾਣਾ ਸੀ। ਪੰਜਾਬ ਪਾਕਿਸਤਾਨ ਦਾ ਗ਼ੁਲਾਮ ਹੋ ਜਾਂਦਾ, ਬਾਕੀ ਦੇਸ਼ ਨੇ ਕਮਜ਼ੋਰ ਹੋ ਜਾਣਾ ਸੀ। ਮੈਂ ਜੋ ਰਾਸ਼ਟਰਪਤੀ ਦਾ ਅਹੁਦਾ ਸੰਭਾਲਣ ਸਮੇਂ ਸਹੁੰ ਖਾਧੀ ਸੀ, ਉਸ ਦੀ ਉਲੰਘਣਾ ਹੋਣੀ ਸੀ।

ਉਸ ਸਮੇਂ ਇੰਦਰਾ ਗਾਂਧੀ ਪਾਸ ਪਾਰਲੀਮੈਂਟ ਦੇ ਦੋਨਾਂ ਹਾਊਸਾਂ ਵਿਚ ਦੋ-ਤਿਹਾਈ ਬਹੁਮਤ ਸੀ। ਉਹ ਰਾਸ਼ਟਰਪਤੀ ਨੂੰ "ਇੰਪੀਚ" ਕਰ ਸਕਦੀ ਸੀ। ਮੈਂ ਅਸਤੀਫ਼ਾ ਕਿਸ ਨੂੰ ਦਿੰਦਾ ? ਮੇਰੀ ਸਰਕਾਰ ਨੇ ਹੀ ਤਾਂ ਫ਼ੌਜੀ ਕਾਰਵਾਈ ਕੀਤੀ ਸੀ ਅਤੇ ਜੇ ਅਸਤੀਫਾ ਦੇ ਦਿੰਦਾ ਤਾਂ ਕਿਹਾ ਜਾਣਾ ਸੀ ਕਿ ਸਿੱਖ ਦੇਸ਼ ਦੇ ਕਦੇ ਵਫ਼ਾਦਾਰ ਨਹੀਂ ਹੁੰਦੇ।

ਨਵੰਬਰ ੧੯੮੪ ਦੇ ਸਿੱਖ ਵਿਰੋਧੀ ਦੰਗਿਆਂ ਬਾਰੇ ਪੁੱਛਿਆ ਤਾਂ ਉਨ੍ਹਾਂ ਕਿਹਾ ਕਿ ਮੇਰੇ ਨਾਲ ਧੋਖਾ ਹੋਇਆ। ਮੈਂ ਦਿੱਲੀ ਦਾ ਚੱਕਰ ਲਾਉਣਾ ਚਾਹੁੰਦਾ ਸੀ, ਰਾਜੀਵ ਗਾਂਧੀ ਨੇ ਕਿਹਾ ਕਿ ਮੈਂ ਜਾਂਦਾ ਹਾਂ। ਮੇਰੇ ਕਹਿਣ ਉਤੇ ਫ਼ੌਜ ਤਾਂ ਬੁਲਾ ਲਈ ਪਰ ਫ਼ੌਜ ਨੂੰ ਕਿਸੇ ਵੀ ਕਾਰਵਾਈ ਦਾ ਹੁਕਮ ਨਾ ਦਿੱਤਾ ਗਿਆ। ਪੁਲਿਸ ਤੋਂ ਹੀ ਸਿੱਖਾਂ ਨੂੰ ਮਰਵਾਉਂਦੇ ਰਹੇ। ਇਹ ਦੰਗੇ ਨਹੀਂ ਸਨ, ਸਿੱਖਾਂ ਦਾ ਕਤਲੇਆਮ ਸੀ, ਇਸ ਉਤੇ ਮੈਨੂੰ ਬਹੁਤ ਹੀ ਦੁੱਖ ਹੈ।

ਜਦੋਂ ਪੁੱਛਿਆ ਕਿ ਸ੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਪਿੱਛੋਂ ਰਾਜੀਵ ਗਾਂਧੀ ਨੂੰ ਪ੍ਰਧਾਨ ਮੰਤਰੀ ਕਿਉਂ ਬਣਾ ਦਿੱਤਾ ਤਾਂ ਸਾਬਕਾ ਰਾਸ਼ਟਰਪਤੀ ਨੇ ਕਿਹਾ ਕਿ ਸ੍ਰੀਮਤੀ ਗਾਂਧੀ ਦੀ ਬੜੀ ਹੀ "ਟਰੈਜਿਕ" ਤਰੀਕੇ ਨਾਲ ਮੌਤ ਹੋਈ ਸੀ, ਮੇਰਾ ਖਿਆਲ ਸੀ ਕਿ ਇਸ ਨਾਲ ਕੁਝ ਗੁੱਸਾ ਘਟੇਗਾ। ਰਾਜੀਵ ਗਾਂਧੀ ਨਾਲ ਮੇਰੇ ਤੁਅਲਕਾਤ ਵੀ ਬਹੁਤ ਚੰਗੇ ਸਨ, ਪਿੱਛੋਂ ਵਿਗੜੇ—ਉਹ ਵੀ ਵਿਗਾੜਨ ਵਾਲੇ ਹੋਰ ਸਨ, ਇਹ ਕਹਾਣੀ ਬੜੀ ਲੰਬੀ ਹੈ।

ਪੰਜਾਬ ਮਸਲੇ ਬਾਰੇ ਪੁੱਛੇ ਗਏ ਸਵਾਲ ਕਿ ਉਨ੍ਹਾਂ ਕਿਹਾ ਸੀ ਕਿ ਉਨ੍ਹਾਂ ਪਾਸ ਇਕ ਫਾਰਮੂਲਾ ਹੈ, ਉਨ੍ਹਾਂ ਕਿਹਾ ਕਿ ਗੱਲ ਹੁਣ ਕਰਨ ਵਾਲੀ ਨਹੀਂ। ਅਸੀਂ ਬੜਾ ਜ਼ੋਰ ਪਾਇਆ ਪਰ ਉਹ ਨਾ ਮੰਨੇ, ਕਹਿਣ ਲੱਗੇ ਤੁਸੀਂ ਆਪਣੇ ਕਿਸੇ ਦੋਸਤ ਨਾਲ ਗੱਲ ਕਰੋਗੇ, ਉਹ ਅੱਗੋਂ ਕਿਸੇ ਹੋਰ ਦੋਸਤ ਨਾਲ ਗੱਲ ਕਰੇਗਾ। ਹੁਣ ਗੱਲ ਦੱਸਣ ਦਾ ਕੋਈ ਫਾਇਦਾ ਨਹੀਂ। ਉਨ੍ਹਾਂ ਉਰਦੂ ਦਾ ਇਕ ਸ਼ੇਅਰ ਸੁਣਾਇਆ ਜਿਸ ਦਾ ਭਾਵ ਸੀ ਕਿ ਫੁੱਲ 'ਚੋਂ ਖੁਸ਼ਬੋ ਉੱਡ ਜਾਏ ਤਾਂ ਫੁੱਲ ਕਿਸ ਕੰਮ ਦਾ।

ਮੈਂ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਉਹ ਆਪਣੇ ਰਾਜਸੀ ਜੀਵਨ ਵਿਸ਼ੇਸ਼ ਕਰਕੇ ਰਾਸ਼ਟਰਪਤੀ ਦੇ ਅਹੁਦੇ ਦੌਰਾਨ ਹੋਈਆਂ ਘਟਨਾਵਾਂ ਬਾਰੇ ਆਪਣੀਆਂ ਯਾਦਾਂ ਲਿਖਣ,

ਤਾਂ ਉਨ੍ਹਾਂ ਕਿਹਾ ਮੇਰੀਆਂ ਯਾਦਾਂ ਕੁਝ ਮਿੱਠੀਆਂ ਹਨ ਅਤੇ ਕੁਝ ਕੌੜੀਆਂ ਹਨ। ਉਨ੍ਹਾਂ ਨੇ ਆਪਣੀਆਂ ਇਹ ਮਹੱਤਵਪੂਰਨ ਯਾਦਾਂ ਪੰਜਾਬੀ, ਉਰਦੂ ਅਤੇ ਅੰਗਰੇਜ਼ੀ ਵਿਚ ਲਿਖੀਆਂ ਹਨ। ਕਈ ਦੋਸਤਾਂ ਦਾ ਖ਼ਿਆਲ ਹੈ ਕਿ ਜੋ ਲੀਡਰ ਤੁਰ ਗਏ ਹਨ, ਉਨ੍ਹਾਂ ਬਾਰੇ ਕੁਝ ਕਹਿਣਾ ਹੁਣ ਚੰਗਾ ਨਹੀਂ, ਲੋਕਾਂ ਨੂੰ ਉਸ ਨਾਲ ਹਮਦਰਦੀ ਹੋ ਜਾਏਗੀ। ਕਾਤਲ ਵੀ ਜੇਲ੍ਹ ਕੱਟ ਕੇ ਆਏ, ਲੋਕਾਂ ਨੂੰ ਉਸ ਨਾਲ ਹਮਦਰਦੀ ਹੋ ਜਾਂਦੀ ਹੈ।

ਮੈਂ ਕਿਹਾ ਕਿ ਸੱਚਾਈ ਹਮੇਸ਼ਾ ਕੌੜੀ ਹੁੰਦੀ ਹੈ। ਜੋ ਇਹ ਗੱਲਾਂ (ਯਾਦਾਂ) ਹਨ, ਇਤਿਹਾਸ ਦਾ ਹਿੱਸਾ ਹਨ, ਇਤਿਹਾਸ ਸਹੀ ਹੋਵੇ, ਇਸੇ ਲਈ ਲਿਖੋ। ਉਨ੍ਹਾਂ ਦੱਸਿਆ ਕਿ ਇਹ ਯਾਦਾਂ ਲਿਖ ਰੱਖੀਆਂ ਹਨ ਪਰ ਹਾਲੇ ਛਪਵਾਉਣੀਆਂ ਨਹੀਂ।

ਮੈਂ ਗਿਆਨੀ ਜੀ ਨੂੰ ਦੱਸਿਆ ਕਿ ਮੈਂ ਬਲਿਊ ਸਟਾਰ ਬਾਰੇ "ਡਾਇਰੀ ਦੇ ਪੰਨੇ" ਨਾਂ ਹੇਠ ਇਕ ਪੁਸਤਕ ਲਿਖੀ ਹੈ। ਉਨ੍ਹਾਂ ਦੱਸਿਆ ਕਿ ਉਨ੍ਹਾਂ ਨੇ ਇਹ ਪੁਸਤਕ ਪੜ੍ਹੀ ਹੈ ਅਤੇ ਉਸ ਦੀ ਬੜੀ ਸ਼ਲਾਘਾ ਕੀਤੀ ਅਤੇ ਕਿਹਾ ਕਿ ਤੂੰ ਬਹੁਤ ਸੋਹਣਾ ਲਿਖਿਆ ਏ। ਤੈਨੂੰ ਉਹਨਾਂ ਦਿਨਾਂ ਵਿਚ ਮੈਨੂੰ ਮਿਲਣਾ ਚਾਹੀਦਾ ਸੀ, ਮੈਂ ਤੈਨੂੰ ਹੋਰ ਬਹੁਤ ਕੁਝ ਦਸਦਾ ਅਤੇ ਤੇਰੀ ਇਹ ਡਾਇਰੀ ਹੋਰ "ਇਨਫਰਮੇਟਿਵ" ਹੋ ਜਾਂਦੀ।

ਉਹਨਾਂ ਕਿਹਾ ਕਿ ਮਾਸਟਰ ਤਾਰਾ ਸਿੰਘ ਅਕਾਲੀਆਂ ਵਿਚ ਸਭ ਤੋਂ ਵੱਧ ਸਿਆਣਾ ਲੀਡਰ ਹੋਇਆ ਹੈ। ਉਹ ਲੜਨਾ ਵੀ ਜਾਣਦਾ ਸੀ ਅਤੇ ਸੁਲਾਹ (ਗੱਲਬਾਤ) ਵੀ ਕਰਦਾ ਸੀ। ਇਨ੍ਹਾਂ ਅੱਜ ਕਲ੍ਹ ਦੇ ਅਕਾਲੀ ਲੀਡਰਾਂ ਨੂੰ ਤਾਂ ਸਮਝੌਤਾ ਵੀ ਨਹੀਂ ਕਰਨਾ ਆਉਂਦਾ। ਸੰਤ ਫਤਹਿ ਸਿੰਘ ਅਤੇ ਸੰਤ ਹਰਚੰਦ ਸਿੰਘ ਲੌਂਗਵਾਲ ਬਹੁਤ ਚੰਗੇ (ਸਿਆਣੇ) ਲੀਡਰ ਨਹੀਂ ਸਨ। ਸੰਤ ਫਤਿਹ ਸਿੰਘ ਨੇ ਪੰਜਾਬੀ ਸੂਬੇ ਦੀ ਮੰਗ ਤਾਂ ਪ੍ਰਵਾਨ ਕਰਵਾ ਲਈ ਪਰ ਫਿਰ ਇੰਗਲੈਂਡ ਚਲਾ ਗਿਆ, ਇੱਥੇ ਰਹਿ ਕੇ "ਚੱਜ ਦਾ" (ਮੁਕੰਮਲ) ਸੂਬਾ ਬਣਵਾਉਂਦਾ।

ਅਕਾਲੀ ਉਸ ਸਮੇਂ ਇਹ ਦੋਸ਼ ਲਗਾਉਣ ਲੱਗੇ ਕਿ ਸਿੱਖ ਇਸ ਦੇਸ਼ ਵਿਚ ਦੋ ਨੰਬਰ ਦੇ ਸ਼ਹਿਰੀ ਹਨ ਜਦੋਂ ਕਿ ਇਕ ਸਿੱਖ (ਰਾਸ਼ਟਰਪਤੀ) ਦੇ ਦਸਤਖ਼ਤਾਂ ਬਿਨਾਂ ਦੇਸ਼ ਵਿਚ ਕੋਈ ਕਾਨੂੰਨ ਨਹੀਂ ਬਣ ਸਕਦਾ ਸੀ ਅਤੇ ਇਕ ਹੋਰ ਸਿੱਖ (ਡਾ. ਮਨਮੋਹਨ ਸਿੰਘ ਜੋ ਉਸ ਸਮੇਂ ਰੀਜ਼ਰਵ ਬੈਂਕ ਆਫ ਇੰਡੀਆ ਦੇ ਗਵਰਨਰ ਸਨ) ਦੇ ਦਸਤਖਤਾਂ ਬਿਨਾਂ ਦੇਸ਼ ਵਿਚ ਕਰੰਸੀ ਨਹੀਂ ਚੱਲ ਸਕਦੀ ਸੀ।

ਖਾਲਸਿਆਂ ਨੇ ਖਾਲਿਸਤਾਨ ਦੀ ਪ੍ਰਾਪਤੀ ਲਈ ਲੜਾਈ ਲੜਨੀ ਹੈ ਤਾਂ ਲੜਨ, ਪਰ ਮੈਦਾਨ-ਏ-ਜੰਗ ਵਿਚ ਆ ਕੇ ਲੜਨ, ਗੁਦੁਆਰਿਆਂ ਦੀ ਵਰਤੋਂ ਨਾ ਕਰਨ। ਗੁਰਦੁਆਰੇ ਤਾਂ ਸ਼ਾਂਤੀ ਅਤੇ ਪੂਜਾ ਦੇ ਅਸਥਾਨ ਹਨ। ਅਟਵਾਲ ਨੂੰ ਸ੍ਰੀ ਦਰਬਾਰ ਸਾਹਿਬ ਦੀਆਂ ਬਰੂਹਾਂ 'ਤੇ ਮਾਰਿਆ ਗਿਆ। ਉਸ ਸਮੇਂ ਉਸ ਦੇ ਹੱਥ ਵਿਚ ਪ੍ਰਸ਼ਾਦ ਸੀ। ਚਾਹੀਦਾ ਤਾਂ ਇਹ ਸੀ ਕਿ ਉਸ ਦੀ ਲਾਸ਼ ਚੁਕਣ ਤੋਂ ਪਹਿਲੋਂ ਉਹਦੇ ਕਾਤਲ ਨੂੰ ਮਾਰਿਆ ਜਾਂਦਾ ਜੋ ਉਸ ਸਮੇਂ ਗੁਰੂ ਨਾਨਕ ਨਿਵਾਸ ਵਿਚ ਮੌਜੂਦ ਸੀ ਪਰ ਸਰਕਾਰ ਨੇ ਕੋਈ ਐਕਸ਼ਨ ਹੀ ਨਹੀਂ ਕੀਤਾ।

✡ ✡ ✡